# ਇਤਿਹਾਸ ਬੋਲਦਾ ਹੈ

ਏਸੇ ਕਲਮ ਤੋਂ 'ਪੋਹ ਦੀਆਂ ਰਾਤਾਂ'

ਲੇਖਕ - ਸੁਰਿੰਦਰ ਸਿੰਘ ਖਾਲਸਾ

ਸਹਾਇਕ - ਸਾਹਿਬਜ਼ਾਦਾ ਸਿੰਘ

# ਇਤਿਹਾਸ ਬੋਲਦਾ ਹੈ

ਪਹਿਲੀ ਵਾਰ : ਦਸੰਬਰ ੨੦੧੬

ਦੂਜੀ ਵਾਰ : ਦਸੰਬਰ ੨੦੧੭

ਛਾਪਕ : ਐਮਪੀਰੀਅਲ ਪ੍ਰਿੰਟਿੰਗ ਪ੍ਰੈਸ, ਜਲੰਧਰ

ਮੁੱਲ : ੧੫੦/- ਰੁਪਏ

ਪ੍ਰਕਾਸ਼ਕ : ਗੁਰਦੁਆਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ
( ਯਾਦਗਾਰ ਛੰਨ ਬਾਬਾ ਕੁੰਮਾ ਮਾਸ਼ਕੀ ਜੀ )
ਪਿੰਡ ਚੱਕ ਢੇਰਾ, ਡਾਕਘਰ ਲੌਦੀ ਮਾਜਰਾ, ਤਹਿਸੀਲ-ਜਿਲ੍ਹਾ ਰੋਪੜ
ਦੀ ਗੁਰਦੁਆਰਾ ਪ੍ਰਬੰਧਕ ਕਮੇਟੀ।
ਵਿਕਰਮਜੀਤ ਸਿੰਘ, ਪ੍ਰਭਜੀਤ ਕੌਰ, ਪੰਥਵੀਰ ਸਿੰਘ, ਨਵਜੋਤ ਕੌਰ
(ਨਿਊਜ਼ੀਲੈਂਡ)

# ਸਮਰਪਿਤ

ਦਸ਼ਮੇਸ਼ ਪਿਤਾ ਜੀ ਦੇ ੩੫੦ ਸਾਲਾ ਪ੍ਰਕਾਸ਼ ਦਿਹਾੜੇ
ਦੀਆਂ ਕਿਰਨਾਂ ਵਿੱਚੋਂ ਦਿਸਦੀਆਂ ਉਹ ਰਾਹਾਂ
ਜਿਨ੍ਹਾਂ ਉੱਤੇ ਦਸ਼ਮੇਸ਼ ਜੀ ਦੇ ਪਰਿਵਾਰ ਨੇ ਚੱਲ ਕੇ
ਕੌਮ ਦੀਆਂ ਪੀੜਾਂ ਝੱਲ ਲਈਆਂ।
ਉਨ੍ਹਾਂ ਸਖਤ ਪੈਂਡਿਆਂ ਨੂੰ ਯਾਦ ਕਰਦਿਆਂ ਹੋਇਆਂ
ਜਿਹੜੀਆਂ ਵਾਟਾਂ ਦਾ ਪੰਧ ਖਾਲਸੇ ਦੀਆਂ ਮਾਤਾਵਾਂ ਨੇ
ਅੰਤਾਂ ਦੀ ਸਿਦਕ ਦਿਲੀ ਨਾਲ ਤਹਿ ਕੀਤਾ।
ਮਾਂ ਜੀਤੋ ਜੀ, ਸੁੰਦਰ ਕੌਰ ਜੀ, ਸਾਹਿਬ ਕੌਰ ਜੀ

## ਤਤਕਰਾ

# ਆਰੰਭਤਾ

ਇਤਿਹਾਸਕ ਗੁਰ ਅਸਥਾਨਾਂ ਦੇ ਦੀਦਾਰ ਕਰਨ ਦੀਆਂ ਪ੍ਰੀਤਾਂ ਤਾਂ ਬਚਪਨ 'ਚ ਹੀ ਪੈ ਗਈਆਂ ਸੀ। ਗੁਰੂ ਪਿਆਰ ਦੀਆਂ ਖੇਡਾਂ ਦੇ ਵਰਤਾਰੇ ਵਰਤਦੇ ਗਏ ਤੇ ਸੈਂਕੜੇ ਗੁਰ ਅਸਥਾਨਾਂ ਦੇ ਦਰਸ਼ਨ ਕਰਨ ਦਾ ਸੁਭਾਗ ਸਮਾਂ ਬਣਦਾ ਗਿਆ। ਇਹ ਪ੍ਰੀਤ ਦੀਆਂ ਤੰਦਾਂ ਉਦੋਂ ਹੋਰ ਵੀ ਪਕੇਰੀਆਂ ਹੋ ਗਈਆਂ ਜਦੋਂ ਦਰਸ਼ਨ-ਦੀਦਾਰਿਆਂ ਦੇ ਨਾਲ ਇਤਿਹਾਸਕ ਅਸਥਾਨਾਂ ਦੀ ਖੋਜ ਕਰਨ ਦੀਆਂ ਰੀਝਾਂ ਵੀ ਮੇਰੇ ਹਿਰਦੇ 'ਚ ਜਾਗ ਉੱਠੀਆਂ। ਦਾਦੀ ਮਾਂ ਤੇ ਪੋਤਿਆਂ ਨੇ ਸਰਸਾ ਨਦੀ ਤੋਂ ਵਿੱਛੜ ਕੇ ਆਪਣੇ ਜੀਵਨ ਦੀਆਂ ਦਰਦਨਾਕ ਛੇ ਰਾਤਾਂ ਕਿੱਥੇ-ਕਿੱਥੇ ਬਤੀਤ ਕੀਤੀਆਂ ਸੀ, ਇਸ ਇਤਿਹਾਸਕ ਬਿਖੜੇ ਪੈਂਡੇ ਨੂੰ ਖੋਜ ਦਾ ਆਧਾਰ ਬਣਾ ਕੇ ੨੦੦੪ ਈ: ਵਿੱਚ ਪੁਸਤਕ **ਪੋਹ ਦੀਆਂ ਰਾਤਾਂ** ਲਿਖੀ ਜਿਸ ਨੂੰ ਸੰਗਤਾਂ ਨੇ ਬੇਹੱਦ ਸਲਾਹਿਆ। **ਪੋਹ ਦੀਆਂ ਰਾਤਾਂ** ਦੀ ਖੋਜ ਦੇ ਇਤਿਹਾਸਕ ਵੇਰਵੇ ਨੂੰ ਪੜ੍ਹ ਕੇ ਸੰਗਤਾਂ ਨੇ ਛੇਤੀਂ ਹੀ ਪਹਿਲੀ ਅਤੇ ਦੂਜੀ ਇਤਿਹਾਸਕ ਰਾਤ ਵਾਲੀ ਥਾਂ ਉੱਤੇ ਪਿੰਡ ਚੱਕ ਢੇਰਾ ਅਤੇ ਕਾਈਨੌਰ 'ਚ ਗੁਰ ਅਸਥਾਨ ਉਸਾਰ ਦਿੱਤੇ। ਇਸ ਤੋਂ ਬਾਅਦ ਹੋਰ ਵੀ ਬਹੁਤ ਸਾਰੀਆਂ ਇਤਿਹਾਸਕ ਥਾਵਾਂ ਨਜ਼ਰੀਂ ਆਈਆਂ, ਜਿਨ੍ਹਾਂ ਬਾਰੇ ਪੁਰਾਤਨ ਲਿਖਤਾਂ ਅਤੇ ਰਵਾਇਤਾਂ ਬੋਲਦੀਆਂ ਸੀ ਪਰ ਅਸਥਾਨ ਨਹੀਂ ਸੀ ਬਣੇ। ਉਨ੍ਹਾਂ ਥਾਵਾਂ ਨੂੰ ਸੰਗਤਾਂ ਦੇ ਸਨਮੁਖ ਲਿਆਉਣ ਲਈ ੨੦੦੭ ਤੋਂ ੨੦੧੬ ਤੱਕ ਲਗਾਤਾਰ ਖੋਜ ਪੈਂਡਿਆਂ 'ਚ ਜੁੱਟੇ ਰਹੇ। ਤੁਰਦਿਆਂ ਨੂੰ ਰਾਹ ਦਿਸਦੇ ਗਏ, ਵਾਟਾਂ ਨਿਬੜਦੀਆਂ ਗਈਆਂ ਤੇ ਮੰਜ਼ਿਲਾਂ ਮਿਲਦੀਆਂ ਗਈਆਂ। ਗੁਰੂ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਨੌਂ ਸਾਲਾਂ ਦੀ ਮਿਹਨਤ ਤੋਂ ਬਾਅਦ ਤੇਰਾਂ (੧੩) ਇਤਿਹਾਸਕ ਥਾਵਾਂ ਦਾ ਵੇਰਵਾ **ਇਤਿਹਾਸ ਬੋਲਦਾ ਹੈ** ਨਾਂ ਦੀ ਪੁਸਤਕ ਲਿਖ ਕੇ ਆਪ ਜੀ ਦੇ ਸਾਹਮਣੇ ਰੱਖਿਆ ਹੈ। ਇਸ ਵਿੱਚ ਲਿਖੇ ਇਤਿਹਾਸ ਨੂੰ ਇਤਿਹਾਸਕ ਤੱਥਾਂ ਦੀ ਡੂੰਘਾਈ 'ਚ ਨਿਖਾਰ ਕੇ ਲਿਖਣ ਦਾ ਯਤਨ ਕੀਤਾ ਹੈ ਫਿਰ ਵੀ ਬਹੁਤ ਸਾਰੀਆਂ ਊਣਤਾਈਆਂ ਰਹਿ ਗਈਆਂ ਹੋਣਗੀਆਂ। ਉਨ੍ਹਾਂ ਊਣਤਾਈਆਂ ਨੂੰ ਮੇਰੀਆਂ ਭੁੱਲਾਂ ਸਮਝ ਕੇ ਗੁਰੂ ਕੀ ਸੰਗਤ ਬਖਸ਼ ਦੇਵੇ। ਰੱਬੀ ਰੰਗ ਵਿੱਚ ਰੰਗੀਆਂ ਮਹਾਨ ਸ਼ਖਸ਼ੀਅਤਾਂ ਦੀਆਂ ਚਰਨ ਛੋਹ ਥਾਵਾਂ ਦੀਆਂ ਪੈੜਾਂ ਸਦੀਆਂ ਬੀਤ ਜਾਣ ਤੋਂ ਬਾਅਦ ਵੀ ਕਦੇ ਮਿਟਦੀਆਂ ਨਹੀਂ ਹੁੰਦੀਆਂ। ਉਨ੍ਹਾਂ ਪੈੜਾਂ ਦੀ ਧੂੜ ਦੀ ਮਹਿਕ ਵਿੱਚੋਂ ਸਦਾ ਹੀ ਇਤਿਹਾਸ ਬੋਲਦਾ ਹੈ।

**ਸੁਰਿੰਦਰ ਸਿੰਘ ਖਾਲਸਾ**

**ਦਸੰਬਰ, ੨੦੧੬**

# ਉੱਚਾ ਖੇੜਾ (ਰੋਪੜ) 'ਚ ਰਾਮ ਸ਼ਰਣ ਖੱਤਰੀ ਦੇ ਘਰ ਮਹਾਨ ਸ਼ਖਸੀਅਤਾਂ ਨੇ ਚਰਨ ਪਾਏ

ਰੋਪੜ ਸ਼ਹਿਰ ਨੂੰ ਰਾਜਾ ਰੂਪਚੰਦ ਰਾਜਪੂਤ ਨੇ ਵਸਾਇਆ ਸੀ। ਪੰਜਾਬ ਸਰਕਾਰ ਨੇ ੧੯੭੬ ਈ: ਨੂੰ ਇਸਦਾ ਨਾਂ ਰੂਪਨਗਰ ਰੱਖਿਆ ਸੀ ਪਰ ਆਮ ਲੋਕਾਂ ਦੇ ਮੂੰਹੋਂ ਰੋਪੜ ਹੀ ਨਿਕਲਦਾ ਹੈ। ਸਤਲੁਜ ਦਰਿਆ ਦੇ ਕਿਨਾਰੇ ਵਸਿਆ ਹੋਇਆ ਪੰਜਾਬ ਦਾ ਇੱਕ ਜਿਲ੍ਹਾ ਹੈ ਸ਼ਹਿਰ ਰੋਪੜ। ਇਸ ਸ਼ਹਿਰ ਦੇ ਕਈ ਮੁਹੱਲੇ ਹਨ ਜਿਨ੍ਹਾਂ ਵਿੱਚੋਂ ਇੱਕ ਮੁਹੱਲੇ ਦਾ ਨਾਂ ਉੱਚਾ ਖੇੜਾ ਹੈ ਜੋ ਸ਼ਹਿਰ ਦੀ ਸਦੀਆਂ ਪੁਰਾਣੀ ਵਸੋਂ ਵਾਲੀ ਉੱਚੀ ਥਾਂ ਉੱਤੇ ਵਸਿਆ ਹੋਇਆ ਹੈ। ਇਸ ਮੁਹੱਲੇ ਦੇ ਨਾਲ ਹੀ ਪੱਛਮ ਦਿਸ਼ਾ ਵੱਲ ਪ੍ਰਾਚੀਨ ਸਥੱਲ (ਥੇਹ) ਸ਼ਹਿਰ ਦੀ ਸਭ ਤੋਂ ਉੱਚੀ ਅਤੇ ਪੁਰਾਤਨ ਥਾਂ ਉੱਤੇ ਹਜਾਰਾਂ ਸਾਲ ਪੁਰਾਣੀ ਸੱਭਿਅਤਾ ਸਮੋਈ ਬੈਠਾ ਹੈ। ਭਾਰਤੀਯ ਪੁਰਾਤੱਤਵ ਸਰਵੇਖਣ ਵੱਲੋਂ ਇਸ ਸ਼ਹਿਰ ਦੀ ਖੁਦਾਈ ਡਾ. ਯੱਗ ਦੱਤ ਸ਼ਰਮਾ ਦੀ ਨਿਗਰਾਨੀ ਹੇਠ ੧੯੫੨ ਈ: ਤੋਂ ੧੯੫੫ ਈ: ਤੱਕ ਕੀਤੀ ਗਈ। ਇਸ ਥੇਹ ਵਿੱਚੋਂ ਹਜਾਰਾਂ ਸਾਲ ਪੁਰਾਣੀ ਸੱਭਿਅਤਾ ਦੇ ਬਹੁਤ ਸਾਰੇ ਚਿੰਨ ਮਿਲੇ ਜੋ ਇਸ ਦੇ ਨੇੜੇ ਹੀ ਪੁਰਾਤਨ ਅਜਾਇਬ ਘਰ (ਰੋਪੜ) 'ਚ ਸੰਭਾਲੇ ਹੋਏ ਹਨ। ਉੱਚਾ ਖੇੜਾ ਮੁਹੱਲਾ ਵੀ ਇਸ ਥੇਹ ਦਾ ਹੀ ਹਿੱਸਾ ਹੈ ਤੇ ਇਸ ਮੁਹੱਲੇ 'ਚ ਸਿੱਖ ਧਰਮ ਦੀਆਂ ਕਈ ਮਹਾਨ ਸ਼ਖਸੀਅਤਾਂ ਨੇ ਚਰਨ ਪਾਏ ਹਨ। ਸੱਤਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਦੇ ਵੱਡੇ ਸਪੁੱਤਰ ਬਾਬਾ ਰਾਮਰਾਇ ਜੀ ਕੀਰਤਪੁਰ ਸਾਹਿਬ ਤੋਂ ਦਿੱਲੀ ਨੂੰ ਜਾਂਦੇ ਹੋਏ ਇੱਥੇ ਵਸਦੇ ਰਾਮ ਸ਼ਰਣ ਖੱਤਰੀ ਦੇ ਘਰ ਠਹਿਰੇ ਸਨ। ਬਾਬਾ ਰਾਮਰਾਇ ਜੀ ਨਾਲ ਉਸ ਵੇਲੇ ਗੁਰਦਾਸ ਤੇ ਭਾਈ ਤਾਰਾ ਸਕੇ ਭਰਾ, ਭਾਈ ਪੰਜਾਬ ਪਿੰਡ ਖੁਡਾਣੀ, ਭਾਈ ਖੁਸ਼ਹਾਲੀ ਤੇ ਭਾਈ ਬਹਿਲੋ ਵਰਗੇ ਮਹਾਨ ਗੁਰਸਿੱਖਾਂ ਸਮੇਤ ਸਾਰਿਆਂ ਦੀ ਗਿਣਤੀ ਪੰਜਾਹ ਕੁ ਦੇ ਕਰੀਬ ਸੀ ਤੇ ਇਨ੍ਹਾਂ ਵਿੱਚੋਂ ਪੱਚੀ (੨੫) ਸਿੱਖ ਘੋੜਸਵਾਰ ਤੇ ਬਾਕੀ ਪੈਦਲ ਸਨ। **ਗੁਰੂ ਕੀਆਂ ਸਾਖੀਆਂ** ਮੁਤਾਬਿਕ ਬਾਬਾ ਰਾਮਰਾਇ ਜੀ ਕੀਰਤਪੁਰ ਸਾਹਿਬ ਤੋਂ ਚੜ੍ਹਦੇ ਜੇਠ ੧੭੧੭ ਬਿਕਰਮੀ ਨੂੰ ਚੱਲੇ ਸੀ ਪਰ **ਤਵਾਰੀਖ ਗੁਰੂ ਖਾਲਸਾ** ਅਨੁਸਾਰ ਵੈਸਾਖ ੧੭੧੫ ਬਿਕਰਮੀ ਨੂੰ। ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਅਨੰਦਪੁਰ ਸਾਹਿਬ ਤੋਂ ਦਿੱਲੀ ਨੂੰ ਜਾਂਦੇ ਹੋਏ ਉੱਚਾ ਖੇੜਾ ਮੁਹੱਲਾ 'ਚ ਓਸੇ ਰਾਮ ਸ਼ਰਣ ਖੱਤਰੀ ਦੇ ਘਰ ਬਿਰਾਜੇ ਸੀ ਜਿੱਥੇ ਪਹਿਲਾਂ ਬਾਬਾ ਰਾਮਰਾਇ ਜੀ ਠਹਿਰੇ ਸਨ। ਨੌਵੇਂ ਪਾਤਸ਼ਾਹ ਜੀ ਇੱਥੇ ਜੁਲਾਈ ੧੬੭੫ ਈ: ਨੂੰ ਆਏ ਸੀ। ਉਨ੍ਹਾਂ ਨਾਲ ਉਸ ਵੇਲੇ ਇਹ ਪੰਜ ਸਿੱਖ ਵੀ ਮੌਜੂਦ ਸਨ:- (੧) ਭਾਈ ਮਤੀ ਦਾਸ ਜੀ (੨) ਭਾਈ ਸਤੀ ਦਾਸ ਜੀ (੩) ਭਾਈ

ਦਿਆਲਾ ਜੀ (੪) ਭਾਈ ਊਦਾ ਜੀ (੫) ਭਾਈ ਗੁਰਦਿੱਤਾ ਜੀ, ਵੰਸ਼ ਬਾਬਾ ਬੁੱਢਾ ਜੀ ਵਿੱਚੋਂ। ਇਸ ਮੁਹੱਲੇ 'ਚ ਬਾਬਾ ਰਾਮਰਾਇ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਠਹਿਰਨ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਨੇ **ਗੁਰਧਾਮ ਸੰਗ੍ਰਹਿ** ਵਿੱਚ ਨੌਵੇਂ ਪਾਤਸ਼ਾਹ ਜੀ ਦੀਆਂ ਚਰਨ ਛੋਹ ਥਾਵਾਂ ਬਾਬਤ ਲਿਖਦਿਆਂ ਅੱਖਰੀ ਗਵਾਹੀ ਇਹ ਲਿਖੀ ਹੈ-

**ਰੋਪਰ- ਕਸਬੇ ਖੇੜੇ ਮਹਿਲ (ਉੱਚਾ ਖੇੜਾ) ਵਿਚ ਜਿਥੇ ਰਾਮਰਾਇ ਜੀ ਦਿੱਲੀ ਨੂੰ ਜਾਂਦੇ ਹੋਏ ਉਤਰੇ ਸਨ ਓਸੇ ਸਜਨ ਰਾਮ ਸਰਣ ਖਤ੍ਰੀ ਦੇ ਘਰ ਉਤ੍ਰੇ ਪ੍ਰਸਾਦਿ ਛਕਕੇ ਕੁਰਲੀ ਇਕ ਟੋਏ ਵਿਚ ਸਿਟੀ ਇਕ ਮਾਈ ਨੇ ਗਲਾਨੀ ਕੀਤੀ ਤਾਂ ਬਚਨ ਹੋਆ ਤੂੰ ਬੌਲੀ (ਕਮਲੀ) ਹੈਂ ਏਥੇ ਦੀ ਮਿਟੀ ਅਨੇਕ ਰੋਗ ਕਟੇਗੀ ਸੋਈ ਸਚ ਹੈ ਉਹ ਤਾਂ ਸਾਰੀ ਉਮਰ ਪਗਲੀ ਰਹੀ ਤੇ ਉਸ ਟੋਏ ਦੀ ਮਿਟੀ ਨਾਲ ਹੁਣ ਤਕ ਪਕਲੂਤ ਆਦਿ ਰੋਗ ਹਟਦੇ ਹਨ।**

(ਪਕਲੂਤ- ਫੋੜੇ, ਫਿਨਸੀਆਂ, ਖਾਰਿਸ਼ ਚਮੜੀ ਦੇ ਰੋਗ ਨੂੰ ਪੁਰਾਣੇ ਸਮਿਆਂ 'ਚ ਪਕਲੂਤ ਦੀ ਬਿਮਾਰੀ ਕਿਹਾ ਜਾਂਦਾ ਸੀ।)

ਮਹਾਨ ਸਿੱਖ ਯਾਤਰੀ ਭਾਈ ਧੰਨਾ ਸਿੰਘ ਜਿਸ ਨੇ ਹਜ਼ਾਰਾਂ ਮੀਲ ਸਾਈਕਲ 'ਤੇ ਸਫ਼ਰ ਤਹਿ ਕਰਕੇ ਇਤਿਹਾਸਕ ਗੁਰ ਅਸਥਾਨਾਂ ਦੇ ਦੀਦਾਰ ਕਰਕੇ ਉੱਥੋਂ ਦੇ ਵੇਰਵੇ ਆਪਣੀਆਂ ਡਾਇਰੀਆਂ 'ਚ ਲਿਖੇ ਨੇ ਜੋ ਹੁਣ **ਗੁਰ ਤੀਰਥ ਸਾਈਕਲ ਯਾਤਰਾ** ਨਾਂ ਦੀ ਵੱਡੇ ਆਕਾਰ ਦੀ ਪੁਸਤਕ ਵਿੱਚ ਦਰਜ ਹਨ। ਭਾਈ ਧੰਨਾ ਸਿੰਘ ੩੧ ਮਾਰਚ, ੧੯੩੦ ਅਤੇ ੨੪ ਜੁਲਾਈ, ੧੯੩੧ ਈ: ਨੂੰ ਰੋਪੜ ਸ਼ਹਿਰ 'ਚ ਗੁਰਦੁਆਰਾ ਸਿੰਘ ਸਭਾ 'ਚ ਠਹਿਰਦਾ ਹੈ ਤੇ ਉਹ ਗਹਿਰ ਗੰਭੀਰ ਸਾਧੂਆਂ ਦੇ ਡੇਰੇ ਦੇ ਸਥਾਨ ਨੂੰ ਗੁਰੂ ਤੇਗ ਬਹਾਦਰ ਜੀ ਦਾ ਅਸਥਾਨ ਹੋਣ ਦੀ ਪੁਸ਼ਟੀ ਇਨ੍ਹਾਂ ਅੱਖਰਾਂ ਨਾਲ ਕਰਦਾ ਹੈ :-

**.....ਇਸ ਜਗ੍ਹਾ (ਭੱਠਾ ਸਾਹਿਬ) ਤੋਂ ਸੈਹਰ ੨ ਮੀਲ ਹੈ। ਇਸ ਸ਼ਹਿਰ ਵਿੱਚ ਭੀ ਇਤਿਹਾਸਕ ਗੁਰਦੁਆਰਾ ਇੱਕ ਹੈ ਨੌਵੀ ਪਾਤਸ਼ਾਹੀ ਜੀ ਦਾ ਹੈ ਪਰ ਗੁਪਤ ਹੈ।**

**....ਨੌਵੀ ਪਾਤਸ਼ਾਹੀ ਦਾ ਗੁਰਦੁਆਰਾ ਗੁਪਤ ਹੈ। ਸਿੰਘ ਸਭਾ ਲੰਗਰ ਤੇ ਇਨਤਜਾਮ**

**ਅੱਛਾ ਹੈ।**

**ਗੁਰ ਤੀਰਥ ਸਾਈਕਲ ਯਾਤਰਾ ਪੰਨਾ ੯੩**

**......ਇੱਕ ਨੌਂਵੇ ਪਿਤਾ ਜੀ ਦਾ ਗੁਰਦੁਆਰਾ ਹੈ। ਜੋ ਕਿ ਸ਼ਹਿਰ (ਰੋਪੜ) ਦੇ ਵਿਚ ਹੈ ਜੋ ਕਿ ਉਦਾਸੀ ਸੰਤਾਂ (ਗਹਿਰ ਗੰਭੀਰ) ਦੇ ਕਬਜੇ ਵਿੱਚ ਹੈ। ਜੋ ਕਿ ਮਹਲਾ ਉਪਰਲਾ ਖੇੜਾ (ਮੁਹੱਲਾ ਉੱਚਾ ਖੇੜਾ) ਵਿੱਚ ਹੈ। ਜਮੀਨ ਵਗੈਰਾ ਦਾ ਕੁਝ ਪਤਾ ਨਹੀਂ ਲੱਗਾ। ਵਾਹਿਗੁਰੂ ਜੀ ਫਤੇ॥**

**ਗੁਰ ਤੀਰਥ ਸਾਈਕਲ ਯਾਤਰਾ ਪੰਨਾ ੧੯੯**

ਭਾਈ ਧੰਨਾ ਸਿੰਘ ਦੀ ਲਿਖਤ ਤੋਂ ਸਪੱਸ਼ਟ ਹੋ ਗਿਆ ਹੈ ਕਿ ਗਹਿਰ ਗੰਭੀਰ ਉਦਾਸੀ ਸਾਧੂਆਂ ਦੇ ਡੇਰੇ ਵਾਲੀ ਥਾਂ 'ਤੇ ਹੀ ਰਾਮ ਸ਼ਰਣ ਖੱਤਰੀ ਦਾ ਘਰ ਹੁੰਦਾ ਸੀ ਤੇ ਏਥੇ ਹੀ ਗੁਰੂ ਤੇਗ ਬਹਾਦਰ ਜੀ ਠਹਿਰੇ ਸਨ।

੧੭੦੪ ਈ: ਨੂੰ ਚਮਕੌਰ ਸਾਹਿਬ ਦੀ ਜੰਗ ਵਿੱਚੋਂ ਬਚ ਕੇ ਨਿਕਲ ਆਉਣ ਵਾਲਾ ਦਸ਼ਮੇਸ਼ ਜੀ ਦਾ ਪਾਲਿਤ ਪੁੱਤਰ ਬਾਬਾ ਜੋਰਾਵਰ ਸਿੰਘ ਕਈ ਥਾਂਹੀ ਵਿਚਰਦਾ ਹੋਇਆ ਕੁੱਝ ਸਮਾਂ ਏਸੇ ਰਾਮ ਸ਼ਰਣ ਖੱਤਰੀ ਦੇ ਘਰ ਆਣ ਠਹਿਰਿਆ ਜਿੱਥੇ ਕਦੇ ਬਾਬਾ ਰਾਮ ਰਾਇ ਜੀ ਅਤੇ ਗੁਰੂ ਤੇਗ ਬਹਾਦਰ ਜੀ ਠਹਿਰੇ ਸਨ। ਰੋਪੜ ਦੇ ਰਾਜਾ ਭੂਪ ਸਿੰਘ ਦੇ ਹਿਰਦੇ ਅੰਦਰ ਦਸਮ ਪਿਤਾ ਜੀ ਪ੍ਰਤੀ ਅਥਾਹ ਸ਼ਰਧਾ ਸੀ। ਏਸੇ ਸ਼ਰਧਾ ਵਸ ਉਸ ਨੇ ਬਾਬਾ ਜੋਰਾਵਰ ਸਿੰਘ ਜੀ ਦੇ ਠਹਿਰਨ ਵਾਲੀਆਂ ਥਾਵਾਂ ਉੱਤੇ ਯਾਦਗਾਰ ਮੰਜੀ ਸਾਹਿਬ ਕਾਇਮ ਕੀਤੇ ਸੀ, ਜਿਨ੍ਹਾਂ ਵਿੱਚੋਂ ਇੱਕ ਰਾਮ ਸ਼ਰਣ ਦੇ ਘਰ ਵਾਲੇ ਸਥਾਨ ਤੇ ਉਸਾਰਿਆ ਗਿਆ।

ਰਾਜਾ ਭੂਪ ਸਿੰਘ ਵੇਲੇ ਇਸਦੀ ਬਹੁਤ ਮਾਨਤਾ ਹੋਣ ਲੱਗੀ। ਭੂਪ ਸਿੰਘ ਸਮੇਤ ਅਮੀਰ, ਵਜ਼ੀਰ ਅਤੇ ਆਮ ਲੋਕੀ ਇਸਨੂੰ ਸ਼ਰਧਾ ਭਾਵਨਾ ਨਾਲ ਮੰਨਣ-ਪੂਜਣ ਲੱਗੇ ਤੇ ਇਹ ਭਾਰੀ ਰੌਣਕ ਵਾਲਾ ਅਸਥਾਨ ਬਣ ਗਿਆ। ਰਾਜਾ ਭੂਪ ਸਿੰਘ ਦੇ ਰਾਜ ਖਤਮ ਹੋਣ ਨਾਲ ਇੱਥੇ ਖਰਚ ਆਦਿਕ ਦਾ ਪ੍ਰਬੰਧ ਨਾ ਹੋਣ ਕਾਰਨ ਰੌਣਕਾਂ ਬੇ-ਰੌਣਕੀ 'ਚ ਬਦਲ ਗਈਆਂ। ਇਸ ਅਸਥਾਨ ਦੀ ਰੌਣਕ ਦਿਨੋ-ਦਿਨ ਘੱਟ ਕੇ ਸਮਾਪਤ ਹੋ ਗਈ ਤਾਂ ਇੱਕ ਮਾਈ ਸਾਧਣੀ ਨੇ ਇੱਥੇ ਡੇਰਾ ਜਮਾ ਲਿਆ। ਉਹ ਵਾਲ

ਖਿਲਾਰ ਸਿਰ ਹਿਲਾ ਕੇ ਲੋਕਾਂ ਨੂੰ ਪੁੱਛਾਂ ਦੇਣ ਲੱਗ ਪਈ। ਸਿਰ ਹਿਲਾਉਣ ਵੇਲੇ ਮਾਈ ਆਪਣੇ-ਆਪ 'ਚ ਜੋਰਾਵਰ ਸਿੰਘ ਦਾ ਪ੍ਰਵੇਸ਼ ਮੰਨਦੀ ਤੇ ਉਸ ਕੋਲ ਆਉਣ ਵਾਲੇ ਲੋਕ ਵੀ ਇਹੋ ਹੀ ਮੰਨਦੇ। ਉਹ ਮਾਈ ਭਗਵੇਂ ਕੱਪੜੇ ਪਹਿਨਦੀ ਤੇ ਸਥਾਨਕ ਲੋਕੀ ਉਸਨੂੰ ਮਾਈ ਸਾਧਣੀ ਕਹਿ ਕੇ ਬੁਲਾਉਂਦੇ। ਇਸ ਮਾਈ ਦੇ ਕਿਰਦਾਰ ਬਾਰੇ ਅਤੇ ਜੋਰਾਵਰ ਸਿੰਘ ਜੀ ਦੇ ਅਸਥਾਨ ਬਾਰੇ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ **ਸ੍ਰੀ ਗੁਰ ਤੀਰਥ ਸੰਗ੍ਰਹਿ** ਵਿੱਚ ਇਹ ਅੱਖਰ ਲਿਖੇ ਹਨ:-

**....(੨) ੦ ੧, ਮੰਜੀ ਦੂਜੀ ੨, ੦ ੩ - ਯੇਹ ਥਾਨ ਸ਼ਹਿਰ ਬੀਚ ਖੇੜੇ ਮਹੱਲੇ ਮੇਂ ਹੈ। ਇਨ ਦੋਨੋਂ ਮਕਾਨੋਂ ਕੀ ਮਾਨਤਾ ਰਾਜਾ ਭੂਪ ਸਿੰਘ ਕੇ ਵਕਤ ਮੇਂ ਹੋਤੀ ਥੀ। ਅਬ ਕਮ ਹੈ। ਇਸ ਮਕਾਨ (ਮੰਜੀ ਸਾਹਿਬ) ਮੇਂ ਏਕ ਮਾਈ ਸਾਧਣੀ ਮੇਂ ਜੋਰਾਵਰ ਸਿੰਘ ਆਤਾ ਥਾ। ਵੋਹ ਸਿਰ ਹਿਲਾਇ ਕੇ ਪੁਛਿਆ ਦੇਤੀ ਥੀ।**

੧੯੮੭ ਈ: ਨੂੰ ਜੋਰਾਵਰ ਸਿੰਘ ਦੇ ਮੰਜੀ ਸਾਹਿਬ ਨੂੰ ਮਾਈ ਗਿਆਨ ਕੌਰ ਨੇ ਉਦਾਸੀ ਸਾਧੂ ਬਿਸ਼ਨ ਦਾਸ ਗਹਿਰ ਗੰਭੀਰੀਏ ਨੂੰ ਸੰਭਾਲ ਦਿੱਤਾ। ਇਤਿਹਾਸ ਦੀ ਪੁਣ-ਛਾਣ ਕੀਤਿਆਂ ਇਹ ਸਿੱਧ ਹੁੰਦਾ ਹੈ ਕਿ ਪੁੱਛਾਂ ਦੇਣ ਵਾਲੀ ਮਾਈ ਸਾਧਣੀ ਦਾ ਨਾਂ ਹੀ ਗਿਆਨ ਕੌਰ ਸੀ। ਸਾਧੂ ਬਿਸ਼ਨ ਦਾਸ ਨੇ ਵਿਆਹ ਨਹੀਂ ਸੀ ਕਰਵਾਇਆ। ਉਸ ਨੇ ਇੱਥੇ ਡੇਰਾ ਬਣਾ ਕੇ ਉਸ ਦਾ ਬਹੁਤ ਪਸਾਰਾ ਕੀਤਾ ਤੇ ਇੱਥੋਂ ਤੱਕ ਕਿ ਆਪਣਾ ਛਾਪਾਖਾਨਾ ਵੀ ਲਗਵਾਇਆ। ਇਸ ਡੇਰੇ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਸੰਗਰਾਂਦ, ਵਿਸਾਖੀ, ਦੀਵਾਲੀ ਤੇ ਗੁਰਪੁਰਬ ਦੇ ਦਿਹਾੜੇ ਮਨਾਏ ਜਾਣ ਲੱਗੇ। ਸਾਧੂ ਬਿਸ਼ਨ ਦਾਸ ਦਾ ਮੰਨਣਾ ਸੀ ਕਿ ਪ੍ਰਮਾਤਮਾ ਦਾ ਸਭ ਤੋਂ ਉੱਤਮ ਨਾਂ ਗਹਿਰ ਗੰਭੀਰ ਹੀ ਹੈ। ਉਹ ਇਸ ਦੇ ਪ੍ਰਮਾਣ ਲਈ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਕਈ ਤੁਕਾਂ ਸੁਣਾਇਆ ਕਰਦਾ ਸੀ। ਇਨ੍ਹਾਂ ਪ੍ਰਵਚਨਾਂ ਨੂੰ ਮੰਨਣ ਵਾਲੇ ਉਸ ਦੇ ਚੇਲੇ ਗਹਿਰ ਗੰਭੀਰੀਏ ਅਖਵਾਉਣ ਲੱਗੇ। ਉਹ ਸਰੀਰ ਨੂੰ ਗੁਰੂ ਮੰਨਣ ਦੀ ਗੱਲ ਕਰਦਾ ਅਤੇ ਅੰਗਰੇਜ਼ੀ ਹਕੂਮਤ ਦੇ ਹੱਕ 'ਚ ਬੋਲਦਾ। ਏਸੇ ਕਾਰਨ ਹੀ ਸਿੰਘ ਸਭਾ ਲਹਿਰ ਵੇਲੇ ਖਾਲਸਾ ਪੰਥ ਦੇ ਸਿਧਾਂਤ ਨੂੰ ਮੰਨਣ ਵਾਲਿਆਂ ਵੱਲੋਂ ਸਾਧੂ ਬਿਸ਼ਨ ਦਾਸ ਦੀ ਕਰੜੀ ਆਲੋਚਨਾ ਵੀ ਹੋਈ। **ਮਹਾਨ ਕੋਸ਼** ਅਨੁਸਾਰ ਸਾਧੂ ਬਿਸ਼ਨ ਦਾਸ ਦਾ ਜਨਮ ਚੇਤ ਬਦੀ ੯, ੧੯੨੦ ਸੰਮਤ (੧੮੬੩ ਈ:) ਨੂੰ ਪਿੰਡ ਠਾਣਾ, ਜਿਲ੍ਹਾ ਲੁਧਿਆਣਾ 'ਚ ਮਾਈ ਸੁੱਖੀ ਦੀ ਕੁੱਖੋਂ ਕਾਨ੍ਹ ਚੰਦ ਤਰਖਾਣ ਦੇ ਘਰ ਹੋਇਆ। (ਅੱਜ ਮੌਜੂਦਾ ਸਮੇਂ

'ਚ ਲੁਧਿਆਣਾ ਜਿਲ੍ਹੇ ਵਿੱਚ ਠਾਣਾ ਨਾਂ ਦਾ ਕੋਈ ਵੀ ਪਿੰਡ ਨਹੀਂ ਹੈ। ਪਿੰਡ ਠਾਣਾ ਜਿਲ੍ਹਾ ਰੂਪਨਗਰ 'ਚ ਸਥਿਤ ਹੈ।) ਸਾਧੂ ਬਿਸ਼ਨ ਦਾਸ ਜਨਵਰੀ ੧੯੩੫ ਈ: ਨੂੰ ਸਰਹਿੰਦ ਵਿੱਚ ਚਲਾਣਾ ਕਰ ਗਿਆ ਤਾਂ ਇਸ ਡੇਰੇ ਦਾ ਮੁਖੀ ਭਗਵਾਨ ਦਾਸ ਨੂੰ ਬਣਾਇਆ। ਭਗਵਾਨ ਦਾਸ ਦੀ ਮਾਤਾ ਦਾ ਨਾਂ ਗਿਆਨ ਕੌਰ ਸੀ ਤੇ ਏਸੇ ਹੀ ਮਾਈ ਨੇ ਜੋਰਾਵਰ ਸਿੰਘ ਜੀ ਦੇ ਮੰਜੀ ਸਾਹਿਬ ਵਾਲੀ ਥਾਂ ਸਾਧੂ ਬਿਸ਼ਨ ਦਾਸ ਨੂੰ ਡੇਰੇ ਲਈ ਦਿੱਤੀ ਸੀ। ਭਗਵਾਨ ਦਾਸ ਡੇਰਾ ਚਲਾਉਣ ਵਿੱਚ ਸਫਲ ਨਾ ਹੋ ਸਕਿਆ ਤੇ ਉਹ ਗੱਦੀ ਨਸ਼ੀਨੀ ਤੋਂ ਕੁੱਝ ਸਾਲਾਂ ਬਾਅਦ ਬਿਮਾਰੀ ਦੇ ਕਾਰਨ ੧੯੪੪ ਈ: ਨੂੰ ਚੱਲ ਵਸਿਆ। ਉਸ ਤੋਂ ਬਾਅਦ ਬਾਵਾ ਬਿਸ਼ਨ ਦਾਸ ਡੇਰੇ ਦਾ ਮੁਖੀ ਬਣਿਆ ਤਾਂ ਉਸ ਨੇ ਆਪਣਾ ਉਪਨਾਮ ਸੇਵਾ ਦਾਸ ਰੱਖਿਆ ਤੇ ਵਿਦਿਆ ਇਸ ਦੀ ਘਰਵਾਲੀ ਦਾ ਨਾਂ ਸੀ। ਸੇਵਾ ਦਾਸ ਵੀ ਕੋਈ ਸੇਵਾ ਨਾ ਕਮਾ ਸਕਿਆ, ਉਹ ਡੇਰੇ ਬਾਬਤ ਕਈ ਕੇਸਾਂ ਵਿੱਚ ਉਲਝ ਕੇ ਰਹਿ ਗਿਆ। ਹਾਰ-ਹੰਭ ਕੇ ਡੇਰੇ ਦਾ ਸਭ ਕੁੱਝ ਵੇਚ-ਵੱਟ ਕੇ ਉਹ ਕਿਧਰੇ ਹੋਰ ਚਲਾ ਗਿਆ ਤੇ ੧੯੭੦ ਈ: ਦੇ ਦਰਮਿਆਨ ਗਹਿਰ ਗੰਭੀਰੀਏ ਸਾਧੂਆਂ ਦਾ ਇਹ ਪ੍ਰਮੁੱਖ ਡੇਰਾ ਸਦਾ ਲਈ ਸਮਾਪਤ ਹੋ ਗਿਆ। ਅੱਜ-ਕੱਲ੍ਹ ਇੱਥੇ ਡੇਰੇ ਦਾ ਕੋਈ ਨਾਮੋ-ਨਿਸ਼ਾਨ ਵੀ ਨਹੀਂ ਹੈ, ਡੇਰੇ ਵਾਲੀ ਥਾਂ ਖਰੀਦ ਕੇ ਆਮ ਲੋਕਾਂ ਨੇ ਮਕਾਨ ਬਣਾ ਲਏ ਹਨ।

ਗਹਿਰ ਗੰਭੀਰੀਏ ਡੇਰੇ 'ਚ ੧੦-੧੨ ਫੁੱਟ ਲੰਬਾਈ-ਚੌੜਾਈ ਦੇ ਕਮਰੇ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ। ਇਸ ਦਾ ਮੁੱਖ ਦਰਵਾਜਾ ਪੱਛਮ ਦਿਸ਼ਾ ਤੇ ਪਿਛਾੜੀ ਪੂਰਬ ਵੱਲ ਸੀ। ਇਹ ਕਮਰਾ ਨਿੱਕੀਆਂ ਇੱਟਾਂ ਤੇ ਚੂਨੇ ਨਾਲ ਉਸਰਿਆ ਹੋਇਆ ਸੀ। ਇੱਥੇ ਪੁੱਜਣ ਲਈ ਪੰਜ-ਛੇ ਪੌੜੀਆਂ ਦੀ ਉਚਾਈ ਚੜ੍ਹ ਕੇ ਜਾਇਆ ਜਾਂਦਾ ਸੀ। ਪੌੜੀਆਂ ਦੇ ਨੇੜੇ ਹੀ ਸੱਜੇ ਹੱਥ ੧੨ ਕੁ ਫੁੱਟ ਦਾ ਨਿਸ਼ਾਨ ਸਾਹਿਬ ਲੱਗਾ ਹੋਇਆ ਸੀ ਤੇ ਇਸ ਦੇ ਨੇੜੇ ਹੀ ਬਾਵਾ ਸੇਵਾ ਦਾਸ ਦੇ ਰਿਹਾਇਸ਼ ਦੇ ਕਮਰੇ ਸਨ। ਇਸ ਤੋਂ ਉੱਤਰ ਦਿਸ਼ਾ ਵੱਲ ਨੂੰ ਡੇਰੇ ਦੇ ਹੋਰ ਵੀ ਰਿਹਾਇਸ਼ੀ ਮਕਾਨ ਉਸਰੇ ਹੋਏ ਸਨ ਜਿਨ੍ਹਾਂ ਨੂੰ ਸਥਾਨਕ ਲੋਕੀਂ ਬਾਵਿਆਂ ਦੀਆਂ ਅਟਾਰੀਆਂ ਕਹਿੰਦੇ ਸਨ। ਇਨ੍ਹਾਂ ਅਟਾਰੀਆਂ 'ਚ ਗਹਿਰ ਗੰਭੀਰੀਏ ਸਾਧੂ ਨਿਵਾਸ ਕਰਦੇ ਸੀ। ਡੇਰੇ ਦੀ ਚਾਰ ਦਿਵਾਰੀ ਦੇ ਅੰਦਰ ਇੱਕ ਖੂਹੀ ਤੇ ਦੂਜੀ ਖੂਹੀ ਡੇਰੇ ਤੋਂ ਬਾਹਰ ਪੱਛਮ ਦਿਸ਼ਾ ਵੱਲ ਹੁੰਦੀ ਸੀ। ਪੱਛਮ ਦਿਸ਼ਾ ਵਾਲੀ ਖੂਹੀ ਦੀ ਥਾਂ ਉੱਤੇ ਹੁਣ ਲੈਂਟਰ ਪਾ ਕੇ ਉੱਤੋਂ ਦੀ ਪੱਕਾ ਰਸਤਾ ਬਣਿਆ ਹੋਇਆ ਹੈ। ਡੇਰੇ ਵਾਲੀ ਥਾਂ ਅੱਗੇ ਦੀ ਅੱਗੇ ਵਿਕਦੀ ਗਈ ਤੇ

ਅੱਜ-ਕੱਲ੍ਹ ਇੱਥੇ ਰਮਨ ਸ਼ਰਮਾ ਪਰਿਵਾਰ ਸਮੇਤ ਵਸਦਾ ਹੈ। ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ ਉਸ ਥਾਂ ਉੱਤੇ ਜਰਨੈਲ ਸਿੰਘ ਪੁੱਤਰ ਮੋਹਣ ਸਿੰਘ ਸੈਣੀ ਦਸ ਸਾਲ ਤੋਂ ਰਹਿ ਰਿਹਾ ਹੈ, ਜਿਸ ਦਾ ਮਕਾਨ ਨੰ. ੮੪੩ A ਹੈ। ਗਹਿਰ ਗੰਭੀਰੀਏ ਡੇਰੇ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲਾ ਮਕਾਨ (ਕਮਰਾ) ਉਹੀ ਸੀ ਜਿਸ ਨੂੰ ਕਦੇ ਬਾਬਾ ਜੋਰਾਵਰ ਸਿੰਘ ਜੀ ਦੀ ਮੰਜੀ ਕਿਹਾ ਜਾਂਦਾ ਸੀ। ਇੱਥੇ ਗਹਿਰ ਗੰਭੀਰੀਏ ਸਾਧੂਆਂ ਦਾ ਡੇਰਾ ਬਣਨ ਨਾਲ ਜੋਰਾਵਰ ਸਿੰਘ ਜੀ ਦੇ ਮੰਜੀ ਸਾਹਿਬ ਦੀ ਦਾਸਤਾਨ ਸਮੇਂ ਦੀ ਗਰਦਸ਼ ਨਾਲ ਲੁਪਤ ਹੋ ਕੇ ਰਹਿ ਗਈ ਤੇ ਡੇਰੇ ਬਾਬਤ ਹੀ ਸਥਾਨਕ ਲੋਕਾਂ ਨੂੰ ਯਾਦ ਰਹਿ ਗਿਆ।

ਬਾਬਾ ਜੋਰਵਾਰ ਸਿੰਘ ਜੀ ਦੇ ਠਹਿਰਨ ਸਮੇਂ ਰਾਮ ਸ਼ਰਣ ਜੀਵਤ ਸੀ ਜਾਂ ਨਹੀਂ ਇਸ ਬਾਰੇ ਕੋਈ ਵੀ ਇਤਿਹਾਸਕ ਤੱਥ ਮੇਰੇ ਸਾਹਮਣੇ ਨਹੀਂ ਆਇਆ। ਇਹ ਨਿਰਣਾ ਸਹੀ ਹੈ ਕਿ ਬਾਬਾ ਜੋਰਾਵਰ ਸਿੰਘ ਜੀ ਦਾ ਸਾਧੂਆਂ ਦੇ ਭੇਸ 'ਚ ਠਹਿਰਨ ਵਾਲਾ ਟਿਕਾਣਾ ਉੱਚਾ ਖੇੜਾ 'ਚ ਇਹ ਥਾਂ ਹੀ ਹੈ। ਉਸ ਵੇਲੇ ਰਾਮ ਸ਼ਰਣ ਜਾਂ ਉਸ ਦੇ ਪਰਿਵਾਰ ਨੇ ਬਾਬਾ ਜੋਰਾਵਰ ਸਿੰਘ ਜੀ ਨੂੰ ਆਪਣੇ ਘਰ 'ਚ ਗੁਪਤ ਵਾਸ ਕਰਵਾਇਆ ਤੇ ਉਸਦੀ ਸੇਵਾ-ਸੰਭਾਲ ਕੀਤੀ। ਧੰਨ ਸੀ ਭਾਈ ਰਾਮ ਸ਼ਰਣ ਜੀ ਜਿਸਨੇ ਸੱਤਵੇਂ, ਅੱਠਵੇਂ, ਨੌਵੇਂ ਅਤੇ ਦਸਵੇਂ ਪਾਤਸ਼ਾਹ ਜੀ ਦੇ ਦੀਦਾਰ ਕੀਤੇ ਅਤੇ ਰੱਬੀ ਪਿਆਰ 'ਚ ਅਭੇਦ ਹੋਈਆਂ ਰੂਹਾਂ ਨੂੰ ਆਪਣੇ ਘਰ 'ਚ ਨਿਵਾਸ ਕਰਾਇਆ। ਉਸ ਨੇ ਜਪੀ, ਤਪੀ, ਸਤੀ ਤੇ ਸਚਿਆਰਿਆਂ ਦੇ ਚਰਨ ਪਰਸਕੇ ਆਪਣਾ ਤੇ ਆਪਣੀਆਂ ਕਈ ਪੀੜ੍ਹੀਆਂ ਦਾ ਲੋਕ-ਪ੍ਰਲੋਕ ਸਵਾਰ ਲਿਆਂ। ਉਹ ਆਰਥਿਕ ਪੱਖੋਂ ਚੰਗੇ ਗੁਜ਼ਾਰੇ ਵਾਲਾ ਤੇ ਸਿੱਖੀ ਪੱਖੋਂ ਸਿਦਕੀ ਸਿੱਖ ਸੀ। ਗੁਰੂ ਪਾਤਸ਼ਾਹ ਜੀ ਦੀ ਕ੍ਰਿਪਾ ਦੇ ਵਰਤਾਰੇ ਦੀਆਂ ਖੇਡਾਂ ਵਰਤ ਜਾਵਣ, ਰਾਮ ਸ਼ਰਣ ਖੱਤਰੀ ਦੇ ਘਰ ਵਾਲਾ ਥਾਂ ਗੁਰ ਅਸਥਾਨ ਬਣ ਜਾਵੇ। ਇਹ ਕਾਰਜ ਗੁਰੂ ਪਾਤਸ਼ਾਹ ਜੀ ਛੇਤੀ ਹੀ ਕਰਵਾ ਦੇਣ ਤਾਂ ਗੁਰੂ ਕੀਆਂ ਸੰਗਤਾਂ ਝੂਮ-ਝੂਮ ਕੇ ਬੋਲ ਉੱਠਣ :-

**ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥**
**ਸਭ ਥਾਈ ਹੋਇ ਸਹਾਇ॥੧॥**

ਇਸ ਇਤਿਹਾਸਕ ਘਰ ਦਾ ਪਤਾ -

ਜਰਨੈਲ ਸਿੰਘ ਪੁੱਤਰ ਮੋਹਣ ਸਿੰਘ ਸੈਣੀ
ਮਕਾਨ ਨੰ: ੮੪੩ A, ਮੁਹੱਲਾ ਉੱਚਾ ਖੇੜਾ, ਰੋਪੜ (ਪੰਜਾਬ)।



## ਪਰਿਵਾਰ ਨਾਲੋਂ ਵਿੱਛੜ ਕੇ ਖਾਲਸੇ ਦੀਆਂ ਮਾਤਾਵਾਂ

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ੬ ਪੋਹ, ੧੭੬੧ ਬਿਕਰਮੀ (੨੦ ਦਸੰਬਰ, ੧੭੦੪ ਈ:) ਨੂੰ ਅਨੰਦਪੁਰ ਸਾਹਿਬ ਨੂੰ ਛੱਡ ਕੇ ਜਾਂਦੇ ਹੋਏ ਕੀਰਤਪੁਰ ਸਾਹਿਬ, ਨਿਰਮੋਹਗੜ੍ਹ, ਸ਼ਾਹੀ ਟਿੱਬੀ, ਪਿੰਡ ਝੱਖੀਆਂ ਤੋਂ ਸਰਸਾ ਨਦੀ ਦੇ ਕਿਨਾਰੇ (ਗੁਰਦੁਆਰਾ ਪਰਿਵਾਰ ਵਿਛੋੜਾ) ਪਹੁੰਚੇ। ਇੱਥੇ ਭਿਆਨਕ ਤੇ ਦਰਦਨਾਕ ਸਾਕਾ ਵਰਤਿਆ। ਵਿਸ਼ਵਾਸਘਾਤੀ ਪਹਾੜੀ ਤੇ ਮੁਗਲ ਫ਼ੌਜਾਂ ਦੇ ਅਚਾਨਕ ਹੋਏ ਹਮਲੇ ਦੌਰਾਨ ਦਸਮ ਪਿਤਾ ਜੀ ਦਾ ਪਰਿਵਾਰ ਤਿੰਨ ਹਿੱਸਿਆਂ 'ਚ ਵੰਡਿਆ ਗਿਆ। ਦਸਮ ਪਿਤਾ ਜੀ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਕੁੱਝ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਜਾ ਪਹੁੰਚੇ। ਦਾਦੀ ਮਾਂ ਗੁਜਰ ਕੌਰ ਛੋਟੇ ਦੋਨੋ ਪੋਤਿਆਂ ਨਾਲ ਬੇੜੀ ਦੇ ਮਲਾਹ ਕੁੰਮਾ ਮਾਸ਼ਕੀ ਕੋਲ ਪਿੰਡ ਚੱਕ ਢੇਰਾ (ਰੋਪੜ) ਜਾ ਠਹਿਰੇ।

ਅਨੰਦਪੁਰ ਸਾਹਿਬ ਤੋਂ ਚੱਲਣ ਸਮੇਂ ਮਾਤਾ ਸੁੰਦਰ ਕੌਰ ਜੀ, ਸਾਹਿਬ ਕੌਰ ਜੀ ਪਾਲਕੀਆਂ ਵਿੱਚ ਸਵਾਰ ਸਨ ਤੇ ਇਨ੍ਹਾਂ ਪਾਲਕੀਆਂ ਨੂੰ ਚਾਰ-ਚਾਰ ਸ਼ਸਤਰਧਾਰੀ ਸਿੱਖ-ਸੇਵਕ ਮੋਢਿਆਂ ਉੱਪਰ ਵਾਰੋ-ਵਾਰੀ ਚੁੱਕੀ ਲਈ ਆਉਂਦੇ ਸੀ। ਮਾਤਾਵਾਂ ਦੇ ਅੱਗੇ-ਪਿੱਛੇ ਘੋੜ ਸਵਾਰ ਸ਼ਸਤਰਧਾਰੀ ਯੋਧਿਆਂ ਦਾ ਕਰੜਾ ਪਹਿਰਾ ਸੀ। ਇਸ ਸਾਰੀ ਸੁਰੱਖਿਆ ਦੀ ਜਿੰਮੇਵਾਰੀ ਦਸ਼ਮੇਸ਼ ਜੀ ਵੱਲੋਂ ਭਾਈ ਮਨੀ ਸਿੰਘ ਦੀ ਲੱਗੀ ਹੋਈ ਸੀ। ਏਸੇ ਜਥੇ ਦੇ ਵਿਚਕਾਰ ਦਾਦੀ ਮਾਂ ਗੁਜਰ ਕੌਰ ਅਤੇ ਛੋਟੇ ਸਾਹਿਬਜ਼ਾਦੇ ਇੱਕ ਦਾਸ ਤੇ ਦਾਸੀ ਸਮੇਤ ਰੱਥ ਵਿੱਚ ਬੈਠੇ ਹੋਏ ਚੱਲੀ ਆਉਂਦੇ ਸਨ। ਬੀਬੀ ਬਸੰਤ ਕੌਰ, ਬੀਬੀ ਅਨੂਪ ਕੌਰ, ਬੀਬੀ ਭਾਗੋ ਤੇ ਬੀਬੀ ਬੀਬੋ ਇਹ ਚਾਰੋ ਦਾਸੀਆਂ ਹੱਥਾਂ 'ਚ ਤਲਵਾਰਾਂ ਸੂਤ ਕੇ ਦੋਨੋ ਮਾਤਾਵਾਂ ਦੀਆਂ ਪਾਲਕੀਆਂ ਦੇ ਨਾਲ ਵਾਹੋ-ਦਾਹੀ ਚੱਲੀਆਂ ਆਉਂਦੀਆਂ ਸੀ। ਵੈਰੀਆਂ ਦੇ ਹਮਲੇ ਵਿੱਚ ਮਚੀ ਭਗਦੜ ਦੌਰਾਨ ਬੀਬੀ ਬਸੰਤ ਕੌਰ ਤੇ ਬੀਬੀ ਅਨੂਪ ਕੌਰ ਮੁਗਲਾਂ ਦੇ ਹੱਥ ਆ ਗਈਆਂ, ਜੋ ਦੋਨੋ ਹੀ ਅਲੱਗ-ਅਲੱਗ ਥਾਵਾਂ 'ਤੇ ਉਨ੍ਹਾਂ ਦੀ ਕੈਦ ਵਿੱਚ ਸ਼ਹੀਦ ਹੋ ਗਈਆਂ। ਕਈ ਸਰਸਾ ਦੇ ਪਾਣੀ ਦੇ ਵੇਗ 'ਚ ਹੜ੍ਹ ਗਏ, ਕਈ ਫੜੇ ਗਏ ਤੇ ਕਈ ਮਰਜੀਵੜੇ ਸਿੰਘ ਧਰਮਯੁੱਧ ਲਈ ਮਰ ਮਿਟੇ। ਭਾਈ ਮਨੀ ਸਿੰਘ ਨੇ ਕੁੱਝ ਹੋਰ ਸਿੰਘਾਂ ਨਾਲ ਕਰੜੀ ਔਖਿਆਈ ਝੱਲ ਕੇ ਮਾਤਾਵਾਂ ਨੂੰ ਸਰਸਾ ਪਾਰ ਕਰਵਾ ਦਿੱਤੀ। ਸਰਸਾ ਪਾਰ ਕਰਦਿਆਂ-ਕਰਾਉਂਦਿਆਂ ਜਥੇ ਦੇ ਸਾਰੇ ਸਿੰਘ ਵੀ ਅੱਗੜ-ਪਿੱਛੜ ਹੋ ਗਏ। ਦੋਨੋ ਮਾਤਾਵਾਂ ਦੇ ਨਾਲ ਭਾਗੋ ਤੇ ਬੀਬੋ ਦੋ ਗੋਲੀਆਂ ਸਮੇਤ ਭਾਈ ਮਨੀ ਸਿੰਘ ਹੀ ਰਹਿ ਗਏ। ਰੱਥ, ਪਾਲਕੀਆਂ, ਡੋਲੇ ਤੇ ਬੈਲ-ਗੱਡੀਆਂ ਸਮੇਤ ਬਹੁਤ ਸਾਰਾ ਮਾਲ-

ਅਸਬਾਬ ਸਰਸਾ ਦੇ ਕਿਨਾਰੇ ਹੀ ਰਹਿ ਗਿਆ ਜਿਸ ਨੂੰ ਵੈਰੀ ਦੀ ਫ਼ੌਜ ਲੁੱਟ ਕੇ ਲੈ ਗਈ।

ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਭਾਗੋ ਤੇ ਬੀਬੋ ਦੋ ਗੋਲੀਆਂ, ਭਾਈ ਮਨੀ ਸਿੰਘ ਅਤੇ ਦਿੱਲੀ ਦੇ ਰਹਿਣ ਵਾਲਾ ਇੱਕ ਸਿੱਖ ਤੇ ਉਸਦਾ ਇੱਕ ਸਾਥੀ, ਇਹ ਸੱਤ ਮੈਂਬਰ ਰੋਪੜ ਸ਼ਹਿਰ 'ਚ ਕਿਸੇ ਗੁਰਸਿੱਖ ਦੇ ਘਰ ਅੱਪੜੇ ਤੇ ਉੱਥੇ ਇੱਕ ਰਾਤ ਬਤੀਤ ਕੀਤੀ। ਦਿੱਲੀ ਦੇ ਰਹਿਣ ਵਾਲੇ ਸਿੱਖ ਦੀ ਰੋਪੜ 'ਚ ਇਸ ਘਰ ਦੇ ਗੁਰਸਿੱਖ ਪਰਿਵਾਰ ਨਾਲ ਰਿਸ਼ਤੇਦਾਰੀ ਸੀ। ਦੋਨੋ ਮਾਤਾਵਾਂ ਦਾ ਰੋਪੜ ਸ਼ਹਿਰ 'ਚ ਨਿਵਾਸ ਕਰਨਾ ਅਤੇ ਦਿੱਲੀ ਦੇ ਰਹਿਣ ਵਾਲੇ ਸਿੱਖ ਦੀ ਸੇਵਾ ਦਾ ਜ਼ਿਕਰ ਹੇਠ ਲਿਖੀਆਂ ਲਿਖਤਾਂ ਵਿੱਚ ਦਰਜ ਹੈ:-

**੧) ਗੁਰ ਰਤਨ ਮਾਲ ਅਰਥਾਤ ਸੌ ਸਾਖੀ -** ਇਸ ਪੁਰਾਤਨ ਲਿਖਤ ਵਿੱਚ ਇਹ ਲਿਖਿਆ ਹੈ ਕਿ ਗੁਰੂ ਜੀ ਅਨੰਦਪੁਰ ਸਾਹਿਬ ਨੂੰ ਛੱਡ ਕੇ ਜਦੋਂ ਪਿੰਡ ਘਨੌਲਾ ਆਏ ਤਾਂ ਮੁਗਲਾਂ ਨੇ ਹਮਲਾ ਕਰ ਦਿੱਤਾ ਤਾਂ ਇੱਥੇ ਤਕੜੀ ਲੜਾਈ ਹੋਈ। ਦਿੱਲੀ ਦੇ ਰਹਿਣ ਵਾਲੇ ਸਿੱਖ ਨੇ ਗੁਰੂ ਜੀ ਦੇ ਮਹਿਲਾਂ ਨੂੰ ਕਿਸੇ ਸੁਰੱਖਿਅਤ ਥਾਂ ਟਿਕਾਣੇ ਰੱਖਿਆ ਤੇ ਇਹ ਭੇਦ ਬਹੁਤ ਹੀ ਗੁਪਤ ਰੱਖਿਆ ਤੇ ਇਸ ਦਾ ਪਤਾ ਕਿਸੇ ਨੂੰ ਵੀ ਲੱਗਣ ਨਾ ਦਿੱਤਾ।

**ਦਿਲਵਾਲੀ ਸਿੱਖ ਗੁਰੂ ਮਹਿਲ ਕੋ ਰਾਖਾ।**
**ਇਹੀ ਭੇਦ ਗੁਹਝਾ ਕਾਹੂੰ ਨਹਿ ਲਾਖਾ।**

**੨) ਸ੍ਰੀ ਗੁਰੁ ਤੀਰਥ ਸੰਗ੍ਰਹਿ -** ਪੰਡਿਤ ਤਾਰਾ ਹਰਿ ਨਰੋਤਮ ਜੀ ਨਿਰਮਲੇ ਸਾਧੂਆਂ ਵਿੱਚੋਂ ਬਹੁਤ ਹੀ ਵਿਦਵਾਨ ਪੁਰਸ਼ ਹੋਏ ਹਨ ਜੋ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੇ ਵਿੱਦਿਆ ਟੀਚਰ ਵੀ ਸਨ। ਉਨ੍ਹਾਂ ਨੇ ੧੯੮੪ ਈ: ਵਿੱਚ ਲਿਖੀ ਪੁਸਤਕ ਸ੍ਰੀ ਗੁਰੁ ਤੀਰਥ ਸੰਗ੍ਰਹਿ ਵਿੱਚ ਮਾਤਾਵਾਂ ਦੇ ਰੋਪੜ 'ਚ ਠਹਿਰਨ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੈ:-

**ਸਭ ਕੀ ਸਲਾਹ ਦੇਖ ਗੁਰੂ ਜੀ ਨੇ ਭੀ ਅਨੰਦਪੁਰ ਕਾ ਛੋਡਣਾ ਸਵੀਕਾਰ ਕੀਆ। ਪਹਿਲ ਦੋ ਸਾਹਿਬਜ਼ਾਦੇ ਅਰ ਮਾਤਾ ਕੋ ਰਥ ਪੈ ਅਸਵਾਰ ਕਰਾਇ ਰਾਤ ਪੜਤੇ**

**ਰੋਪੜ ਕੋ ਤੋਰਿਆ। ਸਾਥ ਹੀ ਡੋਲਿਓਂ ਪੈ ਅਪਣੇ ਮਹਲ ਸੁੰਦਰੀ, ਸਾਹਿਬ ਦੇਵੀ ਕੋ ਭੇਜਾ। ਇਨ ਕੋ ਦਿੱਲੀ ਕੇ ਸਿੱਖ ਨੇ ਰਾਤਿ ਕੋ ਰੋਪੜ ਆਪਣੇ ਰਿਸ਼ਤੇਦਾਰੋਂ ਕੇ ਘਰ ਮੇਂ ਰੱਖਾ। ਅਗਲੇ ਦਿਨ ਗੱਡੀ ਮੇਂ ਬੈਠਾਇ ਦਿੱਲੀ ਭੇਜੀ।**

**੩) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ –** ਇਸ ਵੱਡੇ ਆਕਾਰ ਵਾਲੇ ਗ੍ਰੰਥ ਨੂੰ ਮਹਾਨ ਸਿੱਖ ਕਵੀ ਭਾਈ ਸੰਤੋਖ ਸਿੰਘ ਜੀ ਨੇ ੧੮੪੩ ਈ: ਵਿੱਚ ਲਿਖਿਆ ਸੀ। ਇਸ ਗ੍ਰੰਥ ਨੂੰ ਸੂਰਜ ਪ੍ਰਕਾਸ਼ ਵੀ ਕਿਹਾ ਜਾਂਦਾ ਹੈ। ਇਸ ਗ੍ਰੰਥ ਵਿੱਚ ਭਾਈ ਸੰਤੋਖ ਸਿੰਘ ਜੀ ਨੇ ਦਸ਼ਮੇਸ਼ ਪਿਤਾ ਜੀ ਬਾਰੇ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਆਪਣੇ ਕਾਫਲੇ ਸਮੇਤ ਪਿੰਡ ਘਨੌਲਾ ਆਉਣ ਦਾ ਜ਼ਿਕਰ ਕੀਤਾ ਹੈ। ਘਨੌਲਾ ਤੋਂ ਕੀਰਤਪੁਰ, ਨਿਰਮੋਹਗੜ੍ਹ ਹੁੰਦੇ ਹੋਏ ਸਰਸਾ ਨਦੀ ਕਿਨਾਰੇ ਪੁੱਜੇ, ਇੱਥੇ ਦੁਸ਼ਮਣ ਨਾਲ ਭਿਆਨਕ ਯੁੱਧ ਹੋਇਆ। ਯੁੱਧ-ਮੈਦਾਨ ਵਿੱਚ ਲੜਦੀਆਂ ਦੋਨੋਂ ਪਾਸਿਆਂ ਦੀਆਂ ਫ਼ੌਜਾਂ ਦੇ ਲਸ਼ਕਰ ਵਿੱਚੋਂ ਅਚਾਨਕ ਇੱਕ ਸਿੱਖ ਦਸ਼ਮੇਸ਼ ਜੀ ਨੂੰ ਆਣ ਮਿਲਿਆ ਜੋ ਦਿੱਲੀ ਦੇ ਰਹਿਣ ਵਾਲਾ ਸੀ। ਇਸ ਸਿੱਖ ਨੇ ਦਸ਼ਮੇਸ਼ ਜੀ ਨੂੰ ਨਿਮਰਤਾ ਨਾਲ ਬਿਨੈ ਕੀਤੀ ਕਿ ਉਸ ਨੂੰ ਕੋਈ ਸੇਵਾ ਦੱਸੀ ਜਾਵੇ ਤਾਂ ਅੱਗੋਂ ਦਸ਼ਮੇਸ਼ ਜੀ ਨੇ ਕਿਹਾ ਕਿ ਅੱਗੇ ਖਾਲਸੇ ਦੀਆਂ ਮਾਤਾਵਾਂ (ਸੁੰਦਰ ਕੌਰ ਜੀ, ਸਾਹਿਬ ਕੌਰ ਜੀ) ਦੇ ਡੋਲੇ ਜਾ ਰਹੇ ਨੇ ਉਨ੍ਹਾਂ ਨੂੰ ਰੋਪੜ 'ਚ ਕਿਸੇ ਸੁਰੱਖਿਅਤ ਥਾਂ-ਟਿਕਾਣੇ ਪਹੁੰਚਾਉਣ ਦਾ ਯਤਨ ਕਰ। ਸਿੱਖ ਨੇ ਕਿਹਾ ਕਿ ਮੇਰੇ ਰਿਸ਼ਤੇਦਾਰ ਰੋਪੜ 'ਚ ਵਸਦੇ ਹਨ ਉਹ ਮਾਤਾਵਾਂ ਨੂੰ ਉੱਥੇ ਲੈ ਜਾਵੇਗਾ। ਉਹ ਮਾਤਾਵਾਂ ਨੂੰ ਆਪਣੇ ਰਿਸ਼ਤੇਦਾਰਾਂ ਦੇ ਘਰ ਲਿਜਾਣ 'ਚ ਸਫਲ ਹੋਇਆ ਤੇ ਇੱਕ ਰਾਤ ਉੱਥੇ ਕੱਟ ਕੇ ਅਗਲੀ ਸਵੇਰ ਮਾਤਾਵਾਂ ਨੂੰ ਬੈਲ-ਗੱਡੀ 'ਚ ਬਿਠਾ ਕੇ ਕਈ ਦਿਨਾਂ ਦੇ ਸਫਰ ਤੋਂ ਬਾਅਦ ਦਿੱਲੀ ਜਾ ਪੁੱਜਿਆ। ਇਸ ਗੁਪਤ ਭੇਦ ਦਾ ਕਿਸੇ ਨੂੰ ਕੁੱਝ ਵੀ ਪਤਾ ਨਾ ਲੱਗਣ ਦਿੱਤਾ।

**.......ਏਕ ਹੀ ਰਾਤ ਬਸੇ ਪੁਰ ਰੋਪਰ ਭੋਰ ਹ੍ਵੈ ਗਾਡੀ ਮੈਂ ਲੀਨ ਚਢਾਏ॥**
**ਦਿੱਲੀ ਕੇ ਪੰਥ ਪਰੇ ਤਬਿ ਹੂੰ ਚਲਿ ਕੈ ਦਿਨ ਕੇਤਿਕ ਮਹਿਂ ਤਹਿਂ ਆਏ॥**

**ਨੋਟ – ਸੂਰਜ ਪ੍ਰਕਾਸ਼** ਵਿੱਚ 'ਰਾਮ ਘਨੌਲਾ' ਲਿਖਿਆ ਹੈ ਜੋ ਕਿ ਅੱਜ ਮੌਜੂਦਾ ਪਿੰਡ ਦਾ ਨਾਂ 'ਘਨੌਲਾ' ਹੈ। ਅਨੰਦਪੁਰ ਸਾਹਿਬ ਤੋਂ ਇਸ ਦੀ ਦੂਰੀ ੩੧ ਕਿ: ਮੀ: ਤੇ ਰੋਪੜ ਤੋਂ ੧੧ ਕਿ: ਮੀ: ਦੀ ਹੈ। ਏਸੇ ਗ੍ਰੰਥ ਵਿੱਚ ਦਸ਼ਮੇਸ਼ ਜੀ ਦਾ ਅਨੰਦਪੁਰ ਸਾਹਿਬ ਤੋਂ

ਪਿੰਡ ਘਨੌਲਾ ਫਿਰ ਕੀਰਤਪੁਰ ਉੱਥੋਂ ਨਿਰਮੋਹਗੜ੍ਹ ਅਤੇ ਅੱਗੇ ਸਰਸਾ ਨਦੀ ਕਿਨਾਰੇ ਪੁੱਜਣਾ ਲਿਖਿਆ ਹੈ ਜੋ ਕਿ ਸਹੀ ਤਰਤੀਬ ਇਸ ਪ੍ਰਕਾਰ ਹੈ- ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ, ਨਿਰਮੋਹਗੜ੍ਹ, ਸ਼ਾਹੀ ਟਿੱਬੀ, ਪਿੰਡ ਝੱਖੀਆਂ, ਸਰਸਾ ਨਦੀ (ਗੁਰਦੁਆਰਾ ਪਰਿਵਾਰ ਵਿਛੋੜਾ) ਅਤੇ ਸਰਸਾ ਨਦੀ ਪਾਰ ਕਰਕੇ ਅੱਗੇ ਪਿੰਡ ਘਨੌਲਾ ਆਵੇਗਾ।

**੪) ਸ੍ਰੀ ਗੁਰ ਪਦ-ਪ੍ਰੇਮ ਪ੍ਰਕਾਸ਼ -** ਇਸ ਗ੍ਰੰਥ ਦੇ ਕਰਤਾ ਬਾਬਾ ਸੁਮੇਰ ਸਿੰਘ ਜੀ ਪਟਨਾ ਸਾਹਿਬ ਦੇ ਮਹੰਤ ਸਨ। ਉਨ੍ਹਾਂ ਨੇ ਇਸ ਗ੍ਰੰਥ ਦੀ ਰਚਨਾ ੧੮੮੧ ਈ: ਨੂੰ ਕੀਤੀ ਸੀ। ਇਸ ਵਿੱਚ ਦਿੱਲੀ ਦੇ ਰਹਿਣ ਵਾਲੇ ਸਿੱਖ ਦਾ ਦਸ਼ਮੇਸ਼ ਜੀ ਨੂੰ ਮਿਲਣਾ ਪਿੰਡ ਘਨੌਲਾ ਨੇੜੇ ਲਿਖਿਆ ਹੈ ਤੇ ਉਹ ਆਪਣੇ ਰਿਸ਼ਤੇਦਾਰਾਂ ਦੇ ਘਰ ਰੋਪੜ 'ਚ ਮਾਤਾਵਾਂ ਨੂੰ ਲੈ ਗਿਆ। ਤਕਰੀਬਨ ਸਾਰੀ ਵਾਰਤਾ **ਸੂਰਜ ਪ੍ਰਕਾਸ਼** ਨਾਲ ਮੇਲ ਖਾਂਦੀ ਹੈ।

**ਰੋਪੜ ਨਿਕਟ ਘਨੌਲੇ ਆਏ॥ ਇਕ ਸਿੱਖ ਮਿਲਯੋ ਸੈਨ ਸਮੁਹਾਏ॥**
**ਕਹੀ ਕਹਿਆ ਕਛੁ ਕਾਜ ਮਹਾਨਾ॥ ਮੈਂ ਰਾਵਰ ਸੇਵਕ ਸੁਖ ਜਾਨਾ॥**

**੫) ਸਿੱਖ ਇਤਿਹਾਸ -** ਇਸ ਦੀ ਰਚਨਾ ੧੯੦੯ ਈ: ਨੂੰ ਮੈਕਸ ਆਰਥਰ ਮੈਕਾਲਿਫ ਨੇ ਕੀਤੀ ਸੀ। ਉਸ ਦਾ ਜਨਮ ਆਇਰਲੈਂਡ ਵਿੱਚ ਹੋਇਆ। ਉਹ ਭਾਰਤ ਦੇਸ਼ ਵਿੱਚ ਨੌਕਰੀ ਕਰਨ ਵਾਲਾ ਅੰਗਰੇਜ਼ ਅਫਸਰ ਤੇ ਸਿੱਖ ਧਰਮ ਵਿੱਚ ਸ਼ਰਧਾ ਰੱਖਣ ਵਾਲਾ ਇਤਿਹਾਸਕਾਰ ਸੀ। ਮੈਕਾਲਿਫ ਆਪਣੀ ਇਸ ਰਚਨਾ ਵਿੱਚ ਦੋਨੋ ਮਾਤਾਵਾਂ ਦਾ ਇੱਕ ਰਾਤ ਰੋਪੜ 'ਚ ਠਹਿਰਨ ਦਾ ਵੇਰਵਾ ਇਨ੍ਹਾਂ ਸ਼ਬਦਾਂ ਨਾਲ ਦਿੰਦਾ ਹੈ-

**.......ਇੱਕ ਦਿੱਲੀ ਦੇ ਰਹਿਣ ਵਾਲਾ ਸਿੱਖ ਵੀ ਗੁਰੂ ਜੀ ਨੂੰ ਰਾਹ ਵਿੱਚ ਮਿਲਿਆ। ਉਸ ਨੇ ਪੁੱਛਿਆ ਕੇ ਉਸਦੇ ਯੋਗ ਕੋਈ ਸੇਵਾ ਹੋਵੇ ਤਾਂ ਉਹ ਹਾਜ਼ਰ ਹੈ। ਗੁਰੂ ਜੀ ਨੇ ਕਿਹਾ ਕਿ ਉਹ ਉਹਦੇ ਪਰਿਵਾਰ ਨੂੰ ਦਿੱਲੀ ਲੈ ਜਾਵੇ। ਸਿੱਖ ਨੇ ਕਿਹਾ ਕਿ ਉਸਦਾ ਇੱਕ ਰਿਸ਼ਤੇਦਾਰ ਰੋਪੜ ਵਿੱਚ ਹੈ ਜੋ ਹਾਲ ਦੀ ਘੜੀ ਗੁਰੂ ਪਰਵਿਾਰ ਦੀ ਦੇਖ-ਭਾਲ ਕਰੇਗਾ.......ਮਾਤਾ ਦੀਆਂ ਨੂੰਹਾਂ ਰੋਪੜ ਹੀ ਰਹੀਆਂ ਤੇ ਅਗਲੇ ਦਿਨ ਇੱਕ**

**ਵਿਸ਼ਵਾਸਯੋਗ ਸਿੱਖ ਨਾਲ ਤੇ ਉਹਦੀ ਸੁਰੱਖਿਆ ਹੇਠ ਦਿੱਲੀ ਨੂੰ ਤੁਰ ਗਈਆਂ।**

## ਦਿੱਲੀ ਦੇ ਰਹਿਣ ਵਾਲਾ ਸਿੱਖ ਕੌਣ ਸੀ?

ਦਸਮ ਪਿਤਾ ਜੀ ਨੂੰ ਪਿੰਡ ਘਨੌਲਾ ਦੇ ਨੇੜੇ ਫ਼ੌਜ ਦੇ ਲਸ਼ਕਰ ਵਿੱਚੋਂ ਆਣ ਕੇ ਮਿਲਣ ਵਾਲਾ ਸਿੱਖ ਭਾਈ ਜਵਾਹਰ ਸਿੰਘ ਸੀ ਤੇ ਉਸਦਾ ਦੂਸਰਾ ਸਾਥੀ ਭਾਈ ਧੰਨਾ ਸਿੰਘ ਜੋ ਕਿ ਦੋਨੋ ਹੀ ਦਿੱਲੀ ਦੇ ਰਹਿਣ ਵਾਲੇ ਸਨ। ਇਨ੍ਹਾਂ ਸਿੱਖਾਂ ਦੇ ਨਾਵਾਂ ਬਾਰੇ ਇਨ੍ਹਾਂ ਲਿਖਤਾਂ ਤੋਂ ਸੋਧ ਮਿਲਦੀ ਹੈ–

**੧) ਤਵਾਰੀਖ ਗੁਰੂ ਖਾਲਸਾ –** ਇਸ ਦੇ ਲਿਖਾਰੀ ਗਿਆਨੀ ਗਿਆਨ ਸਿੰਘ ਜੀ ਸਨ। ਉਨ੍ਹਾਂ ਨੇ ਹੋਰ ਵੀ ਕਈ ਇਤਿਹਾਸਕ ਰਚਨਾ ਕੀਤੀਆਂ ਹਨ। ਇਸ ਪ੍ਰਸਿੱਧ ਵਿਦਵਾਨ ਤੇ ਸਿੱਖ ਇਤਿਹਾਸਕਾਰ ਨੇ ਬਹੁਤ ਕਠਿਨ ਤੇ ਲੰਮੇਰੀਆਂ ਯਾਤਰਾਵਾਂ ਕੀਤੀਆਂ ਅਤੇ ਲੰਮੇਰੀ ਉਮਰ (ਤਕਰੀਬਨ ਸੌ ਸਾਲ ੧੯੨੧ ਈ: ਤੱਕ) ਭੋਗੀ। ਮਾਤਾਵਾਂ ਦਾ ਅਤੇ ਦਿੱਲੀ ਦੇ ਰਹਿਣ ਵਾਲੇ ਸਿੱਖਾਂ ਦਾ ਜ਼ਿਕਰ ਗਿਆਨੀ ਜੀ ਨੇ **ਤਵਾਰੀਖ ਗੁਰੂ ਖਾਲਸਾ** ਅਤੇ **ਗੁਰਧਾਮ ਸੰਗ੍ਰਹਿ** ਵਿੱਚ ਇਨ੍ਹਾਂ ਸ਼ਬਦਾਂ ਨਾਲ ਕੀਤਾ ਹੈ–

**.......ਓਧਰ ਗੁਰੂ ਜੀ ਦੀਆਂ ਸਵਾਣੀਆਂ ਨੂੰ ਭਾਈ ਮਨੀ ਸਿੰਘ, ਜਵਾਹਰ ਸਿੰਘ, ਧੰਨਾ ਸਿੰਘ ਦਿਲਵਾਲੀ ਸਿੱਖਾਂ ਨਾਲ ਦਿੱਲੀ ਨੂੰ ਸਿੱਧੇ ਹੋ ਗਏ, ਤੇ ਕਈ ਪ੍ਰਕਾਰ ਦੇ ਕਸ਼ਟ ਸਹਾਰ ਕੇ ਦਿੱਲੀ ਵਿੱਚ ਜਵਾਹਰ ਸਿੰਘ ਅਰੋੜੇ ਦੇ ਘਰ ਜਾ ਰਹੇ, ਭਾਗੋ ਤੇ ਬੀਬੋ ਦੋਵੇਂ ਟਹਿਲਣਾਂ ਵੀ ਨਾਲ ਗਈਆਂ।**

**ਤਵਾਰੀਖ ਗੁਰੂ ਖਾਲਸਾ**

**ਮਟੀਆ–ਮਹਿਲ ਜਾਮੇ ਮਸਜਿਦ ਦੇ ਨਜੀਕ ਸੰ: ੧੭੬੧ ਬਿ: ਨੂੰ ਭਾਈ ਮਨੀ ਸਿੰਘ ਜੀ ਤੇ ਜੁਵਾਰ ਸਿੰਘ ਰਾਮ ਸਿੰਘ ਦਿਲੀ ਵਾਲੇ ਸਿੱਖਾਂ ਦੀ ਸਹਾਇਤਾ ਨਾਲ ਦੋਹਾਂ ਮਾਈਆਂ ਨੂੰ ਸਰਸੇ ਨਦੀ ਵਾਲੀ ਅਫੜਾ ਦਫੜੀ ਵਿੱਚੋਂ ਦੋ ਟਹਿਲਣਾਂ ਸਮੇਤ ਮਰਦਾਨੇ ਪੁਸ਼ਾਕੇ ਪਹਿਨਾਕੇ ਦਿੱਲੀ ਲੈ ਜਾਕਰ ਜੁਵਾਹਰ ਸਿੰਘ ਦੇ ਘਰ ਰੱਖੇ ਸਨ,......**

**ਗੁਰਧਾਮ ਸੰਗ੍ਰਹਿ**

**੨) ਮਾਤਾ ਸੁੰਦਰੀ ਜੀ –** ਇਸ ਪੁਸਤਕ ਦੀ ਰਚੇਤਾ ਡਾ. ਮਹਿੰਦਰ ਕੌਰ ਗਿੱਲ ਹੈ।

ਉਨ੍ਹਾਂ ਨੇ ਹੋਰ ਵੀ ਬਹੁਤ ਸਾਰੀਆਂ ਇਤਿਹਾਸਕ ਪੁਸਤਕਾਂ ਲਿਖੀਆਂ ਹਨ। ਇਹ ਪੁਸਤਕ ਪਹਿਲੀ ਵਾਰ ੧੯੭੬ ਈ: ਨੂੰ ਛਪੀ ਸੀ ਜੋ ਕਿ ਖੋਜ ਭਰਪੂਰ ਹੈ। **ਮਾਤਾ ਸੁੰਦਰੀ ਜੀ** ਪੁਸਤਕ ਵਿੱਚ ਲੇਖਿਕਾ ਨੇ ਇਹ ਵਿਚਾਰ ਲਿਖੇ ਹੋਏ ਹਨ-

**ਦੂਜੇ ਪਾਸੇ ਠੰਡੀ ਰਾਤ ਦੇ ਕਾਲੇ ਸਿਆਹ ਹਨੇਰੇ ਵਿੱਚ ਦੋ ਸਿੱਖ ਬੜੇ ਹੀ ਵਖਤਾਂ ਨਾਲ ਗੁਰੂ ਗੋਬਿੰਦ ਸਿੰਘ ਜੀ ਤੱਕ ਅਪੜੇ ਤੇ ਬੇਨਤੀ ਕੀਤੀ। ਇਹ ਦੋਵੇਂ ਦਿੱਲੀ ਦੇ ਰਹਿਣ ਵਾਲੇ ਸਨ, ਧੰਨਾ ਸਿੰਘ ਤੇ ਜਵਾਹਰ ਸਿੰਘ। ਗੁਰੂ ਸਾਹਿਬ ਨੇ ਸਮੇਂ ਦੀ ਚਾਲ ਨੂੰ ਪਛਾਣਦਿਆਂ ਹੋਇਆਂ ਦੋਹਾਂ ਸਿੰਘਾਂ ਦੀ ਪੇਸ਼ਕਸ਼ ਕਬੂਲ ਕਰ ਲਈ ਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਨੂੰ ਮਰਦਾਨੇ ਭੇਸ ਵਿੱਚ ਭਾਈ ਮਨੀ ਸਿੰਘ ਜੀ ਦੇ ਸਾਥ ਦਿੱਲੀ ਵਲ ਤੋਰ ਦਿੱਤਾ। ਇਸ ਸਮੇਂ ਮਾਤਾਵਾਂ ਦੇ ਨਾਲ ਇਹਨਾਂ ਦੀਆਂ ਦੋ ਟਹਿਲਣਾਂ, ਬੀਬੋ ਤੇ ਭਾਗੋ ਵੀ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਔਖੇ ਸਮੇਂ ਵੀ ਮਾਤਾਵਾਂ ਦੇ ਸੁੱਖ ਦਾ ਖਿਆਲ ਰੱਖਿਆ ਤੇ ਇਹਨਾਂ ਨੂੰ ਟਹਿਲਣਾਂ ਤੋਂ ਬਿਨਾ ਨਹੀਂ ਭੇਜਿਆ। ਮਾਤਾਵਾਂ ਭਾਈ ਧੰਨਾ ਸਿੰਘ, ਜਵਾਹਰ ਸਿੰਘ ਤੇ ਮਨੀ ਸਿੰਘ ਦੇ ਨਾਲ ਕਈ ਦਿਨ ਤੁਰਨ ਤੋਂ ਬਾਅਦ ਦਿੱਲੀ ਪਹੁੰਚ ਗਈਆਂ। .......ਇਹਨਾਂ ਸੱਤਾਂ ਦੀ ਟੋਲੀ ਦਿੱਲੀ ਵਿੱਚ ਸਭ ਤੋਂ ਪਹਿਲਾਂ ਅਜਮੇਰੀ ਗੇਟ ਦੇ ਅੰਦਰ ਕੂਚਾ ਦਿਲਵਾਲੀ ਸਿੰਘ ਪਹੁੰਚੀ। ਉਦੋਂ ਇਸ ਅਸਥਾਨ ਉੱਤੇ ਧੰਨਾ ਸਿੰਘ, ਜਵਾਹਰ ਸਿੰਘ ਦਾ ਘਰ ਹੁੰਦਾ ਸੀ। ਦੋਵੇ ਮਾਤਾਵਾਂ ਇਸ ਸਥਾਨ ਉਪਰ ਕੁਝ ਸਮਾਂ ਰਹੀਆਂ ਸਨ।**

## ਭਾਈ ਜਵਾਹਰ ਸਿੰਘ ਜੀ

ਸਰਸਾ ਨਦੀ ਤੇ ਮਚੀ ਭਗਦੜ ਦੌਰਾਨ ਇੱਕ-ਦੂਜੇ ਨਾਲੋਂ ਵਿੱਛੜ ਕੇ ਖਿੰਡੇ ਹੋਏ ਵਹੀਰ ਵਿੱਚੋਂ ਆਣ ਕੇ, ਪਿੰਡ ਘਨੌਲਾ ਨੇੜੇ ਦਸ਼ਮੇਸ਼ ਜੀ ਨੂੰ ਮਿਲਣ ਵਾਲਾ ਦਿੱਲੀ ਦੇ ਰਹਿਣ ਵਾਲਾ ਸਿੱਖ ਭਾਈ ਜਵਾਹਰ ਸਿੰਘ ਅਰੋੜਾ ਹੈ ਤੇ ਇਸ ਦੇ ਰਿਸ਼ਤੇਦਾਰ ਰੋਪੜ ਸ਼ਹਿਰ 'ਚ ਵਸਦੇ ਹਨ। ਇਹ ਪੁਰਾਣੀ ਦਿੱਲੀ ਦੇ ਕੂਚਾ ਦਿਲਵਾਲੀ ਸਿੰਘਾਂ ਨਾਂ ਦੇ ਮੁਹੱਲੇ 'ਚ ਇੱਕ ਵੱਡੀ ਹਵੇਲੀ ਦਾ ਮਾਲਕ ਸੀ ਤੇ ਏਸੇ ਹਵੇਲੀ 'ਚ ਇਸ ਨੇ ਮਾਤਾਵਾਂ ਦਾ ਨਿਵਾਸ ਕਰਵਾਇਆ ਸੀ। ਇਸ ਦੇ ਦੂਜੇ ਸਾਥੀ ਦਾ ਨਾਂ ਭਾਈ ਧੰਨਾ ਸਿੰਘ ਹੈ ਤੇ ਉਹ ਵੀ ਕੂਚਾ ਦਿਲਵਾਲੀ ਸਿੰਘਾਂ ਮੁਹੱਲੇ ਦਾ ਵਸਨੀਕ ਸੀ। ਇਹ ਦੋਵੇਂ ਜਾਣੇ ਦਸ਼ਮੇਸ਼ ਜੀ ਦੇ ਕਾਫਲੇ ਦੇ ਸਿੰਘ ਅਨੰਦਪੁਰ ਸਾਹਿਬ ਤੋਂ ਮਾਤਾਵਾਂ ਦੇ ਜਥੇ ਦੇ ਨਾਲ-ਨਾਲ ਤੁਰੇ ਆਉਂਦੇ ਸਰਸਾ ਨਦੀ ਕਿਨਾਰੇ ਮਚੀ ਭਗਦੜ ਵਿੱਚ ਅੱਗੜ-

ਪਿੱਛੜ ਹੋ ਗਏ ਸੀ ਤੇ ਮੁੜ ਮਾਤਾਵਾਂ ਦੇ ਨਾਲ ਰੋਪੜ ਸ਼ਹਿਰ 'ਚ ਅੱਪੜੇ ਸਨ।

ਭਾਈ ਜਵਾਹਰ ਸਿੰਘ ਦਾ ਪਹਿਲਾ ਨਾਂ ਜਵਾਹਰ ਮੱਲ ਅਰੋੜਾ ਸੀ। ਇਸ ਨੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਤੋਂ ਸਿੱਖੀ ਧਾਰਨ ਕੀਤੀ ਤੇ ਦਸਮੇ ਪਿਤਾ ਜੀ ਕੋਲੋਂ ਅੰਮ੍ਰਿਤਪਾਨ ਕੀਤਾ। ਦਿੱਲੀ ਦੇ ਵਪਾਰੀਆਂ ਵਿੱਚੋਂ ਤਕੜੇ ਕਾਰੋਬਾਰ ਦਾ ਮਾਲਕ, ਉੱਘਾ ਸੌਦਾਗਰ ਸੀ ਭਾਈ ਜਵਾਹਰ ਮੱਲ ਅਰੋੜਾ। ਜਦੋਂ ਦਿੱਲੀ ਸ਼ਹਿਰ ਵਿੱਚ ਇਹ ਡੌਂਡੀ ਪਿਟਵਾਈ ਗਈ ਕਿ ਕੱਲ (ਅਗਲੇ ਦਿਨ) ਹਿੰਦੂ-ਸਿੱਖਾਂ ਦੇ ਪੀਰ (ਨੌਵੇਂ ਗੁਰੂ ਜੀ) ਨੂੰ ਆਮ ਲੋਕਾਂ ਦੇ ਸਾਹਮਣੇ ਕਤਲ ਕਰ ਦਿੱਤਾ ਜਾਵੇਗਾ ਤਾਂ ਜਵਾਹਰ ਮੱਲ ਦਾ ਹਿਰਦਾ ਪੀੜੋ-ਪੀੜ ਹੋ ਗਿਆ। ਇਹ ਏਸੇ ਦਿਨ ਹੀ ਵਪਾਰ ਦੇ ਕਾਰੋਬਾਰ ਤੋਂ ਵਾਪਸ ਆਪਣੇ ਘਰ ਦਿੱਲੀ ਆਇਆ ਸੀ। ਗੁਰੂ ਜੀ ਦਾ ਕਤਲ ਹੋਣਾ ਸੁਣਕੇ ਇਹ ਬਹੁਤ ਦਿਲਗੀਰ ਹੋਇਆ ਤੇ ਗੁਰੂ ਪਾਤਸ਼ਾਹ ਜੀ ਦੇ ਦੀਦਾਰ ਲਈ ਇਸ ਦਾ ਮਨ ਤੜਫ ਉੱਠਿਆ। ਇਸ ਨੇ ਓਸੇ ਰਾਤ ਹੀ ਕੈਦਖਾਨੇ ਦੇ ਦਰੋਗੇ ਅਬਦੁੱਲਾ ਨਾਲ ਮੇਲ-ਮਿਲਾਪ ਕਰਕੇ ਗੁਰੂ ਜੀ ਦੇ ਦਰਸ਼ਨ ਦੀਦਾਰ ਕੀਤੇ ਤੇ ਮਠਿਆਈ, ਅਲੂਣੇ-ਸਲੂਣੇ ਪਦਾਰਥਾਂ ਸਮੇਤ ਪੰਜ ਸੌ ਰੁਪਏ ਵੀ ਭੇਟ ਕੀਤੇ। ਇਹ ਮਾਇਆ ਵਪਾਰ ਵਿੱਚ ਹੋਏ ਮੁਨਾਫੇ ਦੇ ਦਸਵੰਧ ਵਜੋਂ ਭੇਟ ਕੀਤੀ ਗਈ। ਪ੍ਰੇਮ ਨਾਲ ਲਿਆਂਦੇ ਪਦਾਰਥਾਂ ਵਿੱਚੋਂ ਕੁੱਝ ਕੁ ਗੁਰੂ ਜੀ ਨੇ ਛਕੇ ਤੇ ਬਾਕੀ ਪਦਾਰਥ ਅਤੇ ਸਾਰੀ ਮਾਇਆ ਗਰੀਬਾਂ, ਅਨਾਥਾਂ ਤੇ ਲੋੜਵੰਦਾਂ ਨੂੰ ਵੰਡਣ ਲਈ ਕਹਿ ਦਿੱਤਾ। ਜਿੱਥੇ ਸਰਕਾਰੀ ਨਿਗਰਾਨੀ ਹੇਠ ਗੁਰੂ ਜੀ ਨੂੰ ਰੱਖਿਆ ਗਿਆ ਉਸ ਕੈਦਖਾਨੇ (ਜੇਲ੍ਹ) ਦਾ ਦਰੋਗਾ (ਇੰਚਾਰਜ) ਅਬਦੁੱਲਾ ਰੱਬੀ ਰੂਹ ਦੀ ਨਿਗਰਾਨੀ ਕਰਦਾ ਹੋਇਆ ਆਪਣੇ ਪੰਜ ਸਾਥੀ ਸਿਪਾਹੀਆਂ ਨਾਲ ਇਸ ਰੱਬੀ ਰੂਹ (ਨੌਵੇਂ ਪਾਤਸ਼ਾਹ ਜੀ) ਦਾ ਸੱਚਾ ਪ੍ਰੀਤਵਾਨ ਹੋ ਗਿਆ। ਨੌਵੇਂ ਪਾਤਸ਼ਾਹ ਜੀ ਦੀ ਸ਼ਹੀਦੀ ਨਾਲ ਇਨ੍ਹਾਂ ਪ੍ਰੀਤਵਾਨਾਂ ਦੇ ਹਿਰਦਿਆਂ ਨੂੰ ਡੂੰਘੀ ਸੱਟ ਵੱਜੀ ਤਾਂ ਦਰੋਗਾ ਅਬਦੁੱਲਾ ਆਪਣੇ ਪੰਜ ਸਾਥੀ ਸਿਪਾਹੀਆਂ ਸਮੇਤ ਸਰਕਾਰੀ ਨੌਕਰੀ ਛੱਡ ਕੇ ਦਸਮ ਪਿਤਾ ਜੀ ਕੋਲ ਅਨੰਦਪੁਰ ਸਾਹਿਬ ਆਣ ਕੇ ਰਹਿਣ ਲੱਗਾ। ਇਹ ਸਾਰੇ ਹੀ ਆਪਣੇ ਜੀਵਨ ਦੇ ਆਖਰੀ ਸਫ਼ਰ ਤੱਕ ਦਸ਼ਮੇਸ਼ ਪਿਤਾ ਜੀ ਦੇ ਚਰਨਾਂ ਨਾਲ ਜੁੜੇ ਰਹੇ। ਦਰੋਗੇ ਅਬਦੁੱਲਾ ਦਾ ਪੁਤੱਰ ਗੁਲਾਮ ਅੱਬਾਸ ਨਵਾਬ ਕਪੂਰ ਸਿੰਘ ਦੇ ਕੈਂਪ ਵਿੱਚ ਵੈਦ ਦਾ ਕੰਮ ਕਰਦਾ ਰਿਹਾ ਤੇ ਇਸ ਦੀ ਵੰਸ਼ ਦੀਆਂ ਅਗਲੇਰੀਆਂ ਪੀੜ੍ਹੀਆਂ ਖਰੜ (ਨੇੜੇ ਮੁਹਾਲੀ) ਵਿੱਚ ਵਸਦੀਆਂ ਰਹੀਆਂ ਹਨ।

**ਨੋਟ - ਤਵਾਰੀਖ ਗੁਰੂ ਖਾਲਸਾ** ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਨੌਵੇਂ ਗੁਰੂ ਜੀ ਦੇ ਇਤਿਹਾਸ 'ਚ ਦਰੋਗਾ ਅਬਦੁੱਲਾ ਤੇ ਭਾਈ ਜਵਾਹਰ ਮੱਲ ਅਰੋੜਾ ਦਾ ਜ਼ਿਕਰ ਕੀਤਾ ਹੈ।

## ਭਾਈ ਧੰਨਾ ਸਿੰਘ ਜੀ

ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀਆਂ ਜੀਵਨੀਆਂ ਨਾਲ ਸੰਬੰਧਿਤ ਪੁਸਤਕਾਂ ਵਿੱਚੋਂ ਇੱਕ ਪੁਸਤਕ ਦੇ ਲਿਖਾਰੀ ਨੇ ਭਾਈ ਧੰਨਾ ਸਿੰਘ ਨੂੰ ਸੈਨ (ਨਾਈ) ਬਰਾਦਰੀ ਨਾਲ ਸੰਬੰਧਿਤ ਲਿਖਿਆ ਹੈ। ਉਸ ਲੇਖਕ ਨੇ ਬਾਬਾ ਸੁਮੇਰ ਸਿੰਘ ਜੀ ਦੇ ਗ੍ਰੰਥ **ਸ੍ਰੀ ਗੁਰ ਪਦ-ਪ੍ਰੇਮ ਪ੍ਰਕਾਸ਼ ਦੀਆਂ** ਇਨ੍ਹਾਂ ਕਾਵਿ ਸਤਰਾਂ ਨੂੰ ਆਧਾਰ ਬਣਾਇਆ ਹੈ-

**ਰੋਪੜ ਨਿਕਟ ਘਨੌਲੀ ਆਏ, ਇੱਕ ਸਿੱਖ ਮਿਲਿਓ ਸੈਨ ਸੋ ਥਾਏ।**

ਇਹ ਕਾਵਿ ਸਤਰਾਂ ਛਾਪੇ ਦੌਰਾਨ ਜਾਂ ਕਿਸੇ ਪੁਰਾਤਨ ਖਰੜੇ ਦੇ ਉਲੱਥੇ ਤੋਂ ਸਹੀ ਨਹੀਂ ਲਿਖ ਹੋਈਆਂ। ਏਸੇ ਕਾਰਨ ਇਨ੍ਹਾਂ ਕਾਵਿ ਸਤਰਾਂ ਤੋਂ ਭਾਈ ਧੰਨਾ ਸਿੰਘ ਜੀ ਨੂੰ ਸੈਨ ਬਰਾਦਰੀ ਵਿੱਚੋਂ ਮੰਨ ਲੈਣਾ ਠੀਕ ਨਹੀਂ ਹੈ। ਬਾਬਾ ਸੁਮੇਰ ਸਿੰਘ ਜੀ ਦੇ ਗ੍ਰੰਥ **ਸ੍ਰੀ ਗੁਰ ਪਦ-ਪ੍ਰੇਮ ਪ੍ਰਕਾਸ਼** ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ੨੦੦੦ ਈ: ਨੂੰ ਪਹਿਲੀ ਵਾਰ ਛਾਪਿਆ ਸੀ। ਉਸ ਵਿੱਚ ਉੱਪਰ ਲਿਖੀਆਂ ਕਾਵਿ ਸਤਰਾਂ ਦਾ ਸਹੀ ਰੂਪ ਇਹ ਹੈ-

**ਰੋਪੜ ਨਿਕਟ ਘਨੌਲੇ ਆਏ, ਇਕ ਸਿੱਖ ਮਿਲਿਓ ਸੈਨ ਸਮੁਹਾਏ।**

ਪਿੰਡ ਘਨੌਲੀ ਅਤੇ ਘਨੌਲਾ ਰੋਪੜ ਜਿਲ੍ਹੇ ਵਿੱਚ ਦੋ ਅਲੱਗ-ਅਲੱਗ ਪਿੰਡ ਇੱਕ-ਦੂਜੇ ਦੇ ਨੇੜੇ-ਨੇੜੇ ਵਸੇ ਹੋਏ ਹਨ। ਪਿੰਡ ਘਨੌਲੀ ਦਾ ਇਤਿਹਾਸਕ ਸੰਬੰਧ ਨੌਵੇਂ ਪਾਤਸ਼ਾਹ ਜੀ ਨਾਲ ਹੈ, ਇੱਥੇ ਉਨ੍ਹਾਂ ਦੀ ਯਾਦ ਵਿੱਚ ਗੁਰਦੁਆਰਾ ਗੁਰੂ ਤੇਗਬਹਾਦਰ ਜੀ ਪਾਤਸ਼ਾਹੀ ਨੌਵੀਂ ਬਣਿਆ ਹੋਇਆ ਹੈ। ਪਿੰਡ ਘਨੌਲੇ ਦਾ ਇਤਿਹਾਸਕ ਸੰਬੰਧ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ, ਇੱਥੇ ਗੁਰਦੁਆਰਾ ਕਿਲ੍ਹਾ ਘਨੌਲਾ

ਪਾਤਸ਼ਾਹੀ ਦਸਵੀਂ ਉੱਸਰਿਆ ਹੋਇਆ ਹੈ। ਦਿੱਲੀ ਦੇ ਰਹਿਣ ਵਾਲਾ ਭਾਈ ਜਵਾਹਰ ਸਿੰਘ ਦਸਮ ਪਿਤਾ ਜੀ ਨੂੰ ਪਿੰਡ ਘਨੌਲਾ ਦੇ ਨੇੜੇ ਹੀ ਆਣ ਕੇ ਮਿਲਿਆ ਸੀ ਤੇ ਇਸ ਦਾ ਦੂਜਾ ਸਾਥੀ ਭਾਈ ਧੰਨਾ ਸਿੰਘ ਸੀ। ਇਨ੍ਹਾਂ ਦੋਵਾਂ ਦੀ ਸਹਾਇਤਾ ਨਾਲ ਮਾਤਾਵਾਂ ਰੋਪੜ ਤੋਂ ਦਿੱਲੀ ਪੁੱਜੀਆਂ ਸਨ।

**ਦਿੱਲੀ ਕੋ ਬਸਨੀਕ ਏਕ ਸਿੱਖ ਲਸ਼ਕਰ ਬਿਖੈ।**
**ਆਇ ਨਜੀਕ ਕਰੀ ਚਰਨ ਗੁਰ ਬੰਦਨਾ**
**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**

**ਲਸ਼ਕਰ ਬਿਖੈ –** ਭਾਵ ਲਸ਼ਕਰ, ਫ਼ੌਜ ਵਿੱਚੋਂ, ਇੱਕ ਸਿੱਖ ਗੁਰੂ ਦਸ਼ਮੇਸ਼ ਜੀ ਨੂੰ ਨਮਸਕਾਰ ਕਰਕੇ ਮਿਲਿਆ ਜੋ ਦਿੱਲੀ ਦੇ ਰਹਿਣ ਵਾਲਾ ਸੀ।

**ਰੋਪੜ ਨਿਕਟ ਘਨੌਲੇ ਆਏ, ਇਕ ਸਿੱਖ ਮਿਲਿਓ ਸੈਨ ਸਮੁਹਾਏ।**
**ਸ੍ਰੀ ਗੁਰ ਪਦ-ਪ੍ਰੇਮ ਪ੍ਰਕਾਸ਼**

**ਸੈਨ ਸਮੁਹਾਏ –** ਭਾਵ ਸੈਨਾ, ਫ਼ੌਜ ਦੇ ਸਮੂਹ ਵਿੱਚੋਂ, ਇੱਕ ਸਿੱਖ ਗੁਰੂ ਦਸ਼ਮੇਸ਼ ਜੀ ਨੂੰ ਰੋਪੜ ਦੇ ਨੇੜੇ ਪਿੰਡ ਘਨੌਲਾ ਦੇ ਕੋਲ ਆਣ ਕੇ ਮਿਲਿਆ।

ਇਨ੍ਹਾਂ ਦੋਨਾਂ ਗ੍ਰੰਥਾਂ ਵਿਚਲੀ ਲਿਖਤ **ਲਸ਼ਕਰ ਬਿਖੈ** ਅਤੇ **ਸੈਨ ਸਮੁਹਾਏ** ਦੇ ਅਰਥ ਇੱਕੋ ਜਿਹੇ ਹੀ ਬਣਦੇ ਹਨ। ਕੋਈ ਵੀ ਪੁਰਾਤਨ ਲਿਖਤ ਇਹ ਸਿੱਧ ਨਹੀਂ ਕਰਦੀ ਕਿ ਭਾਈ ਧੰਨਾ ਸਿੰਘ ਜੀ ਸੈਨ ਬਰਾਦਰੀ ਵਿੱਚੋਂ ਸਨ। ਸਿੱਖ ਧਰਮ ਵਿੱਚ ਜਾਤ-ਪਾਤ ਦੀ ਕੋਈ ਥਾਂ ਨਹੀਂ ਹੈ ਪਰ ਸੱਚ ਢੂੰਡਣ ਲਈ ਜਾਤ-ਗੋਤ ਜਾਂ ਬਰਾਦਰੀ ਵਿੱਚੋਂ ਵੀ ਇਤਿਹਾਸਕ ਸੱਚਾਈ ਲੱਭ ਜਾਂਦੀ ਹੈ। ਦਿੱਲੀ ਵਿੱਚ ਮਾਤਾਵਾਂ ਦੇ ਰਹਿਣ ਸਮੇਂ ਜਾਂ ਉਨ੍ਹਾਂ ਤੋਂ ਬਾਅਦ ਵਿੱਚ ਵੀ ਉੱਥੇ ਅਰੋੜਾ ਬਰਾਦਰੀ ਦੇ ਸਿੱਖਾਂ ਦਾ ਵਾਸਾ ਰਿਹਾ ਹੈ। ਇਤਿਹਾਸ ਦੇ ਕਈ ਤੱਥ ਅਰੋੜਾ ਬਰਾਦਰੀ ਦੀ ਹੀ ਗੱਲ ਕਰਦੇ ਹਨ, ਜਿਨ੍ਹਾਂ ਦਾ ਲਿਖਤੀ ਵੇਰਵਾ ਸੰਖੇਪ ਰੂਪ 'ਚ ਇਸ ਪ੍ਰਕਾਰ ਹੈ–

**੧) ......ਤੇ ਕਈ ਤਰ੍ਹਾਂ ਦੇ ਕਸ਼ਟ ਸਹਾਰ ਕੇ ਦਿੱਲੀ ਵਿੱਚ ਜਵਾਹਰ ਸਿੰਘ ਅਰੋੜੇ ਦੇ ਘਰ ਜਾ ਰਹੇ**

ਤਵਾਰੀਖ ਗੁਰੂ ਖਾਲਸਾ

੨) ਸਾਸਤ੍ਰ ਮਾਤਾ ਸਾਹਿਬ ਦੇਵੀ ਜੀ ਵਾਲੇ ਦਿੱਲੀ ਮੇਂ ਏਕ ਰੋੜੇ (ਅਰੋੜੇ) ਸਿੱਖ ਕੇ ਘਰ ਹੈ

ਸ੍ਰੀ ਗੁਰ ਤੀਰਥ ਸੰਗ੍ਰਹਿ

੩) ਇਹ ਸ਼ਸਤ੍ਰ ਜਾਮਿਆ ਮਸਜਦ ਦੇ ਨੇੜੇ ਬਜਾਰ ਮਟੀਯਾ ਮਹਿਲ ਵਿੱਚ ਅਰੋੜੇ ਸਿੱਖ ਸ੍ਰੀ ਅੰਮ੍ਰਿਤਸਰ ਨਿਵਾਸੀ ਭਾਈ ਧਯਾਨ ਸਿੰਘ ਜੀ ਦੇ ਘਰ ਹਨ।

ਸ੍ਰੀ ਗੁਰਦੁਆਰੇ ਦਰਸ਼ਨ

੪) ਇੱਥੇ ਰਹਿਣ ਸਮੇਂ ਮਾਤਾ ਸੁੰਦਰੀ ਜੀ ਨੇ ਅਜੀਤ ਸਿੰਘ ਪਾਲਿਤ ਪੁੱਤਰ ਬਣਾਇਆ ਸੀ, ਸਿੱਖਾਂ ਨੇ ਅਨਗਹਿਲੀ ਕਰਕੇ ਇੱਥੇ ਗੁਰਦਵਾਰਾ ਨਹੀ ਬਣਾਇਆ, ਹਿੰਦੂ ਅਰੋੜੇ ਇਸ ਥਾਂ ਵਸਦੇ ਹਨ।

ਮਹਾਨ ਕੋਸ਼

੫) ਆਤਮਾ ਸਿੰਘ ਇਸ ਅਸਥਾਨ ਦਾ ਆਖਰੀ ਮਹੰਤ ਹੈ। ਇਹ ਮਹੰਤ ਵਿਰਕਤੀ ਸੀ ਆਤਮਾ ਸਿੰਘ ਨੇ ਇਹ ਸ਼ਸਤਰ ਪੰਥ ਦੀ ਇੱਛਾ ਅਨੁਸਾਰ ਗੁਰਦੁਆਰਾ ਰਕਾਬਗੰਜ ਵਿੱਚ ਅਸਥਾਪਨ ਕਰਵਾ ਦਿੱਤੇ ਸਨ, ਆਤਮਾ ਸਿੰਘ ਨੇ ਅੱਗੋ ਆਪਣਾ ਮੁਤਬੰਨਾ ਪਰੇਮ ਸਿੰਘ ਅਰੋੜਾ ਨੂੰ ਬਣਾਇਆ।

ਮਾਤਾ ਸੁੰਦਰੀ ਜੀ

੬) ਹੋ ਸਕਦਾ ਹੈ ਕੂਚਾ ਦਿਲਵਾਲੀ ਸਿੰਘ ਵਿੱਚ ਭਾਈ ਧੰਨਾ ਸਿੰਘ ਦੀ ਹਵੇਲੀ ਹੋਵੇ, ਜਿੱਥੇ ਮਾਤਾ ਜੀ ਰਹਿੰਦੇ ਰਹੇ। ਇਹ ਵੀ ਹੋ ਸਕਦਾ ਹੈ ਧੰਨਾ ਸਿੰਘ ਜਵਾਹਰ ਸਿੰਘ ਦੇ ਭਰਾ ਹੋਣ ਤੇ ਕੂਚਾ ਦਿਲਵਾਲੀ ਸਿੰਘ ਦੀ ਹਵੇਲੀ ਦੋਹਾਂ ਭਰਾਵਾਂ ਦੀ ਸਾਂਝੀ ਹੋਵੇ। ਤੀਸਰਾ ਕਿਆਸ ਇਹ ਵੀ ਹੋ ਸਕਦਾ ਹੈ ਕੂਚਾ ਦਿਲਵਾਲੀ ਸਿੰਘ ਦੀ ਹਵੇਲੀ ਧੰਨਾ ਸਿੰਘ ਦੀ ਹੋਵੇ ਤੇ ਮਟੀਆ ਮਹਿਲ ਵਾਲੀ ਹਵੇਲੀ ਭਾਈ ਜਵਾਹਰ ਸਿੰਘ ਦੀ। ਕੋਈ ਵੀ ਇਤਿਹਾਸ ਇਸ ਤੱਥ ਨੂੰ ਸਪੱਸ਼ਟ ਕਰਨ ਲਈ ਸਾਡੀ ਮਦਦ ਨਹੀਂ ਕਰਦਾ।

ਮਾਤਾ ਸੁੰਦਰੀ ਜੀ

ਮਾਤਾਵਾਂ ਦੀ ਰਿਹਾਇਸ਼ ਦਾ ਪ੍ਰਬੰਧ ਕਰਨ ਵਾਲੇ ਭਾਈ ਜਵਾਹਰ ਸਿੰਘ ਤੋਂ ਲੈ ਕੇ ਮਾਤਾਵਾਂ ਦੇ ਸ਼ਸਤਰਾਂ ਦੀ ਸਾਂਭ-ਸੰਭਾਲ ਕਰਨ ਵਾਲਿਆਂ ਵਿੱਚੋਂ ਅਰੋੜਾ ਬਰਾਦਰੀ ਨਾਲ ਸੰਬੰਧ ਰੱਖਣ ਵਾਲੇ ਗੁਰਸਿੱਖ ਸਨ। ਮਾਤਾ ਸੁੰਦਰੀ ਜੀ ਨੇ ਇਹ ਸ਼ਸਤਰ ਆਪਣੇ ਸੇਵਕ ਜੀਵਨ ਸਿੰਘ ਨੂੰ ਸੰਭਾਲ ਦਿੱਤੇ ਸੀ। ਭਾਈ ਜੀਵਨ ਸਿੰਘ ਦੀ ਵੰਸ਼ ਵਿੱਚੋਂ ਆਖਰੀ ਮਹੰਤ ਆਤਮਾ ਸਿੰਘ ਸੀ। ਉਸ ਨੇ ਆਪਣਾ ਅਗਲੇਰਾ ਵਾਰਿਸ ਅਰੋੜਾ ਬਰਾਦਰੀ ਵਿੱਚੋਂ ਪਰੇਮ ਸਿੰਘ ਅਰੋੜਾ ਨੂੰ ਬਣਾਇਆ। ਉਪਰੋਕਤ ਇਤਿਹਾਸਾਂ ਦੇ ਨਿਚੋੜ ਵਿੱਚੋਂ ਦੋ ਗੱਲਾਂ ਵਿੱਚੋਂ ਇੱਕ ਨੂੰ ਮੰਨ ਲੈਣਾ ਸਹੀ ਹੋਵੇਗਾ-

੧) ਭਾਈ ਧੰਨਾ ਸਿੰਘ ਦੀ ਬਰਾਦਰੀ ਅਰੋੜਾ ਸੀ ਤੇ ਉਹ ਭਾਈ ਜਵਾਹਰ ਸਿੰਘ ਅਰੋੜਾ ਦਾ ਗੂੜ੍ਹਾ ਮਿੱਤਰ ਸੀ।

੨) ਭਾਈ ਧੰਨਾ ਸਿੰਘ, ਭਾਈ ਜਵਾਹਰ ਸਿੰਘ ਅਰੋੜਾ ਦਾ ਸਕਾ ਭਰਾ ਸੀ।

ਭਾਈ ਧੰਨਾ ਸਿੰਘ ਦੀ ਭਾਈ ਜਵਾਹਰ ਸਿੰਘ ਨਾਲ ਮਿਲ ਕੇ ਅੱਤ ਔਖੇ ਵੇਲੇ ਮਾਤਾਵਾਂ ਲਈ ਨਿਭਾਈ ਸੇਵਾ ਹੀ ਭਾਈ ਧੰਨਾ ਦੀ ਸ਼ਖਸੀਅਤ ਨੂੰ ਪ੍ਰਗਟ ਕਰਦੀ ਹੈ। ਇਸ ਗੁਰਸਿੱਖ ਨੇ ਮਾਤਾਵਾਂ ਦੀ ਚਰਨ ਛੋਹ ਅਤੇ ਅਸੀਸਾਂ ਦਾ ਵੀ ਰੰਗ ਮਾਣਿਆ। ਉਹ ਗੁਰੂ ਦਸ਼ਮੇਸ਼ ਜੀ ਲਈ ਮਰ ਮਿਟਣ ਵਾਲਿਆਂ ਦੀ ਕਤਾਰ ਵਿੱਚੋਂ ਇੱਕ ਮਹਾਨ ਸਿਦਕੀ ਸਿੰਘ ਸੀ।

## ਸਰਸਾ ਨਦੀ ਤੋਂ ਰੋਪੜ

ਦਸ਼ਮੇਸ਼ ਪਿਤਾ ਜੀ ਵੱਡੇ ਦੋ ਸਾਹਿਬਜ਼ਾਦਿਆਂ ਅਤੇ ਕੁੱਝ ਸਿੰਘਾਂ ਸਮੇਤ ਜਦੋਂ ਪਿੰਡ ਘਨੌਲਾ ਪੁੱਜੇ ਤਾਂ ਅਚਨਚੇਤ ਇੱਕ ਮੁਗਲ ਫ਼ੌਜੀ ਦਸਤੇ ਨੇ ਹਮਲਾ ਕਰ ਦਿੱਤਾ। ਇਹ ਫ਼ੌਜੀ ਦਸਤਾ ਰੋਪੜ ਵੱਲੋਂ ਅਨੰਦਪੁਰ ਸਾਹਿਬ ਨੂੰ ਗੁਰੂ ਜੀ ਦੀ ਵਿਰੋਧੀ ਫ਼ੌਜ ਵਿੱਚ ਸ਼ਾਮਿਲ ਹੋਣ ਲਈ ਜਾ ਰਿਹਾ ਸੀ। ਅਨੰਦਪੁਰ ਵਾਲਾ ਗੁਰੂ ਰਸਤੇ 'ਚ ਹੀ ਟੱਕਰ ਗਿਆ। ਮੁਗਲ ਸਿਪਾਹੀ ਆਪਣਾ ਮੂੰਹ-ਸਿਰ ਖਾਲਸੇ ਤੋਂ ਭੰਨਾ ਕੇ ਨੱਠ ਉੱਠੇ ਤੇ ਕਈ ਮਰ-ਮੁੱਕ ਗਏ। **ਮਹਾਨ ਕੋਸ਼ ਅਨੁਸਾਰ ਰਾਮ ਘਨੌਲਾ- ਅੰਬਾਲੇ ਦੇ ਜਿਲ੍ਹੇ ਕੀਰਤਪੁਰ ਸਾਹਿਬ ਤੋਂ ਅੱਠ-ਨੌਂ ਕੋਹ ਪੂਰਵ ਇੱਕ ਪਿੰਡ ਜਿਸ ਥਾਂ ਦਸ਼ਮੇਸ਼ ਜੀ ਦਾ ਅਨੰਦਪੁਰ ਛੱਡਣ ਪਿੱਛੋਂ ਸ਼ਾਹੀ ਸੈਨਾ ਨਾਲ ਜੰਗ ਹੋਇਆ। ਰਾਮ ਘਨੌਲੇ ਲਗਿ ਰਲ**

**ਆਏ। ਸਿੰਘ ਪੰਚ ਸੈ ਗੋਲ ਬਨਾਏ।**

ਇਸ ਝੜਪ ਤੋਂ ਬਾਅਦ ਦਸ਼ਮੇਸ਼ ਜੀ ਅੱਗੇ ਚੱਲਣ ਲੱਗੇ ਤਾਂ ਅਚਾਨਕ ਹੀ ਭਾਈ ਜਵਾਹਰ ਸਿੰਘ ਆਣ ਮਿਲਿਆ। ਉਸ ਨੇ ਗੁਰੂ ਜੀ ਨੂੰ ਨਮਸਕਾਰ ਕਰ ਬੇਨਤੀ ਕੀਤੀ ਕਿ ਉਹ ਆਪ ਜੀ ਲਈ ਇਸ ਵੇਲੇ ਕਿਹੜੀ ਸੇਵਾ ਕਰ ਸਕਦਾ ਹੈ। ਪਾਤਸ਼ਾਹ ਜੀ ਨੇ ਇਸ ਨੂੰ ਕਿਹਾ ਅੱਗੇ ਖਾਲਸੇ ਦੀਆਂ ਮਾਤਾਵਾਂ ਜਾ ਰਹੀਆਂ ਨੇ ਤੂੰ ਉਨ੍ਹਾਂ ਨੂੰ ਰੋਪੜ ਸ਼ਹਿਰ 'ਚ ਕਿਸੇ ਦੇ ਘਰ ਪਹੁੰਚਾਉਣ ਦਾ ਯਤਨ ਕਰ **(ਪੁਨ ਰੋਪਰ ਕੇ ਬੀਚ ਕਿਸਕੇ ਸਦਨ ਉਤਾਰ ਦਿਹੁ- ਸੂਰਜ ਪ੍ਰਕਾਸ਼)।** ਭਾਈ ਜਵਾਹਰ ਸਿੰਘ ਨੇ ਕਿਹਾ ਕਿ ਮੇਰੇ ਸਾਕ-ਸੰਬੰਧੀ ਰੋਪੜ 'ਚ ਵਸਦੇ ਨੇ ਮੈਂ ਮਾਤਾਵਾਂ ਨੂੰ ਉੱਥੇ ਲੈ ਜਾਵਾਗਾਂ। ਤੁਸੀਂ ਮੇਰੇ ਮਹਾਨ ਗੁਰੂ ਹੋ ਮੈਂ ਆਪ ਜੀ ਦਾ ਸਿੱਖ ਹੋਰ ਕੋਈ ਵੀ ਡਰ ਭੈ ਨਹੀਂ ਮੰਨਦਾ, ਇਸ ਕਾਰਜ ਵਿੱਚ ਤੁਸੀਂ ਮੇਰੀ ਸਹਾਇਤਾ ਕਰਨੀ। ਇਸ ਤਰ੍ਹਾਂ ਬੇਨਤੀਆਂ ਕਰਦਾ ਹੋਇਆ ਦਸ਼ਮੇਸ਼ ਜੀ ਤੋਂ ਆਗਿਆ ਲੈ ਕੇ ਭਾਈ ਜਵਾਹਰ ਸਿੰਘ ਆਪਣੇ ਸਾਥੀ ਧੰਨਾ ਸਿੰਘ ਨਾਲ ਉਸ ਦਿਸ਼ਾ ਨੂੰ ਚੱਲ ਪਿਆ ਜਿੱਧਰ ਨੂੰ ਮਾਤਾਵਾਂ ਜਾ ਰਹੀਆਂ ਸਨ। ਦਸਮ ਪਿਤਾ ਜੀ ਨੂੰ ਪਿੰਡ ਘਨੌਲਾ ਅੱਪੜਨ ਵੇਲੇ ਤੱਕ ਮਾਤਾਵਾਂ ਬਾਰੇ ਇਹ ਪੂਰੀ ਜਾਣਕਾਰੀ ਸੀ ਕਿ ਉਹ ਭਾਈ ਮਨੀ ਸਿੰਘ ਜੀ ਨਾਲ ਕਿਸ ਦਿਸ਼ਾ ਵੱਲ ਜਾ ਰਹੀਆਂ ਸਨ। ਜਵਾਹਰ ਸਿੰਘ ਤੇ ਧੰਨਾ ਸਿੰਘ ਵਾਹੋ-ਦਾਹੀ ਦੌੜਦੇ ਹੋਏ ਛੇਤੀ ਹੀ ਅੱਗੇ ਜਾ ਕੇ ਮਾਤਾਵਾਂ ਨੂੰ ਜਾ ਮਿਲੇ। ਮਾਤਾਵਾਂ ਸਮੇਤ ਸਾਰੇ ਜਥੇ ਦੇ ਮੈਂਬਰਾਂ ਦੀ ਗਿਣਤੀ ਸੱਤ ਹੋ ਗਈ ਤੇ ਇਹ ਸੱਤ ਮੈਂਬਰੀ ਜਥਾ ਰੋਪੜ ਵੱਲ ਨੂੰ ਹੋ ਤੁਰਿਆ। ਸਰਸਾ ਨਦੀ ਪਾਰ ਕਰਕੇ ਰੋਪੜ ਤੱਕ ਦਾ ਸਫਰ ਇਸ ਜਥੇ ਨੇ ਪੈਦਲ ਹੀ ਤਹਿ ਕੀਤਾ ਤੇ ਇਨ੍ਹਾਂ ਨੇ ਆਮ ਰਾਹ ਛੱਡ ਕੇ ਵਿੰਗੇ-ਟੇਡੇ ਪਗਡੰਡੀਆਂ ਵਾਲੇ ਰਾਹ ਅਪਣਾਏ ਤਾਂ ਕਿ ਕੋਈ ਪਛਾਣ ਨਾ ਲਏ। ਸਰਸਾ ਤੋਂ ਰੋਪੜ ਤੱਕ ਪੁੱਜਣਾ ਤੇ ਉੱਥੇ ਲੁਕਵੀਂ ਰਿਹਾਇਸ਼ ਕਰ ਲੈਣੀ ਉਸ ਸਮੇਂ ਦੀ ਕਠਿਨ ਤੇ ਵੱਡੀ ਬਾਤ ਸੀ। ਰਸਤੇ ਦੀਆਂ ਕਠਿਨਾਈਆਂ ਝੱਲ ਔਖੇ-ਸੌਖੇ ਇਹ ਜਥਾ ਰੋਪੜ ਸ਼ਹਿਰ 'ਚ ਭਾਈ ਜਵਾਹਰ ਸਿੰਘ ਅਰੋੜਾ ਦੇ ਰਿਸ਼ਤੇਦਾਰਾਂ ਦੇ ਘਰ ਜਾ ਪੁੱਜਾ। ਉਸਦੇ ਇਹ ਰਿਸ਼ਤੇਦਾਰ ਜਿੱਥੇ ਗੁਰੂ ਘਰ ਦੇ ਸ਼ਰਧਾਲੂ ਸਿੱਖ ਸੀ, ਉੱਥੇ ਉਹ ਚੰਗੇ ਗੁਜਾਰੇ ਵਾਲੇ ਤੇ ਭਾਈ ਜਵਾਹਰ ਸਿੰਘ ਦਾ ਰਸੂਖ ਮੰਨਣ ਵਾਲੇ ਤੇ ਕੰਮ ਆਉਣ ਵਾਲੇ ਸੱਜਣ ਸਨ। ਭਾਈ ਜਵਾਹਰ ਸਿੰਘ ਨੂੰ ਇਹ ਪੱਕਾ ਯਕੀਨ ਸੀ ਕਿ ਉਸ ਦੇ ਰਿਸ਼ਤੇਦਾਰ ਇਸ ਔਖੇ ਵੇਲੇ ਵੀ ਉਸ ਦੇ ਨਾਲ ਖੜਨਗੇ, ਏਸੇ ਲਈ ਉਸ ਨੇ ਗੁਰੂ ਜੀ ਨੂੰ ਪੂਰੇ ਵਿਸ਼ਵਾਸ ਨਾਲ ਕਹਿ ਦਿੱਤਾ ਸੀ ਕਿ ਉਹ ਮਾਤਾਵਾਂ ਨੂੰ ਆਪਣੇ ਰਿਸ਼ਤੇਦਾਰਾਂ ਦੇ ਘਰ ਰੋਪੜ 'ਚ ਲੈ ਜਾਵੇਗਾ। ਅੱਤ ਔਖੇ ਵੇਲੇ ਏਨੀ ਵੱਡੀ ਸੇਵਾ ਨਿਭਾ

ਜਾਣੀ ਕਿਸੇ ਸਾਧਾਰਨ ਸਿੱਖ ਦਾ ਕੰਮ ਨਹੀਂ ਸੀ। ਇਹ ਗੁਰਸਿੱਖ ਜਿਉੜੇ ਦਸ਼ਮੇਸ਼ ਪਿਤਾ ਜੀ ਲਈ ਆਪਾ ਵਾਰਨ ਦੀ ਸਮਰੱਥਾ ਰੱਖਦੇ ਸਨ। ਘਰ-ਪਰਿਵਾਰ ਵਾਲਿਆਂ ਨੇ ਮਾਤਾਵਾਂ ਦੇ ਆਸਣ ਘਰ ਵਿੱਚ ਲੁਕਵੀਂ ਥਾਂ ਲੁਆ ਦਿੱਤੇ। ਭਾਗੋ ਤੇ ਬੀਬੋ ਗੋਲੀਆਂ ਵੀ ਮਾਤਾਵਾਂ ਦੇ ਨਾਲ ਹੀ ਰਹੀਆਂ। ਘਰ-ਪਰਿਵਾਰ ਵਾਲਿਆਂ ਨੇ ਮਾਤਾਵਾਂ ਨਾਲ ਦੁੱਖ ਵੰਡਾ ਧਰਵਾਸ ਦੀਆਂ ਗੱਲਾਂ ਕੀਤੀਆਂ ਤੇ ਸੇਵਾ ਕਮਾਉਣ ਵਿੱਚ ਕੋਈ ਵੀ ਕਸਰ ਨਾ ਛੱਡੀ ਅਤੇ ਮਾਤਾਵਾਂ ਦੇ ਇੱਥੇ ਆਉਣ ਦੀ ਆਂਢ-ਗੁਆਂਢ ਨੂੰ ਭਿਣਕ ਤੱਕ ਨਾ ਲੱਗਣ ਦਿੱਤੀ। ਮਾਤਾਵਾਂ ਇਸ ਘਰ 'ਚ ਦਿਨ ਵੇਲੇ ਪੁੱਜੀਆਂ ਸੀ ਜੋ ੭ ਪੋਹ (੨੧ ਦਸੰਬਰ) ਦਾ ਦਿਨ ਸੀ ਅੱਗੋਂ ੭ ਪੋਹ ਦੀ ਰਾਤ ਪੈ ਗਈ। ਪਰਿਵਾਰ ਦੇ ਮੁਖੀ ਅਤੇ ਭਾਈ ਮਨੀ ਸਿੰਘ, ਜਵਾਹਰ ਸਿੰਘ ਤੇ ਧੰਨਾ ਸਿੰਘ ਸਮੇਤ ਸਾਰੇ ਜਾਣੇ ਸਾਰੀ ਰਾਤ ਬਹੁਤ ਹੀ ਚੌਕੰਨੇ ਹੋ ਕੇ ਪਹਿਰਾ ਦਿੰਦੇ ਹੋਏ ਆਲੇ-ਦੁਆਲੇ ਦੀ ਬਿੜਕ ਰੱਖਦੇ ਹੋਏ ਕੰਨਸੋਆਂ ਵੀ ਲੈਂਦੇ ਰਹੇ। ਇਨ੍ਹਾਂ ਸਿੰਘਾਂ ਦੇ ਹਿਰਦਿਆਂ ਅੰਦਰ ਮਾਤਾਵਾਂ ਦੇ ਆਦਰ ਦਾ ਵੇਗ ਵਗਦਾ ਸੀ ਤੇ ਇਨ੍ਹਾਂ ਅੰਦਰ ਮਰ-ਮਿਟਣ ਦਾ ਲਾਵਾ ਲਾਟਾਂ ਮਾਰਦਾ ਸੀ। ਮਾਤਾਵਾਂ ਦੀ ਸੁਰੱਖਿਆ ਲਈ ਇਨ੍ਹਾਂ ਅੰਦਰ ਏਨਾ ਜ਼ਿਆਦਾ ਆਤਮਕ ਤੇ ਸਰੀਰਕ ਬਲ ਆ ਚੁੱਕਾ ਸੀ ਕਿ ਜੇਕਰ ਦੁਸ਼ਮਣ ਮਾਤਾਵਾਂ ਦੇ ਨੇੜੇ ਆਣ ਫਟਕਦੇ ਤਾਂ ਇਨ੍ਹਾਂ ਸਿੰਘਾਂ ਨੇ ਸੈਂਕੜਿਆਂ ਦੀਆਂ ਆਂਦਰਾਂ ਚੀਰ ਸੁੱਟਣੀਆਂ ਸਨ। ਥੋੜਾ ਬਹੁਤ ਪ੍ਰਸ਼ਾਦਾ-ਪਾਣੀ ਛਕ ਕੇ ਮਾਤਾਵਾਂ ਵਿਸ਼ਰਾਮ ਕਰਨ ਲਈ ਵਿਰਾਜ ਗਈਆਂ, ਭਾਗੋ ਤੇ ਬੀਬੋ ਵੀ ਨਾਲ ਹੀ ਬਿਰਾਜ਼ੀਆਂ। ਗੁਰੂ ਪਰਿਵਾਰ ਨਾਲੋਂ ਵਿੱਛੜ ਕੇ ਮਾਤਾਵਾਂ ਨੇ ਇਹ ਰਾਤ ਕਿਵੇਂ ਲੰਘਾਈ ਹੋਵੇਗੀ, ਅੱਖਾਂ 'ਚ ਨੀਂਦ ਨਹੀਂ ਅਨੰਦਪੁਰ ਸਾਹਿਬ ਦੀਆਂ ਰੌਣਕਾਂ ਘੁੰਮਦੀਆਂ ਹੋਣਗੀਆਂ। ਸਰਸਾ 'ਤੇ ਹੋਈ ਤਬਾਹੀ ਤੇ ਪਰਿਵਾਰ ਦਾ ਹੋਇਆ ਉਜਾੜਾ ਧੁਰ ਹਿਰਦੇ ਅੰਦਰ ਧੂਹ ਪਾ ਗਿਆ ਹੋਣਾ। ਉੱਜੜੇ ਪਰਿਵਾਰ ਦੇ ਦੁੱਖ ਦੀਆਂ ਪੰਡਾਂ ਬਾਪੂ ਦਸ਼ਮੇਸ਼ ਤੋਂ ਬਿਨਾ ਸਾਡੀਆਂ ਮਾਵਾਂ ਨੂੰ ਚੁੱਕਣੀਆਂ ਔਖੀਆਂ ਹੋ ਗਈਆਂ ਹੋਣਗੀਆਂ। ਏਨੇ ਭਾਰੇ ਦੁੱਖ ਨੂੰ ਅੰਦਰੋ-ਅੰਦਰੀ ਹੀ ਕਿਵੇਂ ਜਰਿਆ ਹੋਵੇਗਾ, ਮਾਤਾਵਾਂ ਦੀ ਅਡੋਲ ਬਿਰਤੀ ਹੀ ਝੱਲ ਗਈ ਇਸ ਅਸਹਿ ਪੀੜ ਨੂੰ। ਅੱਧ-ਉਨੀਂਦਰੇ ਜਾਗੋ-ਮੀਟੀ ਹਾਲਾਤਾਂ 'ਚ ਇਹ ਰਾਤ ਬਤੀਤ ਹੋ ਗਈ।

ਅੱਗੋਂ ੮ ਪੋਹ ਦੀ ਸਵੇਰ ਚੜ੍ਹਨ ਵਾਲੀ ਸੀ। ਹਰ ਰੋਜ ਦੇ ਨੇਮ ਅਨੁਸਾਰ ਮਾਤਾਵਾਂ ਅਤੇ ਬਾਕੀ ਜਥੇ ਦੇ ਮੈਂਬਰਾਂ ਨੇ ਵੀ ਇਸ਼ਨਾਨ ਕਰ ਪ੍ਰਮੇਸ਼ਰ ਨੂੰ ਯਾਦ ਕੀਤਾ ਤੇ ਰਾਤ ਦੀ ਬਣੀ ਹੋਈ ਵਿਉਂਤ ਅਨੁਸਾਰ ਭੇਸ ਵਟਾ ਕੇ ਇੱਥੋਂ ਅੱਗੇ ਚੱਲਣ ਦੀ ਤਿਆਰੀ ਕੀਤੀ। ਸਾਰਿਆਂ ਨੇ ਥੋੜਾ-ਬਹੁਤ ਭੋਜਨ-ਪਾਣੀ ਛਕਿਆ ਤੇ ਕੁੱਝ ਰਸਤੇ

ਲਈ ਪੱਲੇ ਬੰਨ ਲਿਆ ਅਤੇ ਠੰਡ ਤੋਂ ਬਚਣ ਲਈ ਗਰਮ ਭਾਰੇ ਕੱਪੜੇ ਵੀ ਲੈ ਲਏ। ਰੋਪੜ ਦੇ ਇਸ ਪਰਿਵਾਰ ਨੇ ਮਾਤਾਵਾਂ ਨੂੰ ਨਮਸਕਾਰ ਕਰ ਭਰੇ ਹੋਏ ਮਨ ਨਾਲ ਵਿਦਾਇਗੀ ਦਿੱਤੀ। ਭਰ ਸਿਆਲ ਪੋਹ ਦਾ ਮਹੀਨਾ ਅਤੇ ਨੇੜੇ ਸਤਲੁਜ ਦਰਿਆ ਵਗਦਾ ਹੋਣ ਕਾਰਨ ਧੁੰਦ ਦਾ ਪਸਾਰਾ ਪਸਰਿਆ ਹੋਇਆ ਸੀ। ਠੰਡ ਹੋਣ ਕਰਕੇ ਲੋਕ ਆਪੋ-ਆਪਣੇ ਘਰਾਂ 'ਚ ਵੜੇ ਹੋਏ ਸੀ ਤੇ ਅਜੇ ਦਿਨ ਨਹੀਂ ਸੀ ਚੜਿਆ। ਚੁੱਪ-ਚਪੀਤੇ ਮਾਤਾਵਾਂ ਦਾ ਇਹ ਜਥਾ ਬੈਲ-ਗੱਡੀ (ਬਲਦਾਂ ਨਾਲ ਚੱਲਣ ਵਾਲੀ ਬੱਘੀ) ਵਿੱਚ ਬੈਠ ਗਿਆ ਤੇ ਅਗਲੇ ਸਫ਼ਰ ਲਈ ਚੱਲ ਪਿਆ। ਬੈਲ-ਗੱਡੀ ਘਰ ਦੇ ਆਸ-ਪਾਸ ਹੀ ਖੜੀ ਕੀਤੀ ਗਈ ਸੀ ਜੋ ਰੋਪੜ ਵਾਲੇ ਪਰਿਵਾਰ ਦੀ ਆਪਣੀ ਸੀ। ਬੈਲ-ਗੱਡੀ ਵਿੱਚ ਬੈਠਣ ਸਮੇਂ ਦੋਨੋ ਮਾਤਾਵਾਂ ਅਤੇ ਦੋਵੇਂ ਗੋਲੀਆਂ ਸਮੇਤ ਭਾਈ ਮਨੀ ਸਿੰਘ, ਜਵਾਹਰ ਸਿੰਘ ਤੇ ਧੰਨਾ ਸਿੰਘ ਨੇ ਮੁਸਲਮਾਨਾਂ ਵਰਗੇ ਪਠਾਣੀ ਪਹਿਰਾਵੇ ਪਾਏ ਹੋਏ ਸੀ (ਮਾਤਾਵਾਂ ਅਤੇ ਗੋਲੀਆਂ ਦਾ ਪਠਾਣੀ ਪਹਿਰਾਵਾਂ ਵੀ ਮਰਦਾਵਾਂ ਸੀ)। ਇਹ ਸਾਰਾ ਜਥਾ ਬੈਲ-ਗੱਡੀ ਵਿੱਚ ਬੈਠਾ ਹੋਇਆ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਪਠਾਣ ਮੁਸਲਮਾਨ ਆਪਣੇ ਸਾਕ-ਸੰਬੰਧੀਆਂ ਦੇ ਕਿਸੇ ਦਿਨ-ਸੁਦ (ਖੁਸ਼ੀ-ਗਮੀ) ਵਿੱਚ ਸ਼ਾਮਿਲ ਹੋਣ ਲਈ ਜਾ ਰਹੇ ਹੋਣ। ਅਜਿਹੇ ਸਮੇਂ ਰਾਜੇ-ਮਹਾਰਾਜਿਆਂ ਦੇ ਜੀਵਨ ਵਿੱਚ ਕਈ ਵਾਰ ਆਏ ਨੇ ਜਦੋਂ ਉਨ੍ਹਾਂ ਨੂੰ ਦੁਸ਼ਮਣ ਦੀ ਮਾਰ ਤੋਂ ਬਚਣ ਲਈ ਭੇਸ ਵਟਾ ਕੇ ਨਿਕਲਣਾ ਪਿਆ। ਇਸ ਤਰ੍ਹਾਂ ਭੇਸ ਵਟਾ ਕੇ ਬਚ ਨਿਕਲਣਾ ਵੀ ਯੁੱਧ ਨੀਤੀ ਦਾ ਹੀ ਹਿੱਸਾ ਹੈ ਤੇ ਇਹ ਕੰਮ ਵੀ ਕੋਈ ਕਮਜੋਰ ਦਿਲ ਵਾਲਾ ਨਹੀਂ ਕਰ ਸਕਦਾ। ਰੋਪੜ ਤੋਂ ਚੱਲਿਆ ਮਾਤਾਵਾਂ ਦਾ ਇਹ ਗੁਪਤ ਜਥਾ ਅੱਗੇ ਕਿੱਥੇ ਠਹਿਰਿਆ ਤੇ ਅਗਲੇ ਪੜਾਅ ਉਨ੍ਹਾਂ ਨੇ ਕਿੱਥੇ-ਕਿੱਥੇ ਕੀਤੇ ਅਤੇ ਕਿਨ੍ਹਾਂ ਰਾਹਾਂ ਤੋਂ ਹੁੰਦਾ ਹੋਇਆ ਦਿੱਲੀ ਪਹੁੰਚਿਆ ਇਸ ਬਾਰੇ ਇਤਿਹਾਸ ਵਿੱਚੋਂ ਕੋਈ ਲੜੀ ਵਾਰ ਜਾਣਕਾਰੀ ਨਹੀਂ ਮਿਲਦੀ। ਇਤਿਹਾਸ ਦੇ ਵਰਕਿਆਂ ਵਿੱਚੋਂ ਕੁੱਝ ਕਣੀਆਂ ਢੂੰਡ ਕੇ ਮਾਤਾਵਾਂ ਦੇ ਠਹਿਰਨ ਦੀਆਂ ਕੁੱਝ ਕੁ ਥਾਵਾਂ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ:- (੧) ਰੋਪੜ ਸ਼ਹਿਰ (੨) ਪਿੰਡ ਸੋਹਾਣਾ, ਤਹਿਸੀਲ ਮੋਹਾਲੀ (੩) ਭਦੌੜ, ਜਿਲ੍ਹਾ ਬਰਨਾਲਾ (੪) ਕੋਟਕਪੂਰਾ, ਜਿਲ੍ਹਾ ਫਰੀਦਕੋਟ (੫) ਨਾਹਣ, ਹਿਮਾਚਲ ਪ੍ਰਦੇਸ਼ (੬) ਹਰਿਦੁਆਰ, ਉਤਰਾਂਚਲ ਪ੍ਰਦੇਸ਼ (੭) ਜਵਾਲਾਪੁਰ, ਨਜਦੀਕ ਹਰਿਦੁਆਰ (੮) ਪੁਰਾਣੀ ਦਿੱਲੀ, ਮੁਹੱਲਾ ਦਿਲਵਾਲੀ ਸਿੰਘਾਂ

## ਉਸ ਘਰ ਦੀ ਜਾਣਕਾਰੀ ਜਿੱਥੇ ਮਾਤਾਵਾਂ ਨੇ ਇੱਕ ਰਾਤ ਵਿਸ਼ਰਾਮ

## ਕੀਤਾ ਸੀ

ਗੁਰੂ ਕਾਲ ਸਮੇਂ ਤੋਂ ਲੈ ਕੇ ਉਸ ਤੋਂ ਬਾਅਦ ਤੱਕ ਮੁਹੱਲਾ ਉੱਚਾ ਖੇੜਾ 'ਚ ਗੁਰੂ ਘਰ ਨੂੰ ਮੰਨਣ-ਪੂਜਣ ਵਾਲੇ ਸਿੱਖ-ਸੇਵਕ ਬਹੁਤ ਸਨ। ਗੁਰੂ ਪਰਿਵਾਰ 'ਤੇ ਪਈ ਭੀੜ ਵੇਲੇ ਮਾਤਾਵਾਂ ਲਈ ਰੋਪੜ ਸ਼ਹਿਰ 'ਚ ਸਭ ਤੋਂ ਸਹੀ ਤੇ ਸੁਰੱਖਿਅਤ ਟਿਕਾਣਾ ਉਸ ਵਕਤ ਉੱਚਾ ਖੇੜਾ ਮੁਹੱਲਾ ਸੀ। ਅਤਿ ਬਿਪਤਾ ਦੇ ਸਮੇਂ ਭਾਈ ਜਵਾਹਰ ਸਿੰਘ ਮਾਤਾਵਾਂ ਨੂੰ ਇੱਥੇ ਸਹੀ-ਸਲਾਮਤ ਆਪਣੇ ਰਿਸ਼ਤੇਦਾਰਾਂ ਦੇ ਘਰ ਲਿਆਉਣ 'ਚ ਸਫਲ ਹੋਇਆ ਸੀ। ਉਸ ਦੇ ਰਿਸ਼ਤੇਦਾਰ ਏਸੇ ਉੱਚਾ ਖੇੜਾ ਮੁਹੱਲਾ 'ਚ ਵਸਦੇ ਸਨ। ਰੋਪੜ ਸ਼ਹਿਰ ਵਿੱਚ ਭਾਈ ਜਵਾਹਰ ਸਿੰਘ ਦੇ ਰਿਸ਼ਤੇਦਾਰਾਂ ਦੇ ਘਰ ਮਾਤਾਵਾਂ ਨੇ ਇੱਕ ਰਾਤ ਬਹੁਤ ਹੀ ਲੁਕਵੇਂ ਤਰੀਕੇ ਨਾਲ ਬਤੀਤ ਕੀਤੀ ਸੀ। ਉਸ ਵੇਲੇ ਇਹ ਭੇਦ ਬਹੁਤ ਹੀ ਗੁਪਤ ਰੱਖਿਆ ਗਿਆ। ਕਿਸੇ ਨੂੰ ਸੂਹ ਤੱਕ ਨਾ ਲੱਗਣ ਦਿੱਤੀ। ਭੇਦ ਏਨਾ ਜ਼ਿਆਦਾ ਗੁੱਝਾ ਹੋ ਗਿਆ ਕਿ ਅੱਜ ਤਿੰਨ ਸਦੀਆਂ ਤੋਂ ਜ਼ਿਆਦਾ ਸਮਾਂ ਬੀਤ ਜਾਣ ਤੀਕਰ ਵੀ ਇਸ ਭੇਦ ਦਾ ਸੱਚ ਸਾਹਮਣੇ ਨਾ ਆ ਸਕਿਆ। ਇਸ ਗੁੱਝੇ ਭੇਦ ਦੀਆਂ ਤੰਦਾਂ ਨੂੰ ਮੈਂ (ਲੇਖਕ) ਕਈ ਸਾਲਾਂ ਵਿੱਚ ਗੁਰੂ ਪ੍ਰੀਤ ਦੀ ਲਗਨ ਵਿੱਚ ਮਗਨ ਹੋ ਕੇ ਖੋਲ੍ਹਣ ਦਾ ਯਤਨ ਕੀਤਾ ਹੈ। ਲੰਮੇਰੇ ਸਮੇਂ ਦੀ ਇਤਿਹਾਸਕ ਬਾਤ ਦੀ ਦਰਦਨਾਕ ਰਾਤ ਦੀਆਂ ਪੈੜਾਂ ਉੱਚਾ ਖੇੜਾ ਤੱਕ ਜਾ ਪੁੱਜੀਆਂ ਨੇ। ਇੱਥੇ ਸਿੱਖ ਵਸੋਂ ਬਹੁਤ ਘੱਟ ਹੈ ਤੇ ਹੋਰ ਕਈ ਬਰਾਦਰੀਆਂ ਦੇ ਲੋਕ ਵਸਦੇ ਨੇ, ਜਿਨ੍ਹਾਂ ਵਿੱਚ ਬ੍ਰਾਹਮਣ ਪਰਿਵਾਰਾਂ ਦੀ ਗਿਣਤੀ ਜ਼ਿਆਦਾ ਹੈ। ਇੱਥੇ ਉਹ ਪਰਿਵਾਰ ਬਹੁਤ ਹੀ ਘੱਟ ਨੇ ਜੋ ਸਦੀਆਂ ਤੋਂ ਲੈ ਕੇ ਏਸੇ ਹੀ ਮੁਹੱਲੇ ਦੇ ਪੱਕੇ ਵਸਨੀਕ ਹੋਣ। ਅਰੋੜਾ ਬਰਾਦਰੀ ਨਾਲ ਸੰਬੰਧਿਤ ਸਿਰਫ਼ ਇੱਕ ਹੀ ਪਰਿਵਾਰ ਇਸ ਮੁਹੱਲੇ ਵਿੱਚ ਵਸਦਾ ਹੈ ਜੋ ਜੱਦੀ-ਪੁਸ਼ਤੀ ਏਸੇ ਹੀ ਮੁਹੱਲੇ ਦਾ ਪੱਕਾ ਵਸਨੀਕ ਹੈ। ਇਨ੍ਹਾਂ ਦਾ ਘਰ ਨਿੱਕੀਆਂ ਇੱਟਾਂ ਨਾਲ ਬਣਿਆ ਹੋਇਆ ਹੈ ਤੇ ਇਸਦੀ ਚਿਣਾਈ ਚੂਨੇ ਨਾਲ ਕੀਤੀ ਹੋਈ ਹੈ। ਘਰ ਦੇ ਮੁੱਖ ਦਰਵਾਜੇ ਦੀ ਕੰਧ 'ਤੇ ਹੱਥ ਨਕਾਸ਼ੀ ਨਾਲ ਗੁਰੂ ਨਾਨਕ ਦੇਵ ਜੀ ਦੇ ਨਾਲ ਭਾਈ ਮਰਦਾਨਾ ਜੀ ਤੇ ਭਾਈ ਬਾਲਾ ਜੀ ਦੀ ਤਸਵੀਰ ਉੱਕਰੀ ਹੋਈ ਸੀ ਜੋ ਨਵੀਨ ਰੰਗ-ਰੋਗਨ ਦੇ ਥੱਲੇ ਦੱਬ ਕੇ ਰਹਿ ਗਈ। ਇਹ ਤਸਵੀਰ ਇਸ ਘਰ ਵਿੱਚ ਵਸਣ ਵਾਲੇ ਅਰੋੜਾ ਪਰਿਵਾਰ ਦੇ ਵਡੇਰਿਆਂ ਦਾ ਸਿੱਖੀ ਪ੍ਰਤੀ ਸ਼ਰਧਾ ਦਾ ਅਕਸ ਪੇਸ਼ ਕਰਦੀ ਸੀ। ਇਹ ਘਰ ਕਦੋਂ ਤੇ ਕਿਸ ਨੇ ਬਣਾਇਆ ਇਸ ਬਾਰੇ ਘਰ ਦੇ ਜੀਆਂ ਦੀਆਂ ਤਿੰਨ ਪੀੜੀਆਂ ਪਿਛਾਂਹ ਤੱਕ ਵੀ ਕਿਸੇ ਨੂੰ ਕੋਈ ਜਾਣਕਾਰੀ ਨਹੀਂ। ਇਸ ਦੀ ਪੁਰਾਤਨਤਾ ਨੂੰ ਦੇਖ ਕੇ ਇਹੀ ਲੱਗਦਾ ਹੈ ਕਿ ਇਹ ਸਦੀਆਂ ਪਹਿਲਾਂ ਬਣਿਆ ਹੋਵੇਗਾ। ਇਸ ਦੀ ਪੁਸ਼ਟੀ ਤਾਂ

ਪੁਰਾਤਨ ਵਿਭਾਗ ਦੇ ਖੋਜੀ ਮਾਹਿਰ ਹੀ ਕਰ ਸਕਦੇ ਹਨ। ਦੋ ਮੰਜ਼ਿਲਾਂ ਉੱਸਰੇ ਇਸ ਘਰ ਦੀ ਠਾਠ ਨੂੰ ਦੇਖ ਕੇ ਇਹ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਸ ਘਰ ਦਾ ਘੇਰਾ ਬਹੁਤ ਵਿਸ਼ਾਲ ਹੋਵੇਗਾ। ਇਸ ਦੇ ਆਲੇ-ਦੁਆਲੇ ਚਾਰ ਦੀਵਾਰੀ ਅਤੇ ਨੌਕਰ-ਚਾਕਰਾਂ ਲਈ ਕਈ ਕਮਰੇ ਵੀ ਬਣੇ ਹੋਣਗੇ। ਮੌਜੂਦਾ ਘਰ ਦੀ ਇਹ ਪੁਰਾਤਨ ਇਮਾਰਤ ਆਪਣੇ ਵੇਲੇ ਬਣੇ ਇਸ ਘਰ ਦਾ ਵਿਚਕਾਰਲਾ ਅਤੇ ਪ੍ਰਮੁੱਖ ਹਿੱਸਾ ਹੈ। ਦੱਖਣ ਦਿਸ਼ਾ ਵੱਲ ਨੂੰ ਖੁੱਲਦੇ ਮੁੱਖ ਦਰਵਾਜੇ ਦੀ ਉੱਪਰਲੀ ਮੰਜ਼ਿਲ 'ਤੇ ਲੱਕੜ ਦੇ ਵਾਧਰੇ ਨਾਲ ਕੀਤੀ ਹੋਈ ਕਾਰਾਗਰੀ ਖਤਮ ਹੋ ਗਈ ਹੈ। ਇਸ ਦਰਵਾਜੇ ਦੇ ਅੰਦਰ ਪ੍ਰਵੇਸ਼ ਕਰਦਿਆਂ ਛੋਟੀ ਜਿਹੀ ਡਿਉੜੀ ਵਿੱਚ ਦੀ ਖੱਬੇ ਹੱਥ ਨੂੰ ਪੌੜੀਆਂ ਚੜ੍ਹ ਕੇ ਉੱਪਰਲੀ ਮੰਜ਼ਿਲ 'ਤੇ ਪੁੱਜ ਜਾਈਦਾ ਹੈ। ਉੱਤਰ ਦਿਸ਼ਾ ਵੱਲ ਨੂੰ ਘਰ ਦੇ ਪਿਛਲੇ ਪਾਸੇ ਥੱਲੇ ਤੇ ਉੱਤੇ ਇੱਕ-ਦੂਜੇ ਦੇ ਅੱਗੇ-ਪਿੱਛੇ ਦੋ ਕੋਠੜੀਆਂ ਬਣੀਆਂ ਹੋਈਆਂ ਨੇ ਜੋ ੮ ਫੁੱਟ ਚੌੜੀਆਂ ਤੇ ੧੫ ਫੁੱਟ ਲੰਬੀਆਂ ਹਨ। ਇਸ ਘਰ ਵਿੱਚ ਇੱਕ ਸਿੱਲ ਤੇ ਵੱਟਾ ਵੀ ਦੇਖਣ ਨੂੰ ਮਿਲਿਆ ਜੋ ਸਦੀਆਂ ਪਿਛਾਂਹ ਦੀ ਬਾਤ ਕਰਦਾ ਹੈ। ਇਸ ਤਰ੍ਹਾਂ ਦਾ ਵੱਟਾ ਰੋਪੜ ਦੇ ਪੁਰਾਤਨ ਅਜਾਇਬ ਘਰ ਵਿੱਚ ਵੀ ਲੇਖਕ ਨੇ ਦੇਖਿਆ ਹੈ। ਪੁਰਾਣੇ ਸਮਿਆਂ 'ਚ ਪੀਸਣ ਵਾਲੀ ਵਸਤੂ ਨੂੰ ਪੱਥਰ ਦੀ ਸਿੱਲ 'ਤੇ ਰੱਖ ਕੇ ਪੱਥਰ ਦੇ ਵੱਟੇ ਨਾਲ ਪੀਸਿਆ ਜਾਂਦਾ ਸੀ। ਪੀੜੀ ਦਰ ਪੀੜੀ ਏਸੇ ਹੀ ਘਰ ਵਿੱਚ ਇਨ੍ਹਾਂ ਦੇ ਵੱਡੇ-ਵਡੇਰੇ ਵਸਦੇ ਰਹੇ ਨੇ। ਰੋਪੜ ਦੇ ਸਿੱਖ ਰਾਜਾ ਭੂਪ ਸਿੰਘ ਦੇ ਵੇਲੇ ਇਸ ਘਰ ਦਾ ਮੁਖੀ ਤਲੋਕ ਸਿੰਘ ਅਰੋੜਾ ਸੀ। ਉਸ ਦੀ ਮਾਲੀ ਅਤੇ ਸਿੱਖੀ ਦੇ ਪੱਖੋਂ ਨਰੋਈ ਸਥਿਤੀ ਇਹ ਦਰਸਾਉਂਦੀ ਹੈ ਕਿ ਉਸ ਦਾ ਰਾਜਾ ਭੂਪ ਸਿੰਘ ਨਾਲ ਗੂੜ੍ਹਾ ਮੇਲ-ਮਿਲਾਪ ਹੋਵੇਗਾ। ਤਲੋਕ ਸਿੰਘ ਦੇ ਪੁੱਤਰ ਸੁੰਦਰ ਸਿੰਘ ਨੇ ਜਨਵਰੀ, ੧੯੯੦ ਈ: ਨੂੰ ਜਾਤੀ ਰਾਮ ਖੱਤਰੀ ਕੋਲੋਂ ਰੋਪੜ 'ਚ ਕੋਈ ਥਾਂ ਖਰੀਦੀ ਸੀ ਜੋ ਉਰਦੂ ਵਿੱਚ ਲਿਖੇ ਅਸਟਾਮ ਪੇਪਰ 'ਤੇ ਲਿਖਿਆ ਹੋਇਆ ਹੈ। ਇਹ ਪੇਪਰ ਮੈਨੂੰ (ਲੇਖਕ) ਏਸੇ ਪਰਿਵਾਰ ਕੋਲੋਂ ਮਿਲਿਆ ਸੀ। ਇਹ ਦੋਵੇਂ ਪਿਓ-ਪੁੱਤਰ (ਤਲੋਕ ਸਿੰਘ, ਸੁੰਦਰ ਸਿੰਘ) ਰੱਜੇ-ਪੁੱਜੇ ਹੋਣ ਦੇ ਨਾਲ-ਨਾਲ ਗੁਰੂ ਘਰ ਦੇ ਸਿੱਖ ਵੀ ਸਨ। ਸੁੰਦਰ ਸਿੰਘ ਦੀ ਮੌਤ ੧੯੨੨ ਈ: ਵਿੱਚ ਹੋਈ ਤੇ ਉਸ ਦੀ ਪਤਨੀ ਭਗਵੰਤੀ ੧੯੫੩ ਈ: ਨੂੰ ਚਲਾਣੇ ਕਰ ਗਈ। ਭਗਵੰਤੀ ਤੇ ਸੁੰਦਰ ਸਿੰਘ ਦਾ ਪੁੱਤਰ ਅੱਛਰੂ ਮੱਲ ਸੀ। ਉਸਦਾ ਵਿਆਹ ਹਰਬੰਸ ਕੌਰ ਨਾਲ ਹੋਇਆ ਜਿਸ ਨੂੰ ਘਰ ਵਿੱਚ ਮਾਲਣ ਕਿਹਾ ਜਾਂਦਾ ਸੀ। ਹਰਬੰਸ ਕੌਰ, ਅੱਛਰੂ ਮੱਲ ਦੇ ਦੂਜੇ ਵਿਆਹ ਦੀ ਪਤਨੀ ਸੀ। ਉਸ ਸਮੇਂ ਹਿੰਦੂ ਸਮਾਜ ਵਿੱਚ ਦੂਜੇ ਵਿਆਹ ਦੀ ਪਤਨੀ ਨੂੰ ਮਾਲਣ ਕਿਹਾ ਜਾਂਦਾ ਸੀ। ਇਨ੍ਹਾਂ ਦੇ ਉਲਾਦ ਹੋ ਕੇ ਮਰ ਜਾਇਆ

ਕਰਦੀ ਫਿਰ ਦੋਵਾਂ ਜੀਆਂ ਨੇ ਗੁਰਦੁਆਰੇ ਜਾ ਕੇ ਅਰਦਾਸ ਕਰਵਾਈ ਤਾਂ ਪੁੱਤਰ ਦੀ ਪ੍ਰਾਪਤੀ ਹੋਈ ਤੇ ਉਹ ਜੀਵਤ ਰਿਹਾ। ਗੁਰੂ ਘਰ ਵਿੱਚ ਇਨ੍ਹਾਂ ਦੀ ਬਹੁਤ ਸ਼ਰਧਾ ਸੀ, ਗੁਰੂ ਘਰੋਂ ਪੁੱਤਰ ਪ੍ਰਾਪਤ ਹੋਣ 'ਤੇ ਉਸਦਾ ਨਾਂ ਗੁਰਕ੍ਰਿਪਾਲ ਸਿੰਘ ਰੱਖਿਆ ਗਿਆ। ਅੱਛਰੂ ਮੱਲ ੧੯੭੭ ਈ: ਨੂੰ ਚਲਾਣੇ ਕਰ ਗਿਆ, ਹਰਬੰਸ ਕੌਰ ੧੯੯੮ ਈ: ਤੱਕ ਜਿਊਂਦੀ ਰਹੀ। ਹਰਬੰਸ ਕੌਰ ਆਪਣੇ ਪਰਿਵਾਰ ਵਿੱਚ ਕਿਹਾ ਕਰਦੀ ਸੀ, **"ਤੁਹਾਨੂੰ ਨਹੀਂ ਪਤਾ ਆਪਣਾ ਘਰ ਕਿੰਨਾ ਪਵਿੱਤਰ ਹੈ, ਆਪਣਾ ਘਰ ਬਹੁਤ ਪਵਿੱਤਰ ਹੈ।"** ਉਹ ਘਰ ਦੀ ਦੂਸਰੀ ਮੰਜਿਲ ਉੱਤੇ ਇੱਕ-ਦੂਜੇ ਦੇ ਅੱਗੇ-ਪਿੱਛੇ ਬਣੀਆਂ ਦੋ ਕੋਠੜੀਆਂ ਨੂੰ ਖਾਸ ਮੰਨਦੀ ਤੇ ਰਿਪੇਅਰ ਆਦਿਕ ਵੀ ਨਾ ਕਰਨ ਦਿੰਦੀ, ਉਨ੍ਹਾਂ ਨੂੰ ਜਿਉਂ ਦਾ ਤਿਉਂ ਰੱਖਣ ਬਾਰੇ ਕਹਿੰਦੀ। ਹਰਬੰਸ ਕੌਰ ਨੇ ਘਰ ਦੇ ਵਡੇਰਿਆਂ ਕੋਲੋਂ ਇਸ ਘਰ ਵਿੱਚ ਪਵਿੱਤਰ ਰੂਹਾਂ ਦੇ ਚਰਨ ਪੈਣ ਬਾਬਤ ਧੁੰਦਲਾ ਜਿਹਾ ਸੁਣਿਆ ਜ਼ਰੂਰ ਹੋਵੇਗਾ ਪਰ ਉਹ ਸਮੇਂ ਦੇ ਗੁਭਾਰ ਵਿੱਚ ਗੁਆਚੇ ਸੱਚ ਨੂੰ ਸਪੱਸ਼ਟ ਨਾ ਕਰ ਸਕੀ। ਹਰਬੰਸ ਕੌਰ ਦੇ ਸਹੁਰਾ ਪਰਿਵਾਰ ਦੇ ਪੁਰਖੇ ਸਿੱਖੀ ਵਾਲਾ ਪ੍ਰਪੱਕ ਜੀਵਨ ਜਿਉਣ ਵਾਲੇ ਗੁਰਸਿੱਖ ਜਿਉੜੇ ਸਨ। ਅੱਜ ਮੌਜੂਦਾ ਸਮੇਂ ਵਿੱਚ ਇਸ ਪਰਿਵਾਰ ਵਿੱਚ ਪ੍ਰਪੱਕ ਸਿੱਖੀ ਤਾਂ ਕਾਇਮ ਨਾ ਰਹੀ ਪਰ ਆਸਥਾ ਅਜੇ ਵੀ ਗੁਰੂ ਘਰ ਵਿੱਚ ਬਣੀ ਹੋਈ ਹੈ। ਘਰ ਵਿੱਚ ਖੁਸ਼ੀ-ਗਮੀਂ ਦੇ ਸਮੇਂ ਇਹ ਪਰਿਵਾਰ ਕੀਰਤਪੁਰ ਸਾਹਿਬ, ਬਾਬਾ ਗੁਰਦਿੱਤਾ ਜੀ ਦੇ ਅਸਥਾਨ 'ਤੇ ਹਾਜਰੀ ਜ਼ਰੂਰ ਭਰਦਾ ਹੈ। ਜਿਨ੍ਹਾਂ ਗੁਰਸਿੱਖਾਂ ਨੇ ਮਾਤਾਵਾਂ ਨੂੰ ਆਪਣੇ ਇਸ ਘਰ ਵਿੱਚ ਨਿਵਾਸ ਕਰਵਾਰਿਆ ਸੀ ਉਨ੍ਹਾਂ ਗੁਰਸਿੱਖਾਂ ਦੀ ਪੀੜੀ ਵਿੱਚੋਂ ਅੱਜ ਮੌਜੂਦਾ ਸਮੇਂ ਵਿੱਚ ਕੋਈ ਵੀ ਜੀਵਤ ਨਹੀਂ ਹੈ। ਜੇਕਰ ਉਨ੍ਹਾਂ ਦੀ ਵੰਸ਼ ਚਲਦੀ ਹੁੰਦੀ ਤਾਂ ਸੀਨੇ-ਬਾ-ਸੀਨੇ ਮਾਤਾਵਾਂ ਦੇ ਰਾਤ ਕੱਟਣ ਬਾਰੇ ਸਪੱਸ਼ਟ ਜਾਣਕਾਰੀ ਜ਼ਰੂਰ ਮਿਲਦੀ ਰਹਿਣੀ ਸੀ। ਉਸ ਪੀੜੀ ਦੇ ਅਗਲੇਰੇ ਵਾਰਿਸ ਨਾ ਹੋਣ ਕਾਰਨ ਓਸੇ ਹੀ ਵੰਸ਼ ਦੇ ਸ਼ਰੀਕੇ-ਭਾਈਚਾਰੇ ਵਿੱਚੋਂ ਤਲੋਕ ਸਿੰਘ ਅਰੋੜਾ ਦੇ ਵਡੇਰੇ ਉਨ੍ਹਾਂ ਦੀ ਜਾਇਦਾਦ ਅਤੇ ਇਸ ਘਰ ਦੇ ਵਾਰਿਸ ਬਣ ਗਏ। ਪ੍ਰਮੁੱਖ ਵੰਸ਼ ਨਾ ਹੋਣ ਕਾਰਨ ਤਲੋਕ ਸਿੰਘ ਅਰੋੜਾ ਦੇ ਅਗਲੇਰੇ ਵਾਰਿਸਾਂ ਵਿੱਚ ਮਾਤਾਵਾਂ ਬਾਰੇ ਜਾਣਕਾਰੀ ਬਹੁਤ ਹੀ ਮੱਧਮ ਤੇ ਧੁੰਦਲੀ ਪੈ ਗਈ। ਮਾਤਾਵਾਂ ਦੇ ਚਰਨ ਪੈਣ ਨਾਲ ਇਹ ਘਰ ਪਵਿੱਤਰ ਹੋਇਆ ਸੀ ਤੇ ਏਸੇ ਕਾਰਨ ਹੀ ਇਸ ਘਰ 'ਚ ਵਸਣ ਵਾਲਿਆਂ ਵਿੱਚ ਘਰ ਦੀ ਪਵਿੱਤਰਤਾ ਦੀ ਗਲ ਸੁਲਗਦੀ ਰਹੀ ਪਰ ਮਾਤਾਵਾਂ ਦੇ ਨਾਵਾਂ ਦੀ ਬਾਤ ਸਮੇਂ ਦੇ ਅੰਧੇਰ 'ਚ ਅਲੋਪ ਹੋ ਗਈ। ਹਰਬੰਸ ਕੌਰ ਤੱਕ ਸਿਰਫ਼ ਏਨੀ ਹੀ ਜਾਣਕਾਰੀ ਰਹਿ ਗਈ ਕਿ ਉਨ੍ਹਾਂ ਦਾ ਘਰ ਬਹੁਤ ਪਵਿੱਤਰ ਹੈ। ਮਾਤਾਵਾਂ ਨੂੰ ਆਪਣੇ ਰਿਸ਼ਤੇਦਾਰਾਂ ਦੇ

ਘਰ ਲਿਆਉਣ ਵਾਲਾ ਭਾਈ ਜਵਾਹਰ ਸਿੰਘ ਆਰਥਿਕ ਪੱਖੋਂ ਰੱਜਿਆ-ਪੁੱਜਿਆ ਅਰੋੜਾ ਬਰਾਦਰੀ ਨਾਲ ਸੰਬੰਧ ਰੱਖਣ ਵਾਲਾ ਪੂਰਨ ਗੁਰਸਿੱਖ ਸੀ। ਆਰਥਿਕ ਹਾਲਤ, ਬਰਾਦਰੀ ਅਤੇ ਗੁਰਸਿੱਖੀ ਇਹ ਤਿੰਨੋ ਹੀ ਪੱਖ ਭਾਈ ਜਵਾਹਰ ਸਿੰਘ ਅਤੇ ਇਸ ਅਰੋੜਾ ਪਰਿਵਾਰ ਦੇ ਵਡੇਰਿਆਂ ਨਾਲ ਆਪਸ ਵਿੱਚ ਪੂਰਾ-ਪੂਰਾ ਮੇਲ ਖਾਂਦੇ ਹਨ। ਇਨ੍ਹਾਂ ਤਿੰਨਾਂ ਪੱਖਾਂ ਤੋਂ ਭਾਈ ਜਵਾਹਰ ਸਿੰਘ ਅਰੋੜਾ (ਦਿੱਲੀ ਨਿਵਾਸੀ) ਦੀ ਰਿਸ਼ਤੇਦਾਰੀ ਇਸ ਅਰੋੜਾ ਪਰਿਵਾਰ ਨਾਲ ਸਹੀ ਢੁੱਕਦੀ ਹੈ।

ਪੁਰਾਣੇ ਸਮਿਆਂ 'ਚ ਆਮ ਲੋਕਾਂ ਦੀ ਵਸੋਂ ਆਪੋ-ਆਪਣੀ ਜਾਤ-ਬਰਾਦਰੀ ਦੇ ਆਸ-ਪਾਸ ਹੋਇਆ ਕਰਦੀ ਸੀ। ਅੱਜ ਮੌਜੂਦਾ ਸਮੇਂ 'ਚ ਵੀ ਭਾਰਤ ਦੇਸ ਦੇ ਪਿੰਡਾਂ ਦੇ ਆਮ ਲੋਕਾਂ ਨੂੰ ਆਪੋ-ਆਪਣੀ ਬਰਾਦਰੀ ਦੇ ਨੇੜੇ-ਨੇੜੇ ਵਸਦੇ ਹੋਏ ਦੇਖਿਆ ਜਾ ਸਕਦਾ ਹੈ। ਖੱਤਰੀ ਬਰਾਦਰੀ ਵਿੱਚੋਂ ਉਪਜੀ ਇੱਕ ਸ਼ਾਖਾ ਨੂੰ ਅਰੋੜਾ ਬਰਾਦਰੀ ਕਿਹਾ ਗਿਆ। ਗੁਰੂ ਕਾਲ ਵੇਲੇ ਇਨ੍ਹਾਂ ਦੋਵਾਂ ਬਰਾਦਰੀਆਂ ਵਿੱਚੋਂ ਕਈਆਂ ਨੇ ਸਿੱਖੀ ਧਾਰਨ ਕੀਤੀ। ਗੁਰੂ ਕਾਲ ਵੇਲੇ ਜਦੋਂ ਉੱਚਾ ਖੇੜਾ ਮੁਹੱਲਾ ਵਿੱਚ ਸਿੱਖ ਧਰਮ ਦੀਆਂ ਮਹਾਨ ਰੂਹਾਨੀ ਸ਼ਖਸੀਅਤਾਂ ਨੇ ਚਰਨ ਪਾਏ ਉਦੋਂ ਅਰੋੜਾ ਅਰ ਖੱਤਰੀ ਪਰਿਵਾਰਾਂ ਦੇ ਘਰ ਇੱਕ-ਦੂਜੇ ਦੇ ਆਸ-ਪਾਸ ਹੀ ਬਣੇ ਹੋਏ ਸਨ। ਇਨ੍ਹਾਂ ਦੀ ਵਸੋਂ ਪੂਰਬ ਦਿਸ਼ਾ ਵੱਲ ਸੀ ਤੇ ਪੱਛਮ ਦਿਸ਼ਾ ਸਤਲੁਜ ਦਰਿਆ ਦੇ ਨੇੜੇ ਮੁਸਲਮਾਨ ਭਾਈਚਾਰੇ ਦੇ ਲੋਕ ਵਸਦੇ ਸਨ। ਹਿੰਦੂ ਅਤੇ ਮੁਸਲਮਾਨਾਂ ਦੀ ਇਸ ਵਸੋਂ ਦੇ ਵਿਚਕਾਰ ਮੁਸਲਮਾਨ ਪਠਾਣਾਂ ਦਾ ਕਿਲ੍ਹਾ ਸੀ ਤੇ ਰੋਪੜ ਉੱਤੇ ਰਾਜ ਵੀ ਪਠਾਣ ਹੀ ਕਰਦੇ ਸੀ (ਪਠਾਣਾਂ ਦੇ ਕਿਲ੍ਹੇ ਵਾਲੀ ਥਾਂ ਨੂੰ ਹੁਣ ਪ੍ਰਾਚੀਨ ਸਥੱਲ ਕਿਹਾ ਜਾਂਦਾ ਹੈ। ਬਾਬਾ ਰਾਮਰਾਇ ਜੀ ਅਤੇ ਗੁਰੂ ਤੇਗ ਬਹਾਦਰ ਜੀ ਜਿਸ ਰਾਮ ਸ਼ਰਣ ਸੇਵਕ ਦੇ ਘਰ ਠਹਿਰੇ ਸੀ ਉਸ ਦੀ ਬਰਾਦਰੀ ਖੱਤਰੀ ਸੀ ਤੇ ਜਿਸ ਘਰ 'ਚ ਮਾਤਾਵਾਂ ਨੇ ਇੱਕ ਰਾਤ ਬਤੀਤ ਕੀਤੀ ਉਹ ਅਰੋੜਾ ਬਰਾਦਰੀ ਦੇ ਗੁਰਸਿੱਖ ਸਨ। ਇਨ੍ਹਾਂ ਗੁਰਸਿੱਖਾਂ ਅਤੇ ਰਾਮ ਸ਼ਰਣ ਖੱਤਰੀ ਦੇ ਘਰਾਂ ਦੀਆਂ ਕੰਧਾਂ ਇੱਕ-ਦੂਜੇ ਦੇ ਨਾਲ ਲਗਦੀਆਂ ਸਨ। ਗੁਰ ਇਤਿਹਾਸ ਦੇ ਪੰਨਿਆਂ ਅਤੇ ਰੋਪੜ ਸ਼ਹਿਰ ਦੀਆਂ ਗਲੀਆਂ ਦੀ ਧੂੜ ਵਿੱਚੋਂ ਕਿਣਕਾ-ਕਿਣਕਾ ਇੱਕਠਾ ਕਰਕੇ ਮੇਰੇ (ਲੇਖਕ) ਵਰਗਾ ਸਾਧਾਰਨ ਸਿੱਖ ਉਸ ਘਰ ਤੱਕ ਪੁੱਜਿਆ ਹੈ ਜਿੱਥੇ ਦੋਵੇਂ ਮਾਤਾਵਾਂ ਨੇ ਇੱਕ ਰਾਤ ਵਿਸ਼ਰਾਮ ਕੀਤਾ ਸੀ। ਇਤਿਹਾਸ ਦੇ ਚਾਨਣੇ ਤੇ ਖੋਜ-ਪੜਤਾਲ ਦੇ ਸਿੱਟੇ ਵਿੱਚੋਂ ਇਹੋ ਹੀ ਸਹੀ ਲੱਗਦਾ ਹੈ ਕਿ ਅਰੋੜਾ ਪਰਿਵਾਰ ਦਾ ਇਹ ਘਰ ਹੀ ਉਹ ਥਾਂ-ਟਿਕਾਣਾ ਹੈ ਜਿੱਥੇ ਦੋਨੋ ਮਾਤਾਵਾਂ ਨੇ ਪਰਿਵਾਰ ਨਾਲੋਂ ਵਿੱਛੜ ਕੇ ੭ ਪੋਹ, ੧੭੦੪ ਈ: ਦੀ ਇੱਕ ਰਾਤ ਬਤੀਤ ਕੀਤੀ

ਸੀ। ਤਿੰਨ ਸਦੀਆਂ ਤੋਂ ਵੱਧ ਸਮਾਂ ਬੀਤੇ ਇਸ ਇਤਿਹਾਸਕ ਬਿਰਤਾਂਤ ਦੇ ਜਿੰਨੇ ਕੁ ਤੱਥ ਨਿਖਾਰਨ ਦੀ ਮੇਰੀ ਸਮਰੱਥਾ ਸੀ ਉਹ ਮੇਰੇ ਕੋਲੋਂ ਨਿਖਾਰ ਹੋ ਗਏ ਹਨ। ਫਿਰ ਵੀ ਇਹ ਨਹੀਂ ਕਿਹਾ ਜਾ ਸਕਦਾ ਕਿ ਇਸਨੂੰ ਹੋਰ ਨਿਖਾਰਨ ਦੀ ਲੋੜ ਨਹੀਂ ਹੈ। ਗੁਰ ਇਤਿਹਾਸ ਦੇ ਪੁਰਾਤਨ ਸਰੋਤਾਂ ਵਿੱਚੋਂ ਨਵੀਨ ਲਿਖਤਾਂ ਹੋਰ ਤੋਂ ਹੋਰ ਨਿਖਰਦੀਆਂ ਹੀ ਆਈਆਂ ਹਨ। ਗੁਰੂ ਘਰ ਨੂੰ ਪ੍ਰੀਤ ਕਰਨ ਵਾਲੇ ਪ੍ਰੀਤਵਾਨ ਅਗਲੇਰੇ ਕਦਮ ਪੁੱਟਣ ਤਾਂ ਜੋ ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਕੌਰ ਜੀ ਦੇ ਨਾਂ ਦਾ ਗੁਰ ਅਸਥਾਨ ਇਸ ਅਰੋੜਾ ਪਰਿਵਾਰ ਦੇ ਘਰ ਵਾਲੀ ਥਾਂ ਉੱਤੇ ਉੱਸਰ ਜਾਵੇ। ਭਾਵੇਂ ਇਹ ਕਾਰਜ ਲੱਖਾਂ ਰੁਪਏ ਖਰਚ ਕਰਕੇ ਹੋਣ ਵਾਲਾ ਹੈ ਪਰ ਸਿੱਖ ਕੌਮ ਲਈ ਇਹ ਕੋਈ ਵੱਡੀ ਬਾਤ ਨਹੀਂ ਹੈ। ਵੱਡੀ ਤੇ ਕਠਿਨ ਬਾਤ ਤਾਂ ਉਹ ਸੀ ਜਦੋਂ ਪਰਿਵਾਰ ਨਾਲੋਂ ਵਿੱਛੜ ਕੇ ਸਾਡੀਆਂ ਮਾਤਾਵਾਂ ਭਿੱਜੇ ਹੋਏ ਕੱਪੜਿਆਂ ਤੇ ਠਰੇ ਹੋਏ ਚਰਨਾਂ ਨਾਲ ਇੱਥੇ ਆਈਆਂ ਸਨ। ਸਰਸਾ ਨਦੀ 'ਤੇ ਪਏ ਵਿਛੋੜੇ ਦੀ ਹਿਰਦੇ 'ਚ ਚੀਸ ਰੱਖਣ ਵਾਲੇ ਗੁਰੂ ਕੇ ਖਾਲਸਿਓ ਆਓ ਆਪਾਂ ਆਪਣੀਆਂ ਮਾਤਾਵਾਂ ਦਾ ਯਾਦਗਾਰੀ ਇਤਿਹਾਸਕ ਅਸਥਾਨ ਕਾਇਮ ਕਰੀਏ ਤੇ ਇਸ ਸੇਵਾ ਦੇ ਕਾਰਜ ਲਈ ਦਸਮ ਪਿਤਾ ਜੀ ਦੇ ਪਰਿਵਾਰ ਦੇ ਚਰਨਾਂ ਤੋਂ ਤਨ, ਮਨ, ਧਨ ਲੁਟਾ ਦਈਏ। ਇਸ ਇਤਿਹਾਸਕ ਘਰ ਦਾ ਪਤਾ ਇਹ ਹੈ:-

ਸ੍ਰੀਮਤੀ ਜਸਪਾਲ ਕੌਰ ਅਰੋੜਾ ਪਤਨੀ ਸਵ: ਗੁਰਕ੍ਰਿਪਾਲ ਸਿੰਘ
ਮਕਾਨ ਨੰ. ੯੭੪, ਮੁਹੱਲਾ ਉੱਚਾ ਖੇੜਾ
ਸ਼ਹਿਰ ਰੋਪੜ, ਪੰਜਾਬ।

## ਖੋਜ ਸਫ਼ਰ

ਮਾਤਾਵਾਂ ਦੇ ਰੋਪੜ 'ਚ ਰਾਤ ਬਤੀਤ ਕਰਨ ਵਾਲੇ ਥਾਂ-ਟਿਕਾਣੇ ਨੂੰ ਢੂੰਡਣ ਲਈ ਮੈਨੂੰ ਸੱਤ ਵਾਰੀ ਰੋਪੜ ਸ਼ਹਿਰ 'ਚ ਜਾ ਕੇ ਖੋਜ ਕਰਨ ਦਾ ਉੱਦਮ ਗੁਰੂ ਪਾਤਸ਼ਾਹ ਜੀ ਨੇ ਬਖਸ਼ਿਆ। ਰੋਪੜ ਦੇ ਗਲੀ-ਮੁਹੱਲਿਆਂ ਵਿੱਚ ਵਾਰ-ਵਾਰ ਘੁੰਮ ਕੇ ਕਈ ਸੂਝਵਾਨਾਂ ਤੋਂ ਇਤਿਹਾਸਕ ਜਾਣਕਾਰੀ ਪ੍ਰਾਪਤ ਕੀਤੀ। ਇਤਿਹਾਸ ਦੀਆਂ ਲਿਖਤਾਂ ਨੂੰ ਵਾਚ ਕੇ ਅਤੇ ਰੋਪੜ 'ਚ ਵਿਚਰ ਕੇ ਜੋ ਤੱਥ ਪ੍ਰਾਪਤ ਹੋਏ ਉਨ੍ਹਾਂ ਨੂੰ ਆਧਾਰ ਬਣਾ ਕੇ ਮਾਤਾਵਾਂ ਦੇ ਰਾਤ ਬਤੀਤ ਕਰਨ ਵਾਲੇ ਥਾਂ-ਟਿਕਾਣੇ ਦਾ ਜ਼ਿਕਰ ਕੀਤਾ ਹੈ। ੨੦੧੪ ਤੋਂ ੨੦੧੬ ਈ: ਦੇ ਵਿਚਕਾਰ ਇਸ ਖੋਜ ਦੌਰਾਨ ਰੋਪੜ 'ਚ ਬਹੁਤ ਸਾਰੇ ਲੋਕਾਂ ਨਾਲ ਮਿਲਾਪ ਹੋਇਆ ਤੇ ਸਾਰਿਆਂ ਨੇ ਹੀ ਬਹੁਤ ਸਹਿਯੋਗ ਦਿੱਤਾ। ਖੋਜ

ਕਰਨ ਦੀਆਂ ਤਾਰੀਖਾਂ ਅਤੇ ਖੋਜ ਵਿੱਚ ਸਹਿਯੋਗ ਦੇਣ ਵਾਲਿਆਂ ਦੇ ਨਾਵਾਂ ਦਾ ਸੰਖੇਪ ਵੇਰਵਾ ਇਸ ਤਰ੍ਹਾਂ ਹੈ:-

**ਖੋਜ ਕਰਨ ਦੀਆਂ ਤਾਰੀਖਾਂ**

| | |
|---|---|
| ਪਹਿਲੀ ਵਾਰ | ਮਿਤੀ ੧੯-੦੭-੨੦੧੪ |
| ਦੂਜੀ ਵਾਰ | ਮਿਤੀ ੧੭-੦੭-੨੦੧੪ |
| ਤੀਜੀ ਵਾਰ | ਮਿਤੀ ੨੭-੦੭-੨੦੧੪ |
| ਚੌਥੀ ਵਾਰ | ਮਿਤੀ ੧੭-੦੮-੨੦੧੪ |
| ਪੰਜਵੀਂ ਵਾਰ | ਮਿਤੀ ੨੮-੧੨-੨੦੧੫ |
| ਛੇਵੀਂ ਵਾਰ | ਮਿਤੀ ੦੮-੦੧-੨੦੧੬ |
| ਸੱਤਵੀਂ ਵਾਰ | ਮਿਤੀ ੦੯-੦੧-੨੦੧੬ |

੧) ਸ੍ਰੀ ਬ੍ਰਿਜ ਮੋਹਨ (ਉਮਰ ੬੦ ਸਾਲ), ਇਨ੍ਹਾਂ ਦੀ ਮੇਨ ਬਾਜ਼ਾਰ ਰੋਪੜ 'ਚ ਜਿਊਲਰੀ ਦੀ ਦੁਕਾਨ ਹੈ। ਇਨ੍ਹਾਂ ਨੇ ਕਈ ਸਿਆਣੀ ਉਮਰ ਦੇ ਬਜ਼ੁਰਗਾਂ ਨਾਲ ਸਾਡਾ ਮਿਲਾਪ ਕਰਵਾਇਆ ਤੇ ਖੋਜ ਦੌਰਾਨ ਤਨੋ, ਮਨੋ ਉੱਦਮ ਕਰਦੇ ਰਹੇ।

੨) ਸ੍ਰੀ ਹਰਬੰਸ ਲਾਲ ਬਹਿਲ (ਉਮਰ ੮੪ ਸਾਲ), ਰੋਪੜ, ਜੋ ਬ੍ਰਿਜ ਮੋਹਨ ਦੀ ਦੁਕਾਨ 'ਤੇ ਮਿਲੇ ਸਨ।

੩) ਸ੍ਰੀਮਤੀ ਜਸਪਾਲ ਕੌਰ ਅਰੋੜਾ (ਉਮਰ ੬੦ ਸਾਲ) ਅਤੇ ਇਨ੍ਹਾਂ ਦਾ ਸਾਰਾ ਪਰਿਵਾਰ (ਮੁਹੱਲਾ ਉੱਚਾ ਖੇੜਾ, ਰੋਪੜ), ਇਨ੍ਹਾਂ ਦੇ ਘਰ ਨੂੰ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀ ਚਰਨ ਛੋਹ ਪ੍ਰਾਪਤ ਹੈ।

੪) ਸ. ਜਗਜੀਤ ਸਿੰਘ ਅਰੋੜਾ (ਉਮਰ ੮੦ ਸਾਲ), ਰੋਪੜ, ਇਨ੍ਹਾਂ ਦੇ ਪੁੱਤਰ ਜਸਵੀਰ ਸਿੰਘ ਨਾਲ ਜਸਪਾਲ ਕੌਰ ਦੀ ਧੀ ਰਾਖੀ ਵਿਆਹੀ ਹੋਈ ਹੈ ਜੋ ਬਹੁਤ ਹੀ ਸਹਿਯੋਗੀ ਸਾਬਿਤ ਹੋਏ।

੫) ਸ. ਮੇਜਰ ਸਿੰਘ ਰਾਮਗੜ੍ਹੀਆ, ਇਹ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਦੇ ਭਰਾ ਹਨ ਜੋ ਅੱਜ-ਕੱਲ੍ਹ ਰੋਪੜ ਦੇ ਬਾਲਮੀਕ ਮੁਹੱਲੇ 'ਚ ਰਹਿੰਦੇ ਹਨ।

੬) ਬੀਬੀ ਹਰਜੀਤ ਕੌਰ ਅਤੇ ਰਾਮਗੜ੍ਹੀਆ ਪਰਿਵਾਰ, ਇਹ ਬੀਬੀ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਵਾਲਿਆਂ ਦੀ ਭਾਣਜੀ ਤੇ ਪ੍ਰਸਿੱਧ ਲੇਖਕ ਈਸ਼ਰ ਸਿੰਘ ਜੀ ਦੀ ਪੋਤ ਨੂੰਹ ਹੈ।

੭) ਸਿਮਰਨ ਸਿੰਘ ਲੈਕਚਰਾਰ ਪੁੱਤਰ ਸ. ਜਗਦੀਸ਼ ਸਿੰਘ (ਰਿਟਾ. ਪਟਵਾਰੀ) ਅਤੇ ਪਰਿਵਾਰ, ਪਿੰਡ ਹਵੇਲੀ ਕਲਾਂ, ਇਹ ਪਿੰਡ ਪ੍ਰਾਚੀਨ ਥੇਹ ਰੋਪੜ ਦੇ ਨਾਲ ਪੱਛਮ ਦਿਸ਼ਾ ਵੱਲ ਹੈ।

੮) ਸ. ਗੁਰਦੇਵ ਸਿੰਘ (ਉਮਰ ੮੫ ਸਾਲ), ਜੋ ੧੯੭੭ ਈ: ਤੱਕ ਮੁਹੱਲਾ ਉੱਚਾ ਖੇੜਾ, ਰੋਪੜ 'ਚ ਵਸਦੇ ਸਨ ਜੋ ਬਾਅਦ 'ਚ ਪੱਤਣ ਬਾਬਾ ਕੁੰਮਾ ਮਾਸ਼ਕੀ ਜੀ (ਨੇੜੇ ਪਿੰਡ ਚੱਕ ਢੇਰਾ) ਜਾ ਵਸੇ।

੯) ਸ੍ਰੀਮਾਨ ਧਨੀ ਰਾਮ (ਉਮਰ ੮੨ ਸਾਲ), ਆਪ ਜੀ ਬੀ. ਏ. ਤੱਕ ਪੜੇ ਹੋਏ ਨੇ ਤੇ ਹੁਣ ਪੰਜਾਬ ਸਿਵਲ ਸਕੱਤਰੇਤ ਮਹਿਕਮੇ ਤੋਂ ਰਿਟਾਇਰ ਹੋ ਗਏ ਹਨ। ਆਪ ਪਹਿਲਾਂ ਰੋਪੜ ਦੇ ਨੀਵਾਂ ਖੇੜਾ ਮੁਹੱਲਾ 'ਚ ਵਸਦੇ ਸੀ, ਅੱਜ-ਕੱਲ੍ਹ ਮੁਹਾਲੀ ਵਿੱਚ ਜਾ ਵਸੇ ਹਨ। ਇਨ੍ਹਾਂ ਦੇ ਨਾਲ ਮਿਲਾਪ ਬ੍ਰਿਜ ਮੋਹਨ ਜੀ ਨੇ ਕਰਵਾਇਆ ਸੀ। ਧਨੀ ਰਾਮ ਜੀ ਉਚੇਚੇ ਤੌਰ 'ਤੇ ਖੋਜ ਵਿੱਚ ਸਹਿਯੋਗ ਦੇਣ ਲਈ ਰੋਪੜ ਆਏ ਤੇ ਸਾਰਾ ਦਿਨ ਸਾਡੇ ਨਾਲ ਹੀ ਰਹੇ। ਆਪ ਜੀ ਇਤਿਹਾਸ ਦੀ ਸੋਝੀ ਰੱਖਣ ਵਾਲੇ ਬਹੁਤ ਹੀ ਸੂਝਵਾਨ ਤੇ ਮਿਲਾਪੜੇ ਸੁਭਾਅ ਦੇ ਮਾਲਕ ਹਨ।

## ਵਿਸ਼ੇਸ਼

(ਖੋਜ ਤੋਂ ਬਾਅਦ)

ਦਸਮ ਪਿਤਾ ਜੀ ਦੀ ਅਪਾਰ ਕ੍ਰਿਪਾ ਸਦਕਾ **ਇਤਿਹਾਸ ਬੋਲਦਾ ਹੈ** ਪੁਸਤਕ ਨੂੰ ਪੜ੍ਹ ਕੇ ਗੁਰੂ ਕੀਆਂ ਸਿੱਖ ਸੰਗਤਾਂ ਨੇ ਤਕੜਾ ਹੰਭਲਾ ਮਾਰਿਆ। ਉਨ੍ਹਾਂ ਨੇ ਮਾਤਾਵਾਂ ਦੇ ਠਹਿਰਨ ਵਾਲੇ ਇਸ ਇਤਿਹਾਸਕ ਘਰ ਨੂੰ ਬਣਦੀ ਭੇਟਾ ਦੇ ਕੇ ਗੁਰੂ ਗ੍ਰੰਥ

ਸਾਹਿਬ ਜੀ ਦੇ ਨਾਂ 'ਤੇ ਲਿਖਤ ਕਰਵਾ ਲਿਆ ਹੈ। ਘਰ ਦੀ ਉੱਪਰਲੀ ਮੰਜ਼ਿਲ ਉੱਤੇ ਮਿਤੀ ੧੨ ਫਰਵਰੀ, ੨੦੧੭ ਦਿਨ ਐਤਵਾਰ ਨੂੰ ਕੇਸਰੀ ਨਿਸ਼ਾਨ ਸਾਹਿਬ ਝੁਲਾ ਕੇ ਜੈਕਾਰਿਆਂ ਦੀ ਗੂੰਜ ਪਾਈ ਗਈ।

ਮਿਤੀ ੧੯ ਫਰਵਰੀ, ੨੦੧੭ ਦਿਨ ਐਤਵਾਰ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਇਸ ਅਸਥਾਨ ਦਾ ਨਾਂ **ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ** (ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ) ਰੱਖਿਆ ਗਿਆ। ਅਰਦਾਸ ਕਰਨ ਉਪਰੰਤ ਇਹ ਹੁਕਮਨਾਮਾ ਸਾਹਿਬ ਬਖਸ਼ਿਸ਼ ਹੋਇਆ ਸੀ :-

**ਸੋਰਠਿ ਮਹਲਾ ੫॥**
**ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ॥**
**ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ॥੧॥**

ਇਸ ਅਸਥਾਨ ਦਾ ਪ੍ਰਬੰਧ ਇਤਿਹਾਸਕ ਗੁਰਦੁਆਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ (ਯਾਦਗਰ ਛੰਨ ਬਾਬਾ ਕੁੰਮਾਂ ਮਾਸ਼ਕੀ ਜੀ) ਪਿੰਡ ਚੱਕ ਢੇਰਾ, ਜਿਲ੍ਹਾ ਰੋਪੜ ਦੀ ਪ੍ਰਬੰਧਕ ਕਮੇਟੀ ਕਰਦੀ ਹੈ।



# ਮਾਤਾਵਾਂ ਦੀਆਂ ਦਾਸੀਆਂ
# ਬੀਬੀ ਬਸੰਤ ਕੌਰ ਜੀ

ਬੀਬੀ ਬਸੰਤ ਕੌਰ ਦੇ ਮਾਤਾ-ਪਿਤਾ, ਪੁੱਤਰ ਤੇ ਪਤੀ ਅਚਾਨਕ ਕਿਸੇ ਦੁਰਘਟਨਾ 'ਚ ਪ੍ਰਲੋਕ ਸਿਧਾਰ ਗਏ ਤਾਂ ਇਹ ਬੀਬੀ ਜਿੰਦਗੀ ਤੋਂ ਉਪਰਾਮ ਹੋ ਕੇ ਆਪਣੇ ਨਗਰ ਤੋਂ ਅਨੰਦਪੁਰ ਸਾਹਿਬ ਗੁਰ ਚਰਨਾਂ 'ਚ ਆ ਗਈ। ਅੰਮ੍ਰਿਤ ਛਕ ਕੇ ਬਸੰਤ ਲਤਾ ਤੋਂ ਬੀਬੀ ਬਸੰਤ ਕੌਰ ਬਣ ਗਈ ਤੇ ਮਾਤਾ ਸਾਹਿਬ ਕੌਰ ਜੀ ਦੀ ਸੇਵਾ ਵਿੱਚ ਹਾਜ਼ਿਰ ਰਹਿਣ ਲੱਗੀ। ਭਰ ਜੋਬਨ 'ਚ ਦੁਖਿਆਰੀ ਹੋਈ ਬਸੰਤ ਕੌਰ ਸਾਰੇ ਗੁਣਾਂ ਨਾਲ ਰੱਜਵੀਂ ਤੇ ਸੁੰਦਰਤਾ ਪੱਖੋਂ ਵੀ ਚੌਗਣੀ ਸੀ। ਮਾਤਾ ਜੀ ਦੀ ਸੇਵਾ 'ਚ ਰਹਿੰਦਿਆਂ ਤੇ ਨਾਮ-ਬਾਣੀ ਪੜਦਿਆਂ ਇਸ ਦੇ ਟੁੱਟੇ ਹੋਏ ਮਨ ਨੂੰ ਟਿਕਾਓ ਤੇ ਆਤਮਿਕ ਨਾਮ-ਰਸ ਦਾ ਅਨੰਦ ਪ੍ਰਾਪਤ ਹੋਇਆ। ਆਪਣਾ ਸਾਰਾ ਜੀਵਨ ਮਾਤਾਵਾਂ ਦੀ ਸੇਵਾ ਕਰਦਿਆਂ ਏਸੇ ਹੀ ਅਨੰਦ ਵਿੱਚ ਉਸ ਨੇ ਬਤੀਤ ਕਰਨ ਦਾ ਮਨ ਹੀ ਮਨ ਸੰਕਲਪ ਧਾਰ ਲਿਆ। ਨਾਮ-ਰੰਗ ਵਿੱਚ ਮਗਨ ਦਸ਼ਮੇਸ਼ ਦਰਬਾਰ ਦੀਆਂ ਰੌਣਕਾਂ ਦੇਖਦਿਆਂ ਦਿਨ, ਮਹੀਨੇ ਤੇ ਸਾਲ ਲੰਘਦੇ ਗਏ ਤੇ ਸਮਾਂ ਅਨੰਦਪੁਰ ਸਾਹਿਬ ਨੂੰ ਪਏ ਘੇਰੇ ਦੀ ਬਿਪਤਾ ਦਾ ਆ ਗਿਆ। ਕਮੀਨੇ ਧੋਖੇਬਾਜ ਪਹਾੜੀ ਤੇ ਮੁਗਲ ਰਾਜਿਆਂ ਨੇ ਸਿਰਭਾਨੇ ਡਿੱਗ ਕੇ ਗਊ-ਕੁਰਾਨ ਦੀਆਂ ਕਸਮਾਂ ਖਾ ਕੇ ਦਸਮ ਪਿਤਾ ਜੀ ਨੂੰ ਕਿਲ੍ਹਾ ਅਨੰਦਗੜ੍ਹ ਛੱਡਣ ਲਈ ਮਨਾ ਲਿਆ। ਅਨੰਦਪੁਰ ਸਾਹਿਬ ਛੱਡ ਕੇ ਜਾਣ ਵੇਲੇ ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਕੌਰ ਜੀ ਪਾਲਕੀਆਂ ਵਿੱਚ ਬੈਠੀਆਂ ਹੋਈਆਂ ਸਨ ਤੇ ਇਨ੍ਹਾਂ ਪਾਲਕੀਆਂ ਦੇ ਨਾਲ-ਨਾਲ ਹੱਥ 'ਚ ਨੰਗੀ ਸ਼ਮਸ਼ੀਰ ਫੜ ਕੇ ਬਸੰਤ ਕੌਰ ਵੀ ਤੁਰੀ ਆਉਂਦੀ ਸੀ। ਸਰਸਾ ਨਦੀ ਦੇ ਨੇੜੇ ਪਹੁੰਚਦਿਆਂ ਪਿੱਛੋਂ ਧੋਖੇਬਾਜ ਵੈਰੀ ਦਾ ਫਰੇਬ ਜੱਗ ਜਾਹਰ ਹੋ ਗਿਆ। ਫਰੇਬੀਆਂ ਨੇ ਅਚਾਨਕ ਹੀ ਗੁਰੂ ਦਸ਼ਮੇਸ਼ ਜੀ ਦੇ ਕਾਫਲੇ ਉੱਤੇ ਹੱਲਾ ਬੋਲ ਦਿੱਤਾ। ਭਾਈ ਮਨੀ ਸਿੰਘ ਦੇ ਜਥੇ ਦੇ ਸਿੰਘ ਮਾਤਾਵਾਂ ਦੀ ਸੁਰੱਖਿਆ ਲਈ ਉਹਨਾਂ ਦੀਆਂ ਪਾਲਕੀਆਂ ਨੂੰ ਵਾਹੋ-ਦਾਹੀ ਲੈ ਕੇ ਨੱਠੇ ਤਾਂ ਇਹ ਬੀਬੀ ਵੀ ਨਾਲ ਹੀ ਦੌੜੀ-ਦੌੜੀ ਜਾਂਦੀ ਪੈਰ 'ਚ ਠੇਡਾ ਲੱਗਣ ਕਾਰਨ ਡਿੱਗ ਗਈ ਤੇ ਮੁੜ ਉੱਠ ਕੇ ਨੱਠਣ ਲੱਗੀ ਨੂੰ ਤੁਰਕਾਂ ਦੇ ਸਿਪਾਹੀਆਂ ਨੇ ਫੜ ਲਿਆ। ਲੁੱਟ ਦੇ ਮਾਲ ਵਾਂਗੂੰ ਬਸੰਤ ਕੌਰ ਦੀ ਸੁੰਦਰਤਾ ਦੀ ਕੀਮਤ ਪਾਉਣ ਲਈ ਸਿਪਾਹੀਆਂ ਨੇ ਇਸਨੂੰ ਇੱਕ ਪਠਾਣ ਦੇ ਸਪੁਰਦ ਕਰ ਦਿੱਤਾ। ਇਹ ਪਠਾਣ ਕਿਸੇ ਛੋਟੇ ਕਸਬੇ ਦਾ ਹਾਕਮ ਸੀ। ਉਸ ਭੈੜੀ ਨੀਅਤ ਵਾਲੇ ਪਠਾਣ ਨੇ ਆਪਣੀ ਬੇਗਮ ਬਣਾਉਣ ਲਈ ਧਨ-ਦੌਲਤ, ਐਸ਼-ਆਰਾਮ ਦੇ ਢੇਰ ਸਾਰੇ ਲਾਲਚ ਦਿੱਤੇ ਪਰ ਇਨ੍ਹਾਂ ਦੁਨਿਆਵੀ

ਵਸਤੂਆਂ ਦਾ ਕੂੜ-ਪਸਾਰਾ ਬਸੰਤ ਕੌਰ ਦੇ ਨੇੜੇ ਵੀ ਢੁੱਕ ਨਾ ਸਕਿਆ। ਉਹ ਆਪਣੇ ਧਰਮ ਵਿੱਚ ਪੂਰੀ ਦ੍ਰਿੜਤਾ ਨਾਲ ਕਾਇਮ ਰਹੀ। ਜਾਲਮ ਨੇ ਸਖਤੀ ਵਾਲਾ ਤਰੀਕਾ ਅਪਣਾਇਆ। ਮਾਰ-ਕੁਟਾਈ, ਚਾਬਕਾਂ ਮਾਰਨੀਆਂ, ਚੱਕੀ ਪਿਸਾਉਣੀ ਤੇ ਭੁੱਖੀ-ਪਿਆਸੀ ਰੱਖਣਾ, ਕਠਿਨ ਤੋਂ ਕਠਿਨ ਤਸੀਹੇ ਵੀ ਇਸ ਬੀਬੀ ਨੂੰ ਸਿਦਕ ਤੋਂ ਨਾ ਹਰਾ ਸਕੇ। ਕੈਦ-ਕੋਠੜੀ 'ਚ ਭੁੱਖੀ-ਪਿਆਸੀ ਨਿਰਬਲ ਸਰੀਰ ਨੂੰ ਗੁਰਬਾਣੀ ਦੇ ਬਲ ਨਾਲ ਕਾਇਮ ਰੱਖਦੀ ਤੇ ਅਨੰਦਪੁਰ ਸਾਹਿਬ ਦੀਆਂ ਯਾਦਾਂ ਸਹਾਰੇ ਦਿਨ ਕੱਟਦੀ ਰਹੀ। ਲਾਲਚ ਤੇ ਸਖਤੀ ਵਾਲਾ ਕੋਈ ਵੀ ਤਰੀਕਾ ਸਫਲ ਨਾ ਹੋਇਆ ਤਾਂ ਇਹ ਪਠਾਣ ਅੱਧੀ ਰਾਤ ਦੇ ਸਮੇਂ ਬਦਨੀਅਤ ਧਾਰ ਕੇ ਕੈਦ-ਕੋਠੜੀ ਵਿੱਚ ਆਣ ਵੜਿਆ ਤੇ ਬਸੰਤ ਕੌਰ ਦੀ ਪੱਤ ਨੂੰ ਹੱਥ ਪਾਉਣ ਲੱਗਾ। ਤਸੀਹਿਆਂ ਦੀ ਮਾਰ ਨਾਲ ਕਮਜੋਰ ਹੋਈ ਬਸੰਤ ਕੌਰ ਆਪਣੀ ਇੱਜ਼ਤ ਬਚਾਉਣ ਲਈ ਪਠਾਣ ਨਾਲ ਜ਼ੋਰਦਾਰ ਹੱਥੋ-ਪਾਈ ਹੋਈ ਤੇ ਉਸ ਪਠਾਣ ਦੀ ਕਮਰ ਵਿੱਚੋਂ ਕਾਹਲੀ ਦੇਣੀ ਕਟਾਰ ਕੱਢ ਕੇ ਆਪਣੇ ਸੀਨੇ ਅਤੇ ਢਿੱਡ 'ਚ ਮਾਰ ਲਈ। ਉਸ ਦੇ ਨਿਰਬਲ ਸਰੀਰ 'ਚ ਦਿਓ ਕੱਦ ਪਠਾਣ ਨੂੰ ਮਾਰਨ ਦਾ ਬਲ ਨਹੀਂ ਸੀ ਰਿਹਾ। ਜਪੀ-ਤਪੀ ਨਾਮ ਬਾਣੀ ਵਿੱਚ ਰੰਗੀ ਮਰਜੀਵੜੀ ਸਿੰਘਣੀ ਦੀ ਇਸ ਤਰ੍ਹਾਂ ਮੌਤ ਹੋ ਜਾਣ ਦਾ ਅਸਰ ਪਠਾਣ ਦੀ ਮਰ ਚੁੱਕੀ ਆਤਮਾ ਨੇ ਵੀ ਕਬੂਲਿਆ। ਉਸ ਦਾ ਮਨ ਬਹੁਤ ਭੈ-ਭੀਤ ਹੋਇਆ। ਉਹ ਇਹ ਸੋਚ ਕੇ ਏਨਾ ਸਹਿਮ ਤੇ ਡਰ ਗਿਆ ਕਿ ਜੇ ਗੁਰੂ ਗੋਬਿੰਦ ਸਿੰਘ ਜਾਂ ਉਸਦੇ ਸਿੰਘਾਂ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਉਸਨੂੰ ਬੁਰੀ ਮੌਤ ਮਾਰਨਗੇ। ਇਹ ਉਸਦੇ ਪਾਪ ਦੀ ਕੰਬਣੀ ਸੀ। ਉਸ ਪਠਾਣ ਦੇ ਘਰ ਇੱਕ ਹਿੰਦੂ ਨੌਕਰ ਰਹਿੰਦਾ ਸੀ। ਪਠਾਣ ਨੇ ਉਸਨੂੰ ਰਾਤ ਨੂੰ ਸੱਦ ਕੇ ਕਿਹਾ ਕਿ ਉਹ ਇਸ ਔਰਤ (ਸਿੰਘਣੀ) ਦੀ ਲਾਸ਼ ਰਾਤੋ-ਰਾਤ ਹੀ ਸਾੜ ਦੇਵੇ ਤੇ ਦਿਨ ਚੜ੍ਹਦੇ ਤੀਕਰ ਕਿਸੇ ਨੂੰ ਇਸ ਬਾਰੇ ਕੋਈ ਖਬਰ ਨਾ ਹੋਵੇ। ਇਹ ਨੌਕਰ ਸਿਦਕ ਵਿੱਚ ਸਹਿਜਧਾਰੀ ਸਿੱਖ ਸੀ, ਪਠਾਣ ਇਸਨੂੰ ਹਿੰਦੂ ਹੀ ਸਮਝਦਾ ਰਿਹਾ। ਇਸ ਸਹਿਜਧਾਰੀ ਨੇ ਆਪਣੀ ਪਤਨੀ ਨਾਲ ਮਿਲਕੇ ਰਾਤ ਦੇ ਹਨੇਰੇ ਵਿੱਚ ਲੁਕਵੀਂ ਥਾਂ ਚਿਖਾ ਤਿਆਰ ਕਰ ਇਸ ਬੀਬੀ ਦੇ ਸਰੀਰ ਦਾ ਇਸ਼ਨਾਨ ਕਰਵਾਇਆ ਤਾਂ ਇਸ ਦੇ ਪਾਏ ਹੋਏ ਬਸਤਰਾਂ ਵਿੱਚੋਂ ਇੱਕ ਖੱਤ ਨਿਕਲਿਆ। ਸਸਕਾਰ ਕਰਨ ਤੋਂ ਬਾਅਦ ਖੱਤ ਪੜਿਆ ਤਾਂ ਉਸ ਵਿੱਚ ਇਹ ਲਿਖਿਆ ਸੀ , "ਮਾਤਾ ਸਾਹਿਬ ਕੌਰ ਜੀ ਮੈਂ ਆਪ ਜੀ ਦੇ ਚਰਨਾਂ ਨਾਲੋਂ ਵਿੱਛੜ ਕੇ ਕਟਾਰਾ ਮਾਰ ਕੇ ਮਰ ਰਹੀ ਹਾਂ, ਜਗਤ ਤੋਂ ਸ਼ਰਮ-ਧਰਮ ਲੈ ਕੇ ਗੁਰੂ-ਗੁਰੂ ਜਪਦੀ ਜਾ ਰਹੀ ਹਾਂ। ਮੇਰੇ ਮਰਨ ਦਾ ਸ਼ੋਕ ਨਾ ਕਰਿਓ ਇੱਕ ਦਿਨ ਤਾਂ ਮਰਨਾ ਹੀ ਸੀ ਪਰ ਮੈਂ ਧਰਮ ਤੋਂ ਨਹੀਂ ਮਰੀ। ਮੇਰੇ ਕੋਲੋਂ

ਆਪ ਜੀ ਦੀ ਸੇਵਾ ਕਰਦਿਆਂ ਕੋਈ ਭੁੱਲ ਹੋ ਗਈ ਹੋਵੇ ਤਾਂ ਮੈਨੂੰ ਬਖਸ਼ ਦੇਣਾ। ਅਗਲੇ ਜਨਮ ਵਿੱਚ ਜਦੋਂ ਵੀ ਮਿਲਾਪ ਹੋਵੇ ਤਾਂ ਆਪ ਜੀ ਦੀ ਦਾਸੀ ਬਣਕੇ ਸੇਵਾ ਕਰਦੀ ਰਹਾਂ। ਚੰਗੀ-ਮੰਦੀ ਆਪ ਜੀ ਦੀ ਦਾਸੀ ਹਾਂ, ਮੇਰੀ ਲਾਜ ਰੱਖਿਓ। ਗੁਰੂ ਚਰਨਾਂ ਦੀ ਟੇਕ ਲੈ ਕੇ ਸੰਸਾਰ ਤੋਂ ਜਾ ਰਹੀ ਹਾਂ। ਮੇਰੀ ਇਹ ਖਬਰ ਕੋਈ ਮਾਤਾ ਸਾਹਿਬ ਕੌਰ ਜੀ ਨੂੰ ਪਹੁੰਚਾ ਦੇਵੇ।" ਬੀਬੀ ਬਸੰਤ ਕੌਰ ਨੇ ਇੱਜ਼ਤ ਉੱਤੇ ਬਣ ਆਏ ਕਠਿਨ ਹਾਲਾਤਾਂ ਨੂੰ ਭਾਂਪਦਿਆ ਆਪਣੀ ਲਾਜ ਬਚਾਉਣ ਲਈ ਆਪਣੇ ਸਰੀਰ ਨੂੰ ਘਾਤ ਕਰਨ ਦਾ ਫੈਸਲਾ ਪਹਿਲਾਂ ਹੀ ਲੈ ਕੇ ਇਹ ਖੱਤ ਲਿਖਕੇ ਆਪਣੇ ਖੀਸੇ ਵਿੱਚ ਪਾ ਲਿਆ ਸੀ। ਬੀਬੀ ਬਸੰਤ ਕੌਰ ਦੇ ਸਸਕਾਰ ਕਰਨ ਤੋਂ ਥੋੜ੍ਹੇ ਦਿਨਾਂ ਬਾਅਦ ਹੀ ਇਹ ਸਹਿਜਧਾਰੀ ਸਿੱਖ ਗੁਰੂ ਦਸ਼ਮੇਸ਼ ਜੀ ਦਾ ਪੁੱਛਦਾ-ਪੁਛਾਉਂਦਾ ਦਮਦਮਾ ਸਾਹਿਬ (ਤਲਵੰਡੀ ਸਾਬੋ) ਜਾ ਪਹੁੰਚਿਆ। ਇਸ ਸਿੱਖ ਨੇ ਇਹ ਖੱਤ ਮਾਤਾ ਸਾਹਿਬ ਕੌਰ ਜੀ ਨੂੰ ਜਾ ਦਿੱਤਾ ਤੇ ਜੋ ਬਸੰਤ ਕੌਰ ਦੇ ਸਿਦਕ ਦਾ ਅੱਖੀਂ ਹਾਲ ਦੇਖਿਆ ਤੇ ਕੰਨੀ ਸੁਣਿਆ ਸੀ ਉਹ ਵੀ ਮਾਤਾ ਜੀ ਨੂੰ ਕਹਿ ਸੁਣਾਇਆ। ਖੱਤ ਪੜ੍ਹ ਕੇ ਤੇ ਇਸ ਦੇ ਮੂੰਹੋਂ ਸੁਣ ਕੇ ਮਾਤਾ ਜੀ ਦਾ ਵੈਰਾਗ ਥੰਮਿਆ ਨਾ ਗਿਆ, ਉਨ੍ਹਾਂ ਦੀਆਂ ਅੱਖਾਂ ਵਿੱਚੋਂ ਨੀਰ ਵਹਿ ਤੁਰਿਆ। ਉਹ ਮਾਂ ਦੀ ਤਰ੍ਹਾਂ ਪਿਆਰ ਕਰਦੇ ਸੀ ਆਪਣੀ ਸਿਦਕੀ ਧੀ ਬਸੰਤ ਕੌਰ ਨੂੰ। ਮਾਤਾ ਸਾਹਿਬ ਕੌਰ ਜੀ ਨੇ ਇਹ ਖੱਤ ਪੜ੍ਹ ਕੇ ਕਲਗੀਧਰ ਜੀ ਨੂੰ ਦੇ ਦਿੱਤਾ। ਅੱਗੋਂ ਪਾਤਸ਼ਾਹ ਜੀ ਨੇ ਪੜ੍ਹ ਕੇ ਸੰਗਤ ਨੂੰ ਕਿਹਾ "ਬਸੰਤ ਕੌਰ ਮਰੀ ਨਹੀਂ ਉਹ ਸਦਾ ਹੀ ਬਸੰਤ ਰੁੱਤ ਵਾਂਙ ਖਿੜੀ ਰਹੇਗੀ। ਧਰਮ ਨੂੰ ਪਿਆਰਾ ਜਾਨਣ ਵਾਲੀ ਪ੍ਰਭੂ ਦੇ ਨੇੜੇ ਹੋਵੇਗੀ, ਪ੍ਰਮੇਸ਼ਰ ਦੇ ਪਿਆਰ ਤੋਂ ਉਹ ਕਦੇ ਨਹੀਂ ਵਿਛੜੇਗੀ। ਮੇਰਾ ਇੱਕ ਸਿੱਖ ਪਿਆਰ ਵਾਲਾ ਹੋਵੇਗਾ, ਉਹ ਇਸ ਬੀਬੀ ਦੀ ਯਾਦਗਾਰ ਕਾਇਮ ਕਰੇਗਾ।" ਪਾਤਸ਼ਾਹ ਜੀ ਦੇ ਮੁੱਖੋਂ ਇਹ ਸ਼ਹੀਦੀ ਵਾਰਤਾ ਸੁਣ ਕੇ ਉੱਥੇ ਬੈਠੀ ਹੋਈ ਸੰਗਤ ਬੀਬੀ ਬਸੰਤ ਕੌਰ ਦੇ ਸਿਦਕ ਤੋਂ ਬਲਿਹਾਰੇ ਜਾਣ ਲੱਗੀ। ਇਹ ਸ਼ਹੀਦੀ ਗਾਥਾ ਸਿੱਖ ਇਤਿਹਾਸ ਦੇ ਪੰਨਿਆਂ 'ਤੇ ਹੋਰ ਵੀ ਉਭਰੇਗੀ ਤੇ ਇਸਦਾ ਗੂੜ੍ਹਾ ਇਤਿਹਾਸਕ ਰੰਗ ਦਿਨੋ-ਦਿਨ ਨਿਖਰਦਾ ਹੀ ਜਾਵੇਗਾ।

ਬੀਬੀ ਬਸੰਤ ਕੌਰ ਜੀ ਦੀ ਸ਼ਹੀਦੀ ਦਿਲ ਨੂੰ ਹਲੂਣਾ ਦੇਣ ਵਾਲੀ ਗੰਭੀਰ ਵਾਰਤਾ ਹੈ। ਦਸ਼ਮੇਸ਼ ਜੀ ਨੇ ਕਿਹਾ ਸੀ ਕਿ ਮੇਰਾ ਇੱਕ ਸਿੱਖ ਹੋਵੇਗਾ ਜੋ ਇਸ ਬੀਬੀ ਦੀ ਸ਼ਹੀਦੀ ਯਾਦਗਾਰ ਬਣਾਏਗਾ। ਪਾਤਸ਼ਾਹ ਜੀ ਦੇ ਬਚਨ ਸੱਚ ਹੋਏ ਤੇ ਕਿਸੇ ਪਿਆਰ ਵਾਲੇ ਗੁਰਸਿੱਖ ਨੇ ਬੀਬੀ ਬਸੰਤ ਕੌਰ ਜੀ ਦੀ ਸ਼ਹੀਦੀ ਯਾਦਗਾਰ ਕਾਇਮ ਕੀਤੀ। ਇਹ ਯਾਦਗਾਰ ਕਿੱਥੇ ਬਣੀ ਹੋਈ ਹੈ ਮੈਨੂੰ (ਲੇਖਕ) ਇਸ ਬਾਰੇ ਅਜੇ ਤੱਕ

ਕਿਤੋਂ ਵੀ ਸੂਹ ਨਹੀਂ ਮਿਲੀ, ਅੱਗੋਂ ਢੂੰਡ-ਭਾਲ ਜਾਰੀ ਹੈ। ਇਹ ਸ਼ਹੀਦੀ ਪ੍ਰਸੰਗ ਪਹਿਲੀ ਵਾਰ ਭਾਈ ਵੀਰ ਸਿੰਘ ਜੀ ਨੇ ੮ ਅਗਸਤ, ੧੯੦੬ ਈ: ਨੂੰ **ਖਾਲਸਾ ਸਮਾਚਾਰ** ਅਖਬਾਰ ਵਿੱਚ ਛਾਪਿਆ ਜੋ ਬਾਅਦ ਵਿੱਚ ਕਵਿਤਾ ਦੇ ਰੂਪ 'ਚ ਸਾਹਮਣੇ ਆਇਆ। ਭਾਈ ਵੀਰ ਸਿੰਘ ਜੀ ਨੇ ਬੀਬੀ ਬਸੰਤ ਕੌਰ ਜੀ ਦੀ ਵਾਰਤਾ ਭਾਈ ਹਜ਼ੂਰਾ ਸਿੰਘ ਜੀ ਤੋਂ ਸੁਣ ਕੇ ਲਿਖੀ ਸੀ। ਇਸ ਬਾਰੇ **ਸ੍ਰੀ ਕਲਗੀਧਰ ਚਮਤਕਾਰ ਭਾਗ ੨** ਦੀ ਫੁੱਟ ਨੋਟ ਉੱਤੇ ਇਹ ਸ਼ਬਦ ਲਿਖੇ ਹੋਏ ਹਨ:-

**ਇਹ ਪ੍ਰਸੰਗ ੨੪ ਸਾਉਣ ਸੰ: ਗੁ: ਨ: ਸ: ੪੩੭ (੮ ਅਗਸਤ, ੧੯੦੬) ਦੇ ਖਾਲਸਾ ਸਮਾਚਾਰ ਵਿਖੇ ਪ੍ਰਕਾਸ਼ਿਆ ਸੀ। ਸ੍ਰੀ ਦਰਬਾਰ ਸਾਹਿਬ ਦੇ ਪੁਰਾਤਨ ਵੱਡੇ ਰਾਗੀਆਂ ਦੇ ਖਾਨਦਾਨ ਦੇ ਭਾਈ ਹਜ਼ੂਰਾ ਸਿੰਘ ਰਾਗੀ ਨੇ, ਜੋ ਥੋੜੇ ਬਰਸ ਹੋਏ ਪ੍ਰਲੋਕ ਸਿਧਾਰ ਗਏ ਹਨ, ਇਹ ਪ੍ਰਸੰਗ ਸੁਣਾਇਆ ਸੀ, ਸਾਨੂੰ ਅਜੇ ਤਕ ਜਾਕੇ "ਲਤਾ" (ਬਸੰਤ ਲਤਾ) ਜੀ ਦਾ ਦੇਹੁਰਾ ਦੇਖਣ ਦਾ ਅਵਸਰ ਨਹੀਂ ਮਿਲਿਆ।**

## ਬੀਬੀ ਅਨੂਪ ਕੌਰ ਜੀ

ਅਨੰਦਪੁਰ ਸਾਹਿਬ 'ਚ ਬਹੁਤ ਸਾਰੇ ਦਾਸ-ਦਾਸੀਆਂ ਗੁਰੂ ਘਰ ਦੀ ਟਹਿਲ ਕਮਾਉਂਦੇ ਸਨ। ਇਨ੍ਹਾਂ ਵਿੱਚੋਂ ਇੱਕ ਟਹਿਲਣ ਦਾ ਨਾਂ ਅਨੂਪ ਕੌਰ ਸੀ ਜੋ ਮਾਤਾਵਾਂ (ਜੀਤੋ ਜੀ, ਸੁੰਦਰੀ ਜੀ ਤੇ ਸਾਹਿਬ ਕੌਰ ਜੀ) ਦੀ ਸੇਵਾ 'ਚ ਹਾਜ਼ਿਰ ਰਹਿੰਦੀ ਸੀ। ਇਸ ਦੇ ਮਾਤਾ-ਪਿਤਾ ਨੇ ਅਨੰਦਪੁਰ ਸਾਹਿਬ ਹੀ ਪੱਕਾ ਟਿਕਾਣਾ ਕਰ ਲਿਆ, ਉਹ ਅਨੰਦਪੁਰ ਸਾਹਿਬ ਦੇ ਨੇੜਿਓਂ ਮਾਲਵੇ ਦੇ ਕਿਸੇ ਪਿੰਡ ਤੋਂ ਇੱਥੇ ਆਏ ਸਨ। ਮਾਤਾ-ਪਿਤਾ ਦੀ ਇਕਲੌਤੀ ਲਾਡਲੀ ਧੀ ਅਨੂਪ ਕੌਰ ਦਾ ਬਚਪਨ ਅਨੰਦਪੁਰ ਸਾਹਿਬ ਹੀ ਬੀਤਿਆ ਤੇ ਹੁਣ ਇਹ ਸੋਹਣੀ ਸੂਰਤ, ਅਧਿਆਤਮ ਸੀਰਤ ਵਾਲੀ ਜਵਾਨ ਉਮਰ ਦੀ ਦਲੇਰ ਸਿੰਘਣੀ ਬਣ ਗਈ ਸੀ। ਅਨੰਦਪੁਰ ਸਾਹਿਬ ਦੇ ਅਨੰਦਾਂ ਵਾਲੇ ਦਿਨ ਪਤਾ ਹੀ ਨਾ ਲੱਗਾ ਕਿ ਕਦੋਂ ਲੰਘ ਗਏ। ਕਠੋਰ ਦਿਨ ਕਠਿਨ ਹਾਲਾਤਾਂ ਵਖਤਾਂ ਦੇ ਵੇਲੇ ਨੇ ਅਨੰਦਾਂ ਦੀ ਪੁਰੀ ਨੂੰ ਆਣ ਘੇਰਾ ਘੱਤਿਆ। ਪਹਾੜੀ ਤੇ ਮੁਗਲ ਹਾਕਮਾਂ ਨੇ ਕਸਮਾਂ-ਸੁਗੰਧਾਂ ਦੀਆਂ ਦੁਹਾਈਆਂ ਪਾ ਕੇ ਗੁਰੂ ਦਸ਼ਮੇਸ਼ ਜੀ ਨੂੰ ਅਨੰਦਗੜ੍ਹ ਦਾ ਕਿਲ੍ਹਾ ਛੱਡਣ ਲਈ ਮਨਾ ਲਿਆ। ਕਿਲ੍ਹਾ ਖਾਲੀ ਕਰ ਦਸ਼ਮੇਸ਼ ਜੀ ਦਾ ਕਾਫ਼ਲਾ ਜਦੋਂ ਸਰਸਾ ਨਦੀ ਦੇ ਕਿਨਾਰੇ ਪੁੱਜਾ ਤਾਂ ਅੱਗੋਂ ਸਰਸਾ ਲੋਹੜਾ ਮਾਰ ਗਈ ਤੇ ਪਿੱਛੋਂ ਹਾਕਮਾਂ ਦਾ ਇਮਾਨ ਗਰਕ ਹੋ ਗਿਆ। ਅਚਨਚੇਤ ਦੁਸ਼ਮਣ ਦੇ ਹਮਲੇ ਨੇ ਭਗਦੜ ਮਚਾ ਦਿੱਤੀ, ਮਾਰੂ

ਹਥਿਆਰਾਂ ਦੇ ਖੜਾਕੇ 'ਚ ਇੱਕ-ਦੂਜੇ ਦੀਆਂ ਅਵਾਜਾਂ ਗੁਆਚ ਗਈਆਂ। ਬੇਵਸ ਅੱਖੀਆਂ ਆਪਣਿਆਂ ਨੂੰ ਟੋਹਲਦੀਆਂ ਰਹੀਆਂ, ਗੁਰੂ ਪਰਿਵਾਰ ਤੇ ਸਾਰਾ ਹੀ ਵਹੀਰ ਇੱਕ-ਦੂਜੇ ਨਾਲੋਂ ਵਿੱਛੜ ਕੇ ਏਧਰ-ਓਧਰ ਖਿੰਡ ਗਿਆ। ਅਨੰਦਪੁਰ ਸਾਹਿਬ ਤੋਂ ਮਾਤਾਵਾਂ (ਸੁੰਦਰ ਕੌਰ ਜੀ, ਸਾਹਿਬ ਕੌਰ ਜੀ) ਦੀਆਂ ਪਾਲਕੀਆਂ ਦੇ ਨਾਲ-ਨਾਲ ਤੁਰੀ ਆਉਂਦੀ ਅਨੂਪ ਕੌਰ ਇਸ ਨੱਠ-ਭਜਾਈ 'ਚ ਵਿੱਛੜ ਕੇ ਇੱਕਲੀ ਰਹਿ ਗਈ। ਉਹ ਹੱਥ 'ਚ ਨੰਗੀ ਤਲਵਾਰ ਸੂਤ ਕੇ ਏਧਰ-ਓਧਰ ਦੌੜਦੀ ਹੋਈ ਆਪਣਿਆਂ ਨੂੰ ਢੂੰਡਣ ਲੱਗੀ ਤਾਂ ਮੁਗਲ ਸਿਪਾਹੀਆਂ ਨੇ ਇਸਨੂੰ ਆਣ ਘੇਰਿਆ। ਇਸ ਦਲੇਰ ਸਿੰਘਣੀ ਨੇ ਡਟ ਕੇ ਤਲਵਾਰ ਵਾਹੀ, ਕਈ ਇਸ ਨੇ ਮਾਰ ਸੁੱਟੇ ਤੇ ਕਈ ਵੱਡ ਸੁੱਟੇ ਪਰ ਇੱਕਲੀ ਦੀ ਬਹੁਤਿਆਂ ਅੱਗੇ ਬਹੁਤੀ ਦੇਰ ਤੱਕ ਵਾਹ ਨਾ ਚੱਲ ਸਕੀ। ਮੁਗਲ ਸਿਪਾਹੀਆਂ ਦੇ ਕਠੋਰ ਜੁਲਮੀਂ ਹੱਥਾਂ ਨੇ ਇਸਨੂੰ ਫੜ ਲਿਆ ਤੇ ਅੱਗੇ ਮਲੇਰ ਕੋਟਲਾ ਦੇ ਨਵਾਬ ਗੁਲਸ਼ੇਰ ਮੁਹੰਮਦ ਖਾਨ ਦੇ ਹਵਾਲੇ ਕਰ ਦਿੱਤਾ। ਬੀਬੀ ਦੀ ਸੁੰਦਰਤਾ ਦੇਖ ਨਵਾਬ ਦੀ ਨੀਅਤ ਖੋਟ ਖਾ ਗਈ। ਉਸ ਨੇ ਚਮਕੌਰ ਦੀ ਜੰਗ ਖਤਮ ਹੋਣ ਤੱਕ ਸਖਤ ਪਹਿਰੇ ਹੇਠ ਇਸ ਬੀਬੀ ਨੂੰ ਆਪਣੇ ਕੈਂਪ 'ਚ ਹੀ ਰੱਖਿਆ। ਚਮਕੌਰ ਦੀ ਜੰਗ ਤੋਂ ਵਿਹਲਾ ਹੋ ਕੇ ਉਹ ਧੱਕੇ-ਜੋਰੀ ਬੀਬੀ ਨੂੰ ਆਪਣੇ ਨਾਲ ਮਲੇਰ ਕੋਟਲਾ ਲੈ ਗਿਆ। ਇੱਥੇ ਉਸਨੇ ਹਰ ਹੀਲਾ ਵਰਤਿਆ ਕਿ ਅਨੂਪ ਕੌਰ ਇਸਲਾਮ ਕਬੂਲ ਕਰਕੇ ਉਸ ਨਾਲ ਨਿਕਾਹ ਕਰਵਾ ਲਏ ਪਰ ਇਹ ਬੀਬੀ ਆਪਣੇ ਧਰਮ 'ਤੇ ਪੂਰੀ ਅਡੋਲਤਾ ਨਾਲ ਕਾਇਮ ਰਹੀ। ਨਵਾਬ ਦੇ ਇਰਾਦੇ ਜਬਰੀਂ ਪੱਤ ਖੋਹਣ ਤੱਕ ਆਏ ਤਾਂ ਇਸ ਸਿਦਕੀ ਬੀਬੀ ਨੇ ਧਰਮ ਅਰ ਪੱਤ ਨੂੰ ਕਾਇਮ ਰੱਖਣ ਲਈ ਆਪਣੇ ਸੀਨੇ 'ਚ ਕਟਾਰੀ ਮਾਰ ਕੇ ਆਪਣੀ ਜਾਨ ਵਾਰ ਦਿੱਤੀ। ਸ਼ੇਰ ਮੁਹੰਮਦ ਖਾਨ ਆਪਣੇ-ਆਪ ਨੂੰ ਇਸਲਾਮ ਧਰਮ ਦਾ ਪੱਕਾ ਤੇ ਸੱਚਾ ਪੈਰੋਕਾਰ ਮੰਨਦਾ ਸੀ, ਇਹ ਕਾਰਾ ਇਸਲਾਮਿਕ ਧਰਮ-ਕਾਨੂੰਨ ਤੋਂ ਉਲਟ ਉਸਨੇ ਕਰ ਦਿੱਤਾ। ਬੀਬੀ ਦੇ ਮ੍ਰਿਤਕ ਸਰੀਰ ਨੂੰ ਕਿਲ੍ਹੇ ਦੀ ਚਾਰ-ਦੀਵਾਰੀ ਦੇ ਅੰਦਰ ਦਫਨਾ ਕੇ ਨਵਾਬ ਨੇ ਆਪਣੇ ਪਾਪ ਉੱਤੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ। ਬੀਬੀ ਨਾਲ ਵਾਪਰੀ ਇਸ ਦੁਖਦਾਈ ਘਟਨਾ ਦਾ ਪਤਾ ਬੰਦਾ ਸਿੰਘ ਬਹਾਦਰ ਨੂੰ ਉਦੋਂ ਲੱਗਾ ਜਦੋਂ ਉਸਨੇ ੧੭੧੦ ਈ: ਨੂੰ ਸਰਹਿੰਦ ਨੂੰ ਫਤਿਹ ਕਰ ਲਿਆ ਸੀ। ਸਰਹਿੰਦ ਜਿੱਤ ਕੇ ਬੰਦਾ ਸਿੰਘ ਸਰਹਿੰਦ 'ਚ ਦਰਬਾਰ ਲਗਾ ਕੇ ਲੋਕਾਂ ਦੀਆਂ ਸ਼ਿਕਾਇਤਾਂ ਸੁਣਦਾ ਤੇ ਉਹਨਾਂ ਦਾ ਤੁਰੰਤ ਨਿਪਟਾਰਾ ਕਰਦਾ। ਜਾਲਮ ਹਾਕਮਾਂ ਦੇ ਸਤਾਏ ਦੁਖਿਆਰੇ ਲੋਕ ਆਪੋ-ਆਪਣੀ ਵਿੱਥਿਆ ਸੁਣਾਉਣ ਲਈ ਦੂਰੋਂ-ਨੇੜਿਓਂ ਸੈਂਕੜਿਆਂ ਦੀ ਗਿਣਤੀ 'ਚ ਸਰਹਿੰਦ ਪੁੱਜਣ ਲੱਗੇ।

ਏਥੇ ਲੱਗੇ ਦਰਬਾਰ ਵਿੱਚ ਕਿਸੇ ਪ੍ਰੇਮੀ ਨੇ ਬੀਬੀ ਅਨੂਪ ਕੌਰ ਦੀ ਦਰਦਨਾਕ ਗਾਥਾ ਬੰਦਾ ਸਿੰਘ ਨੂੰ ਕਹਿ ਸੁਣਾਈ। ਸਿਦਕੀ ਬੀਬੀ ਦੀ ਸ਼ਹੀਦੀ ਵਾਰਤਾ ਸੁਣ ਕੇ ਬੰਦਾ ਸਿੰਘ ਦਾ ਹਿਰਦਾ ਸਿੱਖੀ ਵੈਰਾਗ 'ਚ ਵਹਿ ਤੁਰਿਆ। ਉਸ ਯੋਧੇ ਨੇ ਸੰਕਲਪ ਧਾਰ ਲਿਆ ਕਿ ਉਹ ਇਸ ਬੀਬੀ ਦੇ ਸਰੀਰ ਨੂੰ ਕਬਰ ਵਿੱਚੋਂ ਕੱਢ ਕੇ ਉਸਦਾ ਸਸਕਾਰ ਸਿੱਖੀ ਰਹੁ-ਰੀਤਾਂ ਮੁਤਾਬਿਕ ਕਰੇਗਾ। ਬੰਦਾ ਸਿੰਘ ਨੇ ਖਾਲਸਾ ਫ਼ੌਜਾਂ ਨੂੰ ਸਰਹਿੰਦ ਤੋਂ ਕੂਚ ਕਰਨ ਦਾ ਹੁਕਮ ਦੇ ਦਿੱਤਾ। ਸਰਹਿੰਦ ਤੋਂ ਚੱਲੀਆਂ ਖਾਲਸਾਈ ਫ਼ੌਜਾਂ ਨੇ ਪਾਇਲ ਤੋਂ ਹੋ ਕੇ ਘੁਡਾਲੀ ਕਲਾਂ ਦੇ ਰਾਮਰਾਈਏ ਮਸੰਦਾਂ ਨੂੰ ਜਾ ਸੋਧਾ ਲਾਇਆ। ਬਾਬਾ ਰਾਮਰਾਇ ਨੂੰ ਮੰਨਣ ਵਾਲੇ ਇਹ ਮਸੰਦ ਗੁਰੂ ਘਰ ਦੀ ਨਿੰਦਿਆ ਕਰਦੇ ਸੀ ਤੇ ਸਿੱਖਾਂ ਨੂੰ ਮਸ਼ਕਰੀਆਂ। ਇਨ੍ਹਾਂ ਭੂਤਰੇ ਹੋਏ ਮਸੰਦਾਂ ਨੇ ਭਾਈ ਬਲਾਕਾ ਸਿੰਘ ਦਾ ਸਰੰਦਾ ਭੰਨ ਦਿੱਤਾ ਸੀ ਤੇ ਉਸ ਦੀ ਕੁੱਟ-ਮਾਰ ਕਰਕੇ ਉਸਨੂੰ ਅਤੇ ਦਸਮ ਪਿਤਾ ਜੀ ਨੂੰ ਬਹੁਤ ਹੀ ਨਿੰਦਕ ਤੇ ਅਯੋਗ ਬੋਲ ਬੋਲੇ ਸੀ। ਇਹ ਦੁਰਵਿਹਾਰ ਭਾਈ ਬਲਾਕਾ ਸਿੰਘ ਨਾਲ ਉਦੋਂ ਹੋਇਆ ਜਦੋਂ ਉਹ ਇੱਕ ਦਿਨ ਘੁਡਾਲੀ ਕਲਾਂ 'ਚ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਚਰਨ ਛੋਹ ਅਸਥਾਨ 'ਤੇ ਆਇਆ ਤੇ ਕੀਰਤਨ ਤੋਂ ਬਾਅਦ ਰਹਿਰਾਸ ਦੇ ਪਾਠ ਦੀ ਅਰਦਾਸ ਕਰਨ ਲੱਗਾ। ਭਾਈ ਬਲਾਕਾ ਸਿੰਘ ਦੀ ਸ਼ਿਕਾਇਤ ਦਾ ਨਿਪਟਾਰਾ ਕਰਨ ਲਈ ਖਾਲਸਾਈ ਫ਼ੌਜਾਂ ਇੱਥੇ ਅੱਪੜੀਆਂ ਸਨ। ਮਸੰਦਾਂ ਦਾ ਸੋਧਾ ਲਾ ਕੇ ਕਈ ਪਿੰਡਾਂ ਵਿੱਚ ਦੀ ਹੁੰਦੇ ਹੋਏ ਬੰਦਾ ਸਿੰਘ ਦੀਆਂ ਫ਼ੌਜਾਂ ਮਲੇਰ ਕੋਟਲਾ ਜਾ ਪਹੁੰਚੀਆਂ। ਬੀਬੀ ਅਨੂਪ ਕੌਰ ਦੀ ਮੌਤ ਦਾ ਜਿੰਮੇਵਾਰ ਗੁਲਸ਼ੇਰ ਮੁਹੰਮਦ ਖਾਨ ਤਾਂ ੧੨ ਮਈ, ੧੭੧੦ ਈ: ਨੂੰ ਚੱਪੜ-ਚਿੜੀ ਦੇ ਮੈਦਾਨ ਵਿੱਚ ਸਰਹਿੰਦ ਦੀ ਲੜਾਈ ਸਮੇਂ ਆਪਣੇ ਸਾਥੀਆਂ ਸਮੇਤ ਬੰਦਾ ਸਿੰਘ ਦੀਆਂ ਫ਼ੌਜਾਂ ਹੱਥੋਂ ਮਾਰਿਆ ਜਾ ਚੁੱਕਾ ਸੀ। ਇੱਥੇ ਹੁਣ ਉਸਦਾ ਪੁੱਤਰ ਨਵਾਬ ਗੁਲਾਮ ਹੁਸੈਨ ਖਾਨ ਰਾਜ ਕਰਦਾ ਸੀ, ਉਹ ਬੰਦਾ ਸਿੰਘ ਦਾ ਆਉਣਾ ਸੁਣ ਕੇ ਧਨ-ਦੌਲਤ, ਖਜਾਨਾ ਲੈ ਕੇ ਆਪਣੇ ਪਰਿਵਾਰ ਸਮੇਤ ਮਲੇਰ ਕੋਟਲਾ ਛੱਡ ਕੇ ਨੱਠ ਗਿਆ। ਡਰ ਦੇ ਮਾਰੇ ਬਹੁਤ ਸਾਰੇ ਮੁਸਲਮਾਨ ਪਰਿਵਾਰ ਵੀ ਸ਼ਹਿਰ ਛੱਡ ਕੇ ਹੋਰ ਕਿਧਰੇ ਜਾ ਲੁਕੇ। ਇੱਥੋਂ ਦੇ ਰਹਿਣ ਵਾਲੇ ਮੰਨੇ ਹੋਏ ਸਾਧੂ ਬਾਵਾ ਆਤਮਾ ਰਾਮ ਤੇ ਹਿੰਦੂ ਸ਼ਾਹੂਕਾਰ ਕਿਸ਼ਨ ਦਾਸ ਬਾਣੀਏ ਨੇ ਸ਼ਹਿਰ ਵਿੱਚੋਂ ਚਾਰ ਹਜ਼ਾਰ ਰੁਪਏ ਇੱਕਠੇ ਕਰਕੇ ਇੱਕ ਘੋੜੇ ਸਮੇਤ ਬੰਦਾ ਸਿੰਘ ਨੂੰ ਆਣ ਭੇਟ ਕੀਤੇ ਤੇ ਇਨ੍ਹਾਂ ਨਾਲ ਸ਼ਹਿਰ ਦੇ ਪੰਚ ਵੀ ਹਾਜ਼ਿਰ ਹੋਏ। ਬਾਵਾ ਆਤਮਾ ਰਾਮ ਤੇ ਕਿਸ਼ਨ ਦਾਸ ਨੇ ਬਹੁਤ ਹੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਸ਼ਹਿਰ ਦੀ ਲੁੱਟ-ਮਾਰ ਨਾ ਕਰਿਓ, ਇਸ ਨੂੰ ਬਚਾ ਲਵੋ ਜੀ। ਕਿਸ਼ਨ ਦਾਸ ਬਾਣੀਏ ਨੇ ਆਪਣੀ ਪਹਿਚਾਣ

ਕਰਾਈ ਤਾਂ ਬੰਦਾ ਸਿੰਘ ਨੇ ਉਸ ਨੂੰ ਪਛਾਣ ਲਿਆ। ਪੁਰਾਣੀਆਂ ਯਾਦਾਂ ਮੁੜ ਕਾਇਮ ਹੋ ਗਈਆਂ ਮਾਧੋ ਦਾਸ ਵੈਰਾਗੀ ਸਾਧੂ ਦੀਆਂ। ਬੰਦਾ ਸਿੰਘ ਵੈਰਾਗੀ ਸਾਧੂਆਂ ਦੀ ਮੰਡਲੀ ਵਿੱਚ ਵਿਚਰਦਾ ਹੋਇਆ ਇਸ ਬਾਣੀਏ ਦੇ ਘਰ ਵਿੱਚ ਚਾਰ ਮਹੀਨੇ ਠਹਿਰਿਆ ਸੀ ਤਾਂ ਇਸ ਬਾਣੀਏ ਨੇ ਉਸ ਦੀ ਬਹੁਤ ਸੇਵਾ ਕੀਤੀ ਸੀ। ਬੰਦਾ ਸਿੰਘ ਨੇ ਇਨ੍ਹਾਂ ਨੂੰ ਕਿਹਾ ਕਿ ਉਹ ਲੁੱਟਣ-ਮਾਰਨ ਇੱਥੇ ਨਹੀਂ ਆਇਆ, ਉਹ ਤਾਂ ਬੀਬੀ ਅਨੂਪ ਕੌਰ ਦੇ ਸਰੀਰ ਦਾ ਸਿੱਖੀ ਰਹੁ-ਰੀਤਾਂ ਮੁਤਾਬਿਕ ਸਸਕਾਰ ਕਰਨ ਲਈ ਇੱਥੇ ਆਇਆ ਹੈ। ਬੰਦਾ ਸਿੰਘ ਨੂੰ ਇਹ ਯਾਦ ਸੀ ਕਿ ਗੁਲਸ਼ੇਰ ਮੁਹੰਮਦ ਖਾਨ ਨੇ ਛੋਟੇ ਸਾਹਿਬਜ਼ਾਦਿਆਂ ਲਈ ਹਾਅ ਦਾ ਨਾਅਰਾ ਮਾਰਿਆ ਸੀ। ਭਾਵੇਂ ਗੁਲਸ਼ੇਰ ਮੁਹੰਮਦ ਖਾਨ ਦਸਮ ਪਿਤਾ ਜੀ ਅਰ ਖਾਲਸੇ ਦੇ ਵਿਰੁੱਧ ਲੜਦਾ ਰਿਹਾ ਤੇ ਬੀਬੀ ਅਨੂਪ ਕੌਰ ਦੇ ਪ੍ਰਾਣਾਂ ਦਾ ਹਤਿਆਰਾ ਵੀ ਬਣਿਆ ਫਿਰ ਵੀ ਸਿੱਖ ਕੌਮ ਦੇ ਦਿਲ ਦੇ ਅੰਦਰ ਹਾਅ ਦੇ ਨਾਅਰੇ ਦੇ ਕਾਰਨ ਇਸ ਨਵਾਬ ਲਈ ਵਿਸ਼ੇਸ਼ਤਾ ਬਣੀ ਰਹੀ। ੧੯੪੭ ਈ: ਨੂੰ ਦੇਸ਼ ਦੀ ਵੰਡ ਸਮੇਂ ਜਿਉਂਦਾ-ਵਸਦਾ ਏਸੇ ਲਈ ਰਹਿ ਗਿਆ ਕਿ ਸਿੱਖ ਕੌਮ ਮਲੇਰ ਕੋਟਲੇ ਨੂੰ ਛੋਟੇ ਸਾਹਿਬਜ਼ਾਦਿਆਂ ਦੇ ਮਦਦਗਾਰ ਵਜੋਂ ਦੇਖਦੀ ਸੀ। ਨਿੱਕੀਆਂ ਜਿੰਦਾਂ ਦੇ ਮਦਦਗਾਰ ਮਲੇਰ ਕੋਟਲੀਆਂ ਨੂੰ ਸਿੱਖ ਕੌਮ ਸਦਾ ਹੀ ਸਵੱਲੀ ਨਜ਼ਰ ਨਾਲ ਦੇਖਦੀ ਰਹੇਗੀ। ਆਪਣੇ ਮਕਸਦ ਨੂੰ ਪੂਰਾ ਕਰਨ ਲਈ ਬੰਦਾ ਸਿੰਘ ਦੀਆਂ ਫ਼ੌਜਾਂ ਮਲੇਰ ਕੋਟਲਾ ਦੇ ਕਿਲ੍ਹੇ ਅੰਦਰ ਜਾ ਵੜੀਆਂ। ਖਾਲੀ ਕਿਲ੍ਹੇ ਅੰਦਰ ਮੁਕਾਬਲਾ ਕਿਸ ਨੇ ਕਰਨਾ ਸੀ, ਕਿਲ੍ਹੇ ਦਾ ਮਾਲਕ ਨਵਾਬ ਗੁਲਾਮ ਹੁਸੈਨ ਖਾਨ ਤਾਂ ਪਹਿਲਾਂ ਹੀ ਨੱਠ ਗਿਆ। ਖਾਲਸਾਈ ਫ਼ੌਜਾਂ ਅਨੂਪ ਕੌਰ ਦੀ ਕਬਰ ਢੂੰਡਣ ਲਈ ਅੰਦਾਜਨ ਹੀ ਕਬਰਾਂ ਪੁੱਟਣ ਲੱਗੀਆਂ, ਉਨ੍ਹਾਂ ਨੂੰ ਕਈ ਕਬਰਾਂ ਪੁੱਟਣ ਤੋਂ ਬਾਅਦ ਬੀਬੀ ਅਨੂਪ ਕੌਰ ਦੀ ਕਬਰ ਲੱਭ ਗਈ। ਬਚੀਆਂ ਹੋਈਆਂ ਹੱਡੀਆਂ-ਪਿੰਜਰ ਨੂੰ ਸਤਿਕਾਰ ਨਾਲ ਕਬਰ 'ਚੋਂ ਬਾਹਰ ਕੱਢਿਆ ਤੇ ਸਿੱਖ ਰਹਿਤ ਮਰਿਆਦਾ ਮੁਤਾਬਿਕ ਉਸਦਾ ਸਸਕਾਰ ਬੰਦਾ ਸਿੰਘ ਦੀ ਹਾਜ਼ਰੀ ਵਿੱਚ ਕਰ ਦਿੱਤਾ। ਮਹਾਨ ਯੋਧੇ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਬਲਿਹਾਰੇ ਜਾਂਦੇ ਹਾਂ ਜਿਸ ਨੇ ਮਾਤਾਵਾਂ ਦੀ ਇਸ ਸੇਵਿਕਾ ਨੂੰ ਕਬਰਾਂ ਵਿੱਚੋਂ ਕੱਢ ਕੇ ਅਗਨ ਭੇਟ ਕੀਤਾ ਤੇ ਉਸ ਸਿਦਕੀ ਬੀਬੀ ਦੀ ਸ਼ਹੀਦੀ ਨੂੰ ਸਿੱਖ ਕੌਮ ਦੇ ਸਨਮੁੱਖ ਲਿਆਂਦਾ। ਮਾਤਾਵਾਂ (ਸੁੰਦਰ ਕੌਰ ਜੀ, ਸਾਹਿਬ ਕੌਰ ਜੀ) ਦੇ ਇਤਿਹਾਸ ਦੀ ਲੜੀ ਵਿੱਚ ਬੀਬੀ ਅਨੂਪ ਕੌਰ ਦਾ ਜ਼ਿਕਰ ਵੀ ਹੁੰਦਾ ਰਹੇਗਾ ਤੇ ਸਿੱਖ ਕੌਮ ਇਸ ਗੋਲੀ ਧੀ ਅਨੂਪ ਕੌਰ ਦੇ ਇਤਿਹਾਸ ਨੂੰ ਇੱਜ਼ਤ-ਪੱਤ ਲਈ ਮਰ-ਮਿਟਣ ਦੀ ਨਸੀਅਤ ਵਜੋਂ ਲਿਆ ਕਰੇਗੀ।

ਬੀਬੀ ਅਨੂਪ ਕੌਰ ਦਾ ਇਤਿਹਾਸਕ ਜ਼ਿਕਰ ਗਿਆਨੀ ਗਿਆਨ ਸਿੰਘ ਜੀ ਨੇ **ਤਵਾਰੀਖ ਗੁਰੂ ਖਾਲਸਾ ਭਾਗ ੨** ਵਿੱਚ ਅਤੇ ਡਾ. ਗੰਡਾ ਸਿੰਘ ਜੀ ਨੇ **ਬੰਦਾ ਸਿੰਘ ਬਹਾਦੁਰ** ਵਿੱਚ ਅੰਕਿਤ ਕੀਤਾ ਹੈ। ਇਸ ਬੀਬੀ ਦੇ ਮਾਤਾ-ਪਿਤਾ ਤੇ ਪਿੰਡ ਆਦਿਕ ਦਾ ਵੇਰਵਾ ਕਿਸੇ ਵੀ ਪੁਰਾਤਨ ਅਤੇ ਨਵੀਨ ਇਤਿਹਾਸ ਵਿੱਚੋਂ ਪ੍ਰਾਪਤ ਨਹੀਂ ਹੁੰਦਾ। ਡਾ. ਗਿਆਨੀ ਭਜਨ ਸਿੰਘ ਨੇ **ਇਤਿਹਾਸਕ ਸਿੱਖ ਨਾਰੀਆਂ** 'ਚ ਬੀਬੀ ਅਨੂਪ ਕੌਰ ਦੇ ਪਿਤਾ ਦਾ ਨਾਂ ਨਿਹਾਲ ਸਿੰਘ ਲਿਖਿਆ ਹੈ। ਕਬਰਾਂ ਪੁੱਟਣ ਕਾਰਨ ਕਈ ਮੁਸਲਮਾਨ ਲਿਖਾਰੀਆਂ ਨੇ ਈਰਖਾਲੂ ਲਿਖਤਾਂ ਲਿਖ ਕੇ ਬੰਦਾ ਸਿੰਘ ਨੂੰ ਦਰਿੰਦਗੀ ਦਾ ਪਾਤਰ ਬਣਾ ਦਿੱਤਾ, ਜੋ ਕਿ ਸਹੀ ਨਹੀਂ ਹੈ। ਸਿੱਖ ਧਰਮ ਦੇ ਉਲਟ ਕਬਰਾਂ 'ਚ ਦਫਨਾਈ ਸਿੱਖ ਬੀਬੀ ਦੇ ਸਰੀਰ ਨੂੰ ਬਾਹਰ ਕੱਢ ਕੇ ਸਿੱਖ ਧਰਮ ਅਨੁਸਾਰ ਉਸ ਦਾ ਸਸਕਾਰ ਕਰਨ ਦਾ ਨਿਸ਼ਾਨਾ ਸੀ ਬੰਦਾ ਸਿੰਘ ਬਹਾਦਰ ਦਾ, ਨਾ ਕਿ ਇਸਲਾਮਿਕ ਧਰਮ ਨੂੰ ਸੱਟ ਮਾਰਨਾ।

## ਬੀਬੀ ਭਾਗੋ ਅਤੇ ਬੀਬੀ ਬੀਬੋ ਜੀ

ਬੀਬੀ ਭਾਗੋ ਅਤੇ ਬੀਬੀ ਬੀਬੋ ਇਹ ਦੋਵੇਂ ਬੀਬੀਆਂ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀਆਂ ਸੇਵਿਕਾਂ ਸਨ। ਅਨੰਦਪੁਰ ਸਾਹਿਬ 'ਚ ਨਿਵਾਸ ਕਰਦੀਆਂ ਭਾਗੋ ਤੇ ਬੀਬੋ ਅਨੰਦਪੁਰ ਸਾਹਿਬ ਛੱਡਣ ਵੇਲੇ ਵੀ ਮਾਤਾਵਾਂ ਦੇ ਨਾਲ ਹੀ ਰਹੀਆਂ। ਭਾਗੋ, ਬੀਬੋ ਮਾਤਾਵਾਂ ਦੇ ਨਾਲ ਹੀ ਸਰਸਾ ਨਦੀ ਪਾਰ ਕਰਕੇ ਰੋਪੜ ਸ਼ਹਿਰ 'ਚ ਜਾ ਪੁੱਜੀਆਂ। ਰੋਪੜ 'ਚ ਇੱਕ ਰਾਤ ਨਿਵਾਸ ਕਰਕੇ ਅਗਲੀ ਸਵੇਰ ਨੂੰ ਮਾਤਾਵਾਂ ਤੇ ਇਹ ਦੋਵੇਂ ਗੋਲੀਆਂ ਮਰਦਾਵੇਂ ਬਸਤਰ ਪਹਿਨ ਭੇਸ ਵਟਾ ਕੇ ਇੱਕ ਬੈਲ-ਗੱਡੀ 'ਚ ਸਵਾਰ ਹੋ ਗਈਆਂ। ਇਨ੍ਹਾਂ ਨਾਲ ਪਠਾਣੀ ਲਿਬਾਸਾਂ 'ਚ ਭਾਈ ਮਨੀ ਸਿੰਘ, ਜਵਾਹਰ ਸਿੰਘ ਤੇ ਧੰਨਾ ਸਿੰਘ ਵੀ ਗੱਡੇ 'ਤੇ ਬੈਠ ਕੇ ਅਗਲੇ ਪੜਾਵਾਂ ਲਈ ਚੱਲ ਪਏ। ਇਨ੍ਹਾਂ ਕਠਿਨ ਰਾਹਾਂ ਦੀ ਮੁਸੀਬਤ ਦਾ ਸਾਹਮਣਾ ਜਿੱਥੇ ਮਾਤਾਵਾਂ ਨੂੰ ਕਰਨਾ ਪਿਆ, ਉੱਥੇ ਇਨ੍ਹਾਂ ਦਾਸੀਆਂ ਨੇ ਵੀ ਇਸ ਔਖੀ ਬਾਤ ਨੂੰ ਸਿਰੜ ਨਾਲ ਸਿਰ ਮੱਥੇ ਨਿਭਾਇਆ। ਅਨੰਦਪੁਰ ਸਾਹਿਬ ਤੋਂ ਮਾਤਾਵਾਂ ਦੀਆਂ ਪਾਲਕੀਆਂ ਦੇ ਨਾਲ ਤੁਰੀਆਂ ਇਹ ਸੇਵਿਕਾਂ ਦਿੱਲੀ ਤੱਕ ਮਾਤਾਵਾਂ ਦੇ ਨਾਲ ਹੀ ਰਹੀਆਂ ਤੇ ਇਨ੍ਹਾਂ ਦਾ ਅਖੀਰੀ ਸਮਾਂ ਵੀ ਮਾਤਾਵਾਂ ਦੇ ਚਰਨਾਂ ਵਿੱਚ ਸੇਵਾ ਕਮਾਉਂਦਿਆਂ ਦਿੱਲੀ ਹੀ ਬਤੀਤ ਹੋਇਆ। ਇਤਿਹਾਸਕ ਅੰਦਾਜੇ ਮੁਤਾਬਿਕ ਅਨੰਦਪੁਰ ਸਾਹਿਬ ਛੱਡਣ ਵੇਲੇ ਇਨ੍ਹਾਂ ਦੋਵਾਂ ਬੀਬੀਆਂ ਦੀ ਉਮਰ ਅੱਧਖੜ ਦੇ ਕਰੀਬ ਹੋਵੇਗੀ। ਇਹ ਅੰਮ੍ਰਿਤਧਾਰੀ,

ਸ਼ਸਤਰਧਾਰੀ, ਨਿਡਰ, ਦਲੇਰ ਤੇ ਸਿਮਰਨ ਕਰਨ ਵਾਲੀਆਂ ਸਿਦਕੀ ਸਿੰਘਣੀਆਂ ਸਨ ਜੋ ਔਖੇ ਤੋਂ ਔਖਾ ਵੇਲਾ ਵੀ ਕੱਟ ਗੁਜ਼ਰੀਆਂ। ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਇਨ੍ਹਾਂ ਨੇ ਫਾਕੇ-ਕੜਾਕੇ ਵੀ ਕੱਟੇ ਤੇ ਵਖਤਾਂ ਦੇ ਵੇਲੇ ਮਾਤਾਵਾਂ ਦੀ ਸੇਵਾ ਦੀ ਘਾਲਣਾ ਵੀ ਘਾਲੀ। ਇਨ੍ਹਾਂ ਦਾ ਆਰ-ਪਰਿਵਾਰ ਗੁਰੂ ਘਰ ਲਈ ਮਰ-ਮਿਟਿਆ ਹੋਵੇਗਾ। ਜੇਕਰ ਇਨ੍ਹਾਂ ਦੀ ਵੰਸ਼ ਵਿੱਚੋਂ ਕੋਈ ਜੀਵਤ ਹੁੰਦਾ ਤਾਂ ਉਸਦੀ ਸੂਹ ਕਿਸੇ ਨਾ ਕਿਸੇ ਨਵੀਨ ਇਤਿਹਾਸਕਾਰ ਨੇ ਜ਼ਰੂਰ ਕੱਢ ਲੈਣੀ ਸੀ। ਇਤਿਹਾਸ ਦੀਆਂ ਬਰੀਕੀਆਂ ਨੂੰ ਵਾਚਣ ਵਾਲੇ ਗੁਰੂ ਪਿਆਰੇ ਗੁਰਮੁਖ ਇਨ੍ਹਾਂ ਦਾਸੀਆਂ ਨੂੰ ਮਾਤਾਵਾਂ (ਸੁੰਦਰ ਕੌਰ ਜੀ, ਸਾਹਿਬ ਕੌਰ ਜੀ) ਦੀਆਂ ਧੀਆਂ ਦੇ ਰੂਪ 'ਚ ਯਾਦ ਕਰਨਗੇ। **ਤਵਾਰੀਖ ਗੁਰੂ ਖਾਲਸਾ** ਦਾ ਰਚੇਤਾ ਗਿਆਨੀ ਗਿਆਨ ਸਿੰਘ ਇਤਿਹਾਸ ਵਿੱਚ ਭਾਗੋ ਤੇ ਬੀਬੋ ਦਾ ਨਾਂ ਲਿਖ ਕੇ ਇਨ੍ਹਾਂ ਦੇ ਨਾਵਾਂ ਨੂੰ ਅਮਰ ਕਰ ਗਏ। ਬੀਬੀ ਬਸੰਤ ਕੌਰ, ਬੀਬੀ ਅਨੂਪ ਕੌਰ, ਬੀਬੀ ਭਾਗੋ ਤੇ ਬੀਬੀ ਬੀਬੋ ਦੀਆਂ ਅਤਿ ਕਠਿਨ ਘਾਲਣਾ ਨੂੰ ਖਾਲਸਾ ਪੰਥ ਸਦਾ ਹੀ ਯਾਦ ਕਰਦਾ ਰਹੇਗਾ।



# ਦਸ਼ਮੇਸ਼ ਜੀ ਦਾ ਪਾਲਿਤ ਪੁੱਤਰ ਜੋਰਾਵਰ ਸਿੰਘ

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਪੁੱਤਰਾਂ ਨੂੰ ਸਿੱਖ ਜਗਤ ਚਾਰ ਸਾਹਿਬਜ਼ਾਦਿਆਂ ਦੇ ਨਾਂ ਤੋਂ ਜਾਣਦਾ ਹੈ। ਚਾਰ ਸਾਹਿਬਜ਼ਾਦਿਆਂ ਤੋਂ ਇਲਾਵਾ ਦਸ਼ਮੇਸ਼ ਜੀ ਦੇ ਚਾਰ ਪਾਲਿਤ ਪੁੱਤਰਾਂ ਦਾ ਜ਼ਿਕਰ ਇਨ੍ਹਾਂ ਨਾਵਾਂ ਨਾਲ ਕੀਤਾ ਗਿਆ ਹੈ:- ਅਜੀਤ ਸਿੰਘ, ਬਾਵਾ ਚਰਨ ਸਿੰਘ, ਪੰਜਾਬ ਸਿੰਘ ਤੇ ਜੋਰਾਵਰ ਸਿੰਘ। ਇਨ੍ਹਾਂ ਦੇ ਜੀਵਨ ਬਿਰਤਾਂਤ ਸਿੱਖ ਇਤਿਹਾਸ ਵਿੱਚ ਲਿਖੇ ਹੋਏ ਨੇ ਤੇ ਚਾਰਾਂ ਦੀਆਂ ਯਾਦਗਾਰਾਂ ਪੰਜਾਬ ਵਿੱਚ ਅਲੱਗ-ਅਲੱਗ ਥਾਵਾਂ 'ਤੇ ਬਣੀਆਂ ਹੋਈਆਂ ਹਨ। ਇਨ੍ਹਾਂ ਚਾਰਾਂ ਵਿੱਚੋਂ ਅਜੀਤ ਸਿੰਘ ਬਹੁਤ ਹੀ ਨਖਿੱਧ ਤੇ ਜੋਰਾਵਰ ਸਿੰਘ ਬਹੁਤ ਹੀ ਪ੍ਰਸਿੱਧ ਸਾਬਿਤ ਹੋਇਆ। ਜੋਰਾਵਰ ਸਿੰਘ ਦਾ ਜਨਮ ਨੱਥੂ ਰਾਮ ਲੋਟੇ (ਗੋਤ) ਤਰਖਾਣ ਦੇ ਘਰ ਮਾਈ ਭਿੱਖੀ (ਸੁਭਿੱਖੀ) ਦੀ ਕੁੱਖੋਂ ਸਰਹਿੰਦ ਦੇ ਨੇੜੇ ਬਸੀ ਪਠਾਣਾਂ ਵਿੱਚ ਹੋਇਆ। ਬਸੀ ਪਠਾਣਾਂ ਤੋਂ ਇਹ ਪਰਿਵਾਰ ਅਨੰਦਪੁਰ ਸਾਹਿਬ ਆਣ ਵਸਿਆ ਤੇ ਗੁਰੂ ਘਰ ਦੀ ਸੇਵਾ ਕਰਨ ਲੱਗਾ। ਆਪਣੇ ਪੁੱਤਰ ਜੋਰਾਵਰ ਸਿੰਘ ਨੂੰ ਇਨ੍ਹਾਂ ਨੇ ਦਸ਼ਮੇਸ਼ ਜੀ ਦੇ ਅਰਪਣ ਕਰ ਦਿੱਤਾ ਤੇ ਮਾਈ ਭਿੱਖੀ ਮਾਤਾ ਜੀਤੋ ਜੀ (ਜੀਤ ਕੌਰ ਜੀ) ਦੀ ਸੇਵਾ 'ਚ ਜੁੱਟ ਗਈ। ਜੋਰਾਵਰ ਸਿੰਘ ਛੋਟੇ ਸਾਹਿਬਜ਼ਾਦਿਆਂ ਨਾਲ ਪੜ੍ਹਦਾ, ਖੇਡਦਾ, ਜੰਗੀ ਕਰਤੱਬ ਸਿੱਖਦਾ ਰਹਿੰਦਾ। ਉਮਰ ਵਿੱਚ ਇਹ ਛੋਟੇ ਸਾਹਿਬਜ਼ਾਦਿਆਂ ਨਾਲੋਂ ਥੋੜ੍ਹਾ ਕੁ ਵੱਡਾ ਸੀ। ਇੱਕ ਵਾਰ ਇਸ ਨੇ ਛੋਟੇ ਸਾਹਿਬਜ਼ਾਦੇ ਜੋਰਾਵਰ ਸਿੰਘ ਨੂੰ ਕੁਸ਼ਤੀ ਵਿੱਚ ਢਾਹ ਲਿਆ ਤਾਂ ਦਸ਼ਮੇਸ਼ ਜੀ ਨੇ ਇਸ ਨੂੰ ਆਪਣੇ ਕਲਾਵੇ ਵਿੱਚ ਲੈ ਕੇ ਕਿਹਾ ਕਿ ਤੂੰ ਵੀ ਮੇਰਾ ਸਾਹਿਬਜ਼ਾਦਾ ਜੋਰਾਵਰ ਸਿੰਘ ਹੈਂ। ਉਸ ਦਿਨ ਤੋਂ ਇਸ ਦਾ ਪਹਿਲਾ ਨਾਂ ਖਤਮ ਹੋ ਗਿਆ ਤੇ ਸਾਰੇ ਹੀ ਇਸਨੂੰ ਸਾਹਿਬਜ਼ਾਦਾ ਜੋਰਾਵਰ ਸਿੰਘ ਦੇ ਨਾਂ ਨਾਲ ਬੁਲਾਉਣ ਲੱਗੇ। ਇਹ ਨਾਂ ਏਨਾ ਪ੍ਰਚੱਲਿਤ ਹੋਇਆ ਕਿ ਪੁਰਾਤਨ ਸਿੱਖ ਇਤਿਹਾਸਕਾਰ ਇਸਨੂੰ ਹੀ ਦਸ਼ਮੇਸ਼ ਜੀ ਦਾ ਸਾਹਿਬਜ਼ਾਦਾ ਜੋਰਾਵਰ ਸਿੰਘ ਲਿਖਦੇ ਰਹੇ ਜਿਸ ਨਾਲ ਇਤਿਹਾਸ ਵਿੱਚ ਭੁਲੇਖੇ ਪੈ ਗਏ। ੬ ਪੋਹ (੨੦ ਦਸੰਬਰ), ੧੭੦੪ ਈ: ਨੂੰ ਅਨੰਦਪੁਰ ਸਾਹਿਬ ਛੱਡ ਕੇ ਜਾਣ ਵੇਲੇ ਜੋਰਾਵਰ ਸਿੰਘ, ਗੁਰੂ ਦਸ਼ਮੇਸ਼ ਜੀ ਦੇ ਕਾਫਲੇ ਦੇ ਨਾਲ ਹੀ ਸਰਸਾ ਨਦੀ ਦੇ ਕਿਨਾਰੇ ਪੁੱਜਿਆ। ਇੱਥੋਂ ਦਸ਼ਮੇਸ਼ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਸੌ ਸਿੰਘਾਂ ਦਾ ਜਥਾ ਦੇ ਕੇ ਸਰਸਾ ਤੋਂ ਪਾਰ ਰੋਪੜ ਵੱਲ ਜਾਣ ਨੂੰ ਕਿਹਾ ਤਾਂ ਕਿ ਅੱਗੋਂ ਆ ਰਹੀ ਮੁਗਲ ਫ਼ੌਜ ਨੂੰ ਰੋਕਿਆ ਜਾ ਸਕੇ। ਇਹ ਜਥਾ ਜਿਸ ਵਿੱਚ ਪਾਲਿਤ ਪੁੱਤਰ ਜੋਰਾਵਰ ਸਿੰਘ ਵੀ ਸ਼ਾਮਿਲ ਸੀ ਜਦੋਂ ਸਰਸਾ ਨਦੀ ਪਾਰ ਕਰਕੇ ਪਿੰਡ ਮਲਕਪੁਰ ਰੰਘੜਾਂ ਪੁੱਜਾ ਤਾਂ ਅੱਗੋਂ ਆ ਰਹੀ ਸਰਹਿੰਦ ਦੀ ਮੁਗਲ ਫ਼ੌਜ ਨਾਲ

ਗਹਿ-ਗੱਚ ਮੁਕਾਬਲਾ ਹੋ ਗਿਆ। ਇਸ ਵਿੱਚ ਭਾਈ ਬਚਿੱਤਰ ਸਿੰਘ ਤੇ ਜੋਰਾਵਰ ਸਿੰਘ ਗੰਭੀਰ ਜ਼ਖਮੀਂ ਹੋ ਗਏ ਤੇ ਬਾਕੀ ਸਾਰੇ ਹੀ ਸਿੰਘ ਸ਼ਹਾਦਤਾਂ ਪਾ ਗਏ। ਪਿੱਛੋਂ ਆ ਰਹੇ ਜਥੇ ਸਮੇਤ ਸਾਹਿਬਜ਼ਾਦਾ ਅਜੀਤ ਸਿੰਘ ਨੇ ਭਾਈ ਬਚਿੱਤਰ ਸਿੰਘ ਨੂੰ ਇੱਕ ਘੋੜੇ 'ਤੇ ਲਿਟਾ ਕੇ ਨਿਹੰਗ ਖਾਂ ਪਠਾਣ ਦੇ ਕਿਲ੍ਹੇ ਵਿੱਚ ਪਿੰਡ ਕੋਟਲਾ ਲੈ ਆਂਦਾ ਜੋ ਬਾਅਦ 'ਚ ਸ਼ਹੀਦ ਹੋ ਗਿਆ ਸੀ। ਪਾਲਿਤ ਪੁੱਤਰ ਜੋਰਾਵਰ ਸਿੰਘ ਜ਼ਖਮੀ ਹਾਲਤ 'ਚ ਚੱਲਣ-ਫਿਰਨ ਦੀ ਸਮਰੱਥਾ ਰੱਖਦਾ ਸੀ। ਉਹ ਇਨ੍ਹਾਂ ਹੀ ਹਾਲਾਤਾਂ 'ਚ ਦਸ਼ਮੇਸ਼ ਜੀ ਦੇ ਨਾਲ ਚਮਕੌਰ ਦੀ ਗੜ੍ਹੀ 'ਚ ਪੁੱਜ ਗਿਆ। ੮ ਪੋਹ ਦੀ ਚੜ੍ਹਦੀ ਸਵੇਰ ਤੋਂ ਸ਼ਾਮ ਤੀਕਰ ਚਮਕੌਰ ਦੀ ਗੜ੍ਹੀ ਉੱਤੇ ਅੱਗ ਵਰਦੀ ਰਹੀ, ਇੱਥੇ ਭਿਆਨਕ ਤੇ ਕਰੜੀ ਜੰਗ ਹੋਈ। ਸ਼ਾਮ ਨੂੰ ਸੂਰਜ ਮਿਟਣ ਦੇ ਨਾਲ ਹੀ ਦਸ਼ਮੇਸ਼ ਜੀ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ। ਸਾਹਿਬਜ਼ਾਦਾ ਜੁਝਾਰ ਸਿੰਘ ਦੀ ਸ਼ਹੀਦੀ ਤੋਂ ਬਾਅਦ ਦਸ਼ਮੇਸ਼ ਜੀ ਨੇ ਜੋਰਾਵਰ ਸਿੰਘ ਵੱਲ ਦੇਖਿਆ ਤਾਂ ਇਹ ਪਾਲਿਤ ਪੁੱਤਰ ਗੁਰੂ ਜੀ ਤੋਂ ਆਗਿਆ ਲੈ ਕੇ ਗੜ੍ਹੀ ਦਾ ਦਰਵਾਜਾ ਖੋਲ੍ਹ ਕੇ ਮੈਦਾਨੇ ਜੰਗ ਵਿੱਚ ਜਾ ਵੜਿਆ। ਜਦੋਂ ਇਹ ਗੜ੍ਹੀ ਤੋਂ ਬਾਹਰ ਆਇਆ ਤਾਂ ਵੈਰੀ ਨੇ ਜੰਗ ਬੰਦ ਹੋਣ ਦਾ ਐਲਾਨ ਕਰ ਦਿੱਤਾ ਸੀ, ਅਗਲੀ ਜੰਗ ਕੱਲ੍ਹ ਸਵੇਰੇ ਹੋਵੇਗੀ। ਦੁਸ਼ਮਣ ਫ਼ੌਜ ਦੇ ਸਿਪਾਹੀ ਸਾਰਾ ਦਿਨ ਦੇ ਥੱਕੇ-ਟੁੱਟੇ ਆਪੋ-ਆਪਣੇ ਕੈਂਪਾਂ 'ਚ ਜਾ ਲਿਟੇ ਤੇ ਕੁੱਝ ਖਾਣ-ਪੀਣ ਦੇ ਆਹਰ ਵਿੱਚ ਲੱਗ ਗਏ। ਪੋਹ ਸਰਦੀਆਂ ਦੀ ਰੁੱਤ ਹੋਣ ਕਾਰਨ ਸੂਰਜ ਮਿਟਦਿਆਂ ਹੀ ਹਨੇਰਾ ਪਸਰ ਗਿਆ। ਜੋਰਾਵਰ ਸਿੰਘ ਦੇ ਅਜੇ ਦਾੜ੍ਹੀ-ਮੁੱਛ ਨਹੀਂ ਸੀ ਆਈ। ਇਸ ਦੇ ਬਸਤਰ (ਚੋਲਾ ਤੇ ਦਸਤਾਰ) ਨੀਲੇ ਰੰਗ ਦੇ ਪਹਿਨੇ ਹੋਏ ਸੀ, ਮੁਗਲ ਫ਼ੌਜ ਦੀ ਵਰਦੀ ਵੀ ਕਾਲੇ-ਨੀਲੇ ਰੰਗ ਦੀ ਹੋਣ ਕਾਰਨ ਇਸਦੀ ਬਹੁਤੀ ਪਛਾਣ ਨਾ ਹੋਈ। ਇਨ੍ਹਾਂ ਸਾਰਿਆਂ ਕਾਰਨਾਂ ਕਰਕੇ ਤੇ ਪ੍ਰਮਾਤਮਾ ਦੀ ਕ੍ਰਿਪਾ ਸਦਕਾ ਜੋਰਾਵਰ ਸਿੰਘ ਵੈਰੀ ਦੇ ਸਿਪਾਹੀਆਂ ਨਾਲ ਲੜ-ਭਿੜ ਕੇ ਚਮਕੌਰ ਦੇ ਮੈਦਾਨ ਵਿੱਚੋਂ ਬਾਹਰ ਨਿਕਲ ਆਇਆ। ਚਮਕੌਰ ਤੋਂ ਪੂਰਬ ਦਿਸ਼ਾ ਪਿੰਡ ਬੂਰ ਮਾਜਰਾ ਹੁੰਦਾ ਹੋਇਆ ਰਾਤੋ-ਰਾਤ ਪਿੰਡ ਕੋਟਲਾ ਨਿਹੰਗ (ਰੋਪੜ) 'ਚ ਗਹੂਣੀਆ ਗੋਤ ਦੇ ਗੁਰਸਾ ਸਿੰਘ ਸੈਣੀ ਦੇ ਘਰ ਜਾ ਪੁੱਜਾ। ਜ਼ਖਮੀ ਤਾਂ ਇਹ ਮਲਕਪੁਰ ਰੰਘੜਾਂ ਦੇ ਮੈਦਾਨ ਵਿੱਚ ਹੀ ਹੋ ਚੁੱਕਾ ਸੀ ਹੁਣ ਠੰਡ ਨਾਲ ਹੋਰ ਵੀ ਜ਼ਿਆਦਾ ਤਕਲੀਫ ਹੋਣ ਲੱਗੀ। ਭਾਈ ਗੁਰਸਾ ਸਿੰਘ ਨੇ ਇਸ ਨੂੰ ਮੰਜੇ 'ਤੇ ਲਿਟਾ ਕੇ ਜ਼ਖਮ ਸਾਫ ਕਰਕੇ ਕੱਪੜੇ ਨਾਲ ਬੰਨ੍ਹ ਦਿੱਤੇ ਤੇ ਜਲ-ਪਾਣੀ, ਦੁੱਧ ਆਦਿਕ ਵੀ ਛਕਾਇਆ। ਤਰਖਾਣ ਬਰਾਦਰੀ ਦੇ ਭਾਈ ਬੱਗਾ ਸਿੰਘ ਨੇ ਵੀ ਇਸ ਸੇਵਾ 'ਚ ਪੂਰੀ ਹਾਜ਼ਰੀ ਭਰੀ। ਭਾਈ ਬੱਗਾ ਸਿੰਘ ਤੇ ਭਾਈ ਗੁਰਸਾ ਸਿੰਘ ਦੇ ਘਰ ਵੀ

ਇੱਕ-ਦੂਜੇ ਦੇ ਨੇੜੇ ਸੀ ਤੇ ਖਿਆਲ ਵੀ। ਇਨ੍ਹਾਂ ਗੁਰਮੁਖਾਂ ਨੇ ਦਸਮ ਪਿਤਾ ਜੀ ਦੀ ਪ੍ਰੀਤ 'ਚ ਬਹੁਤ ਹੀ ਅਹਿਮ ਸੇਵਾ ਨਿਭਾਈਆਂ। ਭਾਈ ਬਚਿੱਤਰ ਸਿੰਘ ਦਾ ਸਸਕਾਰ ਵੀ ਇਨ੍ਹਾਂ ਦੋਵਾਂ ਨੇ ਨਿਹੰਗ ਖਾਨ ਨਾਲ ਮਿਲਕੇ ਗੁਪਤ ਹੀ ਰਾਤ ਨੂੰ ਕੀਤਾ ਸੀ। ਅਗਲੀ ਰਾਤ ਨੂੰ ਗੁਰਸਾ ਸਿੰਘ, ਬੱਗਾ ਸਿੰਘ ਤੇ ਇਨ੍ਹਾਂ ਦਾ ਤੀਜਾ ਸਾਥੀ ਸੇਵਾ ਸਿੰਘ (ਤਰਖਾਣ) ਜੋਰਾਵਰ ਸਿੰਘ ਨੂੰ ਬੈਲ-ਗੱਡੀ (ਬਲਦਾਂ ਨਾਲ ਚੱਲਣ ਵਾਲੀ) ਵਿੱਚ ਲਿਟਾ ਕੇ ਪਿੰਡ ਡਡਹੇੜੀ ਮਾਈ ਪੂਪਾਂ ਕੋਲ ਛੱਡ ਆਏ। ਮੰਡੀ ਗੋਬਿੰਦਗੜ੍ਹ ਦੇ ਨੇੜੇ ਵਸੇ ਪਿੰਡ ਡਡਹੇੜੀ 'ਚ ਵਸਦੀ ਮਾਈ ਪੂਪਾਂ ਜੋਰਾਵਰ ਸਿੰਘ ਦੀ ਭੂਆ ਲੱਗਦੀ ਸੀ। ਉਸ ਨੇ ਜੋਰਾਵਰ ਸਿੰਘ ਦੀ ਸੇਵਾ-ਸੰਭਾਲ ਬਹੁਤ ਪਿਆਰ ਨਾਲ ਕੀਤੀ ਤੇ ਇਸ ਦੇ ਜ਼ਖਮਾਂ ਦਾ ਇਲਾਜ ਵੀ ਕਰਾਇਆ। ਤੰਦਰੁਸਤ ਹੋਣ 'ਤੇ ਭੂਆ ਕੋਲੋਂ ਵਿਦਾਇਗੀ ਲੈ ਇਹ ਉਦਾਸੀ ਸਾਧੂ ਭਜਨ ਦਾਸ ਕੋਲ ਪਿੰਡ ਉਗਾਣਾ (ਰਾਜਪੁਰਾ ਤੋਂ ੧੦ ਕਿ:ਮੀ:) ਚਲਾ ਗਿਆ। ਇੱਥੋਂ ਇਹ ਪਿੰਡ ਖਿਜਰਾਬਾਦ (ਮਾਜਰੀ ਤੋਂ ੬ ਕਿ: ਮੀ:) ਨੂੰ ਚੱਲ ਪਿਆ। ਇਸ ਦੇ ਮਨ ਅੰਦਰ ਦਸ਼ਮੇਸ਼ ਪਿਤਾ ਜੀ ਨੂੰ ਮਿਲਣ ਦੀ ਡੂੰਘੀ ਤਾਂਘ ਬਣੀ ਹੋਈ ਸੀ ਜੋ ਇਸ ਨੂੰ ਇੱਕ ਥਾਂ ਟਿਕਣ ਨਹੀਂ ਸੀ ਦਿੰਦੀ। ਖਿਜਰਾਬਾਦ ਤੋਂ ਇਹ ਗੁਰਦੁਆਰਾ ਸਦਾਬਰਤ, ਰੋਪੜ ਆ ਗਿਆ ਤੇ ਇੱਥੋਂ ਰੋਪੜ ਸ਼ਹਿਰ ਵਿੱਚ ਮੁਹੱਲਾ ਉੱਚਾ ਖੇੜਾ ਵਿੱਚ ਜਾ ਠਹਿਰਿਆ। ਸਾਧੂਆਂ ਦੇ ਭੇਸ 'ਚ ਵਿਚਰਦੇ ਹੋਏ ਜੋਰਾਵਰ ਸਿੰਘ ਨੂੰ ਦਸ਼ਮੇਸ਼ ਜੀ ਦਾ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਹੋਣ ਦਾ ਪਤਾ ਲੱਗਾ ਤਾਂ ਇਹ ਉੱਥੇ ਜਾ ਪਹੁੰਚਿਆ। ਉਹ ਗੁਰੂ ਜੀ ਦੇ ਦਰਸ਼ਨ ਕਰ ਨਿਹਾਲ ਹੋਇਆ ਤੇ ਗੁਰੂ ਘਰ ਦੀਆਂ ਮੌਜਾਂ ਮਾਨਣ ਲੱਗਾ। ਜਦੋਂ ਦਸ਼ਮੇਸ਼ ਪਿਤਾ ਜੀ ਦਮਦਮਾ ਸਾਹਿਬ ਤੋਂ ਦੱਖਣ ਨੂੰ ਗਏ ਉਦੋਂ ਜੋਰਾਵਰ ਸਿੰਘ ਉੱਥੇ ਨਹੀਂ ਸੀ। ਇਹ ਘਰ ਬਸੀ ਪਠਾਣਾਂ ਜਾਂ ਖਿਜਰਾਬਾਦ ਨੂੰ ਆਇਆ ਹੋਇਆ ਸੀ। ਬਾਕੀ ਸਾਰੀਆਂ ਥਾਵਾਂ ਤੋਂ ਵੱਧ ਇਹ ਖਿਜਰਾਬਾਦ ਹੀ ਠਹਿਰਿਆ।

ਦੂਜੀ ਵਾਰ ਇਹ ਦਸਮ ਪਿਤਾ ਜੀ ਤੋਂ ਵਿੱਛੜ ਚੁੱਕਾ ਸੀ, ਹੁਣ ਦੁਬਾਰਾ ਕਲਗੀਆਂ ਵਾਲੇ ਦੀ ਢੂੰਡ-ਭਾਲ ਸ਼ੁਰੂ ਹੋ ਗਈ। ਦਸਮ ਪਿਤਾ ਜੀ ਦੇ ਕਾਫਲੇ ਦੇ ਪੜਾਵਾਂ ਦੀਆਂ ਸੂਹਾਂ ਕੱਢਦਾ ਹੋਇਆ ਜੋਰਾਵਰ ਸਿੰਘ ਆਪਣੇ ਮਾਮੇ ਔਲੀਆ ਸਿੰਘ ਤੇ ਕੁੱਝ ਸਿੰਘਾਂ ਸਮੇਤ ਆਗਰੇ ਤੋਂ ੧੯ ਕਿ:ਮੀ: ਅੱਗੇ ਇਤਮਾਦਪੁਰ ਦੇ ਇੱਕ ਤਲਾਅ ਕਿਨਾਰੇ ਦਸ਼ਮੇਸ਼ ਜੀ ਨੂੰ ਜਾ ਮਿਲਿਆ। ਦਸ਼ਮੇਸ਼ ਪਿਤਾ ਜੀ ਜੋਰਾਵਰ ਸਿੰਘ ਨੂੰ ਮਿਲ ਕੇ ਬਹੁਤ ਹੀ ਪ੍ਰਸੰਨ ਹੋਏ ਤੇ ਕਲਾਵੇ 'ਚ ਲੈ ਕੇ ਸਿਰ ਪਲੋਸਿਆ ਤੇ ਢੇਰ ਸਾਰਾ ਪਿਆਰ ਕੀਤਾ। ਸਾਰੇ ਡੇਰੇ 'ਚ ਬਹੁਤ ਹੀ ਖੁਸ਼ੀ ਵਾਲਾ ਮਾਹੌਲ ਬਣ ਗਿਆ,

ਵਿੱਛੜੇ ਹੋਏ ਮੀਤ ਨੂੰ ਮਿਲਣ ਲਈ ਸਿੰਘਾਂ ਨੇ ਇਸ ਦੇ ਦੁਆਲੇ ਝੁਰਮਟ ਪਾ ਲਿਆ। ਇਤਮਾਦਪੁਰ ਦੇ ਤਲਾਅ ਤੋਂ ਅਗਲੇ ਪੜਾਅ ਤਹਿ ਕਰਦਾ ਹੋਇਆ ਗੁਰੂ ਦਸ਼ਮੇਸ਼ ਜੀ ਦਾ ਕਾਫਲਾ ਚਿਤੌੜਗੜ੍ਹ ਜਾ ਪੁੱਜਾ। ਇੱਥੇ ਪੜਾਅ ਕਰਨ ਤੋਂ ਅਗਲੇ ਦਿਨ ਜੋਰਾਵਰ ਸਿੰਘ ਆਪਣੇ ਨਾਲ ੨੦-੨੫ ਸਾਥੀ ਸਿੰਘਾਂ ਨੂੰ ਲੈ ਕੇ ਚਿਤੌੜ ਦਾ ਕਿਲ੍ਹਾ ਦੇਖਣ ਚੱਲ ਪਿਆ। ਕਿਲ੍ਹੇ ਦੇ ਹਰ ਇੱਕ ਦਰਵਾਜੇ ਮੂਹਰੇ ਮੁਗਲ ਸਿਪਾਹੀਆਂ ਦੇ ਸਖ਼ਤ ਪਹਿਰੇ ਲਾਏ ਹੋਏ ਸੀ। ਉਨ੍ਹਾਂ ਨੇ ਜੋਰਾਵਰ ਸਿੰਘ ਤੇ ਨਾਲ ਦੇ ਸਿੰਘਾਂ ਨੂੰ ਕਿਲ੍ਹੇ ਅੰਦਰ ਜਾਣ ਤੋਂ ਰੋਕ ਦਿੱਤਾ। ਆਪਸ ਵਿੱਚ ਗੱਲਬਾਤ ਹੋਈ ਤਾਂ ਸਿਪਾਹੀਆਂ ਨੇ ਕਿਹਾ ਕਿ ਜਦੋਂ ਤੋਂ ਇਹ ਕਿਲ੍ਹਾ ਅਕਬਰ ਬਾਦਸ਼ਾਹ ਦੇ ਅਧੀਨ ਆਇਆ ਹੈ ਉਸ ਤੋਂ ਬਾਅਦ ਹੁਣ ਤੱਕ ਕਿਲ੍ਹੇ ਅੰਦਰ ਗੈਰ ਮੁਸਲਮਾਨ ਕੋਈ ਨਹੀਂ ਜਾ ਸਕਦਾ। ਇਸ ਗੱਲ ਤੋਂ ਜੋਰਾਵਰ ਸਿੰਘ ਜੋਸ਼ ਵਿੱਚ ਆ ਗਿਆ, 'ਗੈਰ ਮੁਸਲਮਾਨ' ਸ਼ਬਦ ਸਹਾਰਨੇ ਉਸ ਲਈ ਔਖੇ ਹੋ ਗਏ। ਜੋਰਾਵਰ ਸਿੰਘ ਤੇ ਉਸ ਦੇ ਸਾਥੀ ਸਿੰਘ ਘੋੜਿਆਂ ਦੇ ਮੂੰਹ ਕਿਲ੍ਹੇ ਵੱਲ ਕਰ ਅੱਗੇ ਵਧਣ ਲੱਗੇ ਤਾਂ ਅੱਗੋਂ ਮੁਗਲ ਸਿਪਾਹੀ ਰੋਕਣ ਲੱਗ ਪਏ। ਅਜਿਹੀ ਸਥਿਤੀ ਜੰਗ ਦਾ ਰੂਪ ਧਾਰ ਗਈ। ਦੋਨ੍ਹਾਂ ਪਾਸਿਆਂ ਤੋਂ ਤੀਰਾਂ, ਤਲਵਾਰਾਂ ਤੇ ਗੋਲੀਆਂ ਵਰਗੇ ਮਾਰੂ ਹਥਿਆਰਾਂ ਦੀ ਮਾਰ ਹੋਣ ਲੱਗੀ। ਕਿੰਨੀ ਦੇਰ ਤੱਕ ਇਹ ਯੁੱਧ ਲਗਾਤਾਰ ਚੱਲਦਾ ਰਿਹਾ ਤੇ ਦੋਨ੍ਹਾਂ ਪਾਸਿਆਂ ਦੇ ਕਈ ਆਦਮੀ ਮਾਰੇ ਗਏ। ਮੁਗਲ ਸਿਪਾਹੀਆਂ ਦੀ ਗਿਣਤੀ ਸਵਾ ਕੁ ਸੌ ਦੇ ਕਰੀਬ ਸੀ। ਉਨ੍ਹਾਂ ਵੱਲੋਂ ਘਾਤ ਲਾ ਕੇ ਮੋਰਚਿਆਂ ਵਿੱਚੋਂ ਕੀਤੇ ਵਾਰ ਸਿੰਘਾਂ ਲਈ ਘਾਤਕ ਸਿੱਧ ਹੋਏ। ਸੂਰਬੀਰਤਾ ਨਾਲ ਲੜਦੇ ਹੋਏ ਜੋਰਾਵਰ ਸਿੰਘ ਸਮੇਤ ਬਹੁਤੇ ਸਿੰਘ ਸ਼ਹੀਦ ਹੋ ਗਏ ਤੇ ਕਈ ਗੰਭੀਰ ਜ਼ਖਮੀ। ਡੇਰੇ ਵਿੱਚ ਇਹ ਖਬਰ ਪੁੱਜੀ ਤਾਂ ਦਸ਼ਮੇਸ਼ ਜੀ ਸਿੰਘਾਂ ਸਮੇਤ ਤੁਰੰਤ ਕਿਲ੍ਹੇ ਦੇ ਦਰਵਾਜੇ ਮੂਹਰੇ ਆਏ ਤਾਂ ਉਦੋਂ ਇਹ ਭਾਣੇ ਦੀ ਖੇਡ ਵਰਤ ਚੁੱਕੀ ਸੀ। ਦਸ਼ਮੇਸ਼ ਜੀ ਤੇ ਮਾਤਾ ਸਾਹਿਬ ਕੌਰ ਜੀ ਨੇ ਜੋਰਾਵਰ ਸਿੰਘ ਤੇ ਉਸ ਦੇ ਸਾਥੀ ਸਿੰਘਾਂ ਦੀਆਂ ਸ਼ਹਾਦਤਾਂ ਦਾ ਬਹੁਤ ਦੁੱਖ ਮਨਾਇਆ। ਬਾਦਸ਼ਾਹ ਬਹਾਦਰ ਸ਼ਾਹ ਨੇ ਵੀ ਗੁਰੂ ਜੀ ਕੋਲ ਇਸ ਘਟਨਾ ਦਾ ਬਹੁਤ ਅਫਸੋਸ ਜਤਾਇਆ। ਬਹਾਦਰ ਸ਼ਾਹ ਦਾ ਕੈਂਪ ਉਸ ਵੇਲੇ ਗੁਰੂ ਜੀ ਦੇ ਡੇਰੇ ਦੇ ਨੇੜੇ ਹੀ ਸੀ। ਉਸ ਨੇ ਦੋਸ਼ੀ ਸਿਪਾਹੀਆਂ ਨੂੰ ਸਜਾ ਦੇਣ ਲਈ ਗੁਰੂ ਜੀ ਨੂੰ ਕਿਹਾ ਪਰ ਨਿਰਵੈਰ ਕਲਗੀਧਰ ਪਾਤਸ਼ਾਹ ਜੀ ਨੇ ਅਜਿਹਾ ਨਹੀਂ ਕੀਤਾ। ਗੁਰੂ ਜੀ ਜਾਣਦੇ ਸੀ ਕਿ ਸਿਪਾਹੀ ਤਾਂ ਹੁਕਮ ਦੇ ਬੱਧੇ ਹੋਏ ਆਪਣੀ ਨੌਕਰੀ ਕਰਦੇ ਨੇ, ਉਨ੍ਹਾਂ ਨੂੰ ਮਾਰਨਾ ਜਾਇਜ ਨਹੀਂ ਹੈ। ਗੰਭੀਰ ਜ਼ਖਮੀ ਬਚੇ ਹੋਏ ਸਿੰਘਾਂ ਨੂੰ ਡੇਰੇ 'ਚ ਲਿਆ ਮਲਮ-ਪੱਟੀ ਕੀਤੀ ਗਈ। ਦਸ਼ਮੇਸ਼ ਪਿਤਾ ਜੀ ਦੀ ਮੌਜੂਦਗੀ 'ਚ

ਜੋਰਾਵਰ ਸਿੰਘ ਤੇ ਬਾਕੀ ਸ਼ਹੀਦ ਸਿੰਘਾਂ ਦਾ ਸਸਕਾਰ ਕਿਲ੍ਹੇ ਮੂਹਰਿਓਂ ਲੰਘਦੀ ਗੰਭੀਰ ਨਦੀ ਦੇ ਨੇੜੇ ਕਰ ਦਿੱਤਾ। ਅੰਗੀਠਾ ਠੰਡਾ ਹੋਣ 'ਤੇ ਸ਼ਹੀਦਾਂ ਦੀਆਂ ਅਸਥੀਆਂ ਨੂੰ ਗੰਭੀਰ ਨਦੀ ਵਿੱਚ ਜਲ-ਪ੍ਰਵਾਹ ਕੀਤਾ ਗਿਆ। ਦਸ਼ਮੇਸ਼ ਪਿਤਾ ਜੀ ਦਾ ਪਾਲਿਤ ਪੁੱਤਰ ਜੋਰਾਵਰ ਸਿੰਘ ਆਪਣੇ ੧੯ ਹੋਰ ਸਾਥੀਆਂ ਸਮੇਤ ੩ ਅਪ੍ਰੈਲ, ੧੭੦੮ ਈ: ਨੂੰ ਚਿਤੌੜ ਦੇ ਕਿਲ੍ਹੇ ਮੂਹਰੇ ਸ਼ਹੀਦੀ ਪਾ ਕੇ ਸੱਚਖੰਡ ਜਾ ਵਿਰਾਜਿਆ।

## ਗੁਰਦੁਆਰਾ ਸਦਾਬਰਤ (ਰੋਪੜ) ਦੇ ਨੇੜੇ ਜੋਰਾਵਰ ਸਿੰਘ ਦਾ ਮੰਜੀ ਸਾਹਿਬ ਹੁੰਦਾ ਸੀ

ਚਮਕੌਰ ਦੀ ਗੜ੍ਹੀ ਤੋਂ ਬਾਹਰ ਨਿਕਲ ਕੇ ਜਿਨ੍ਹਾਂ ਥਾਵਾਂ 'ਤੇ ਪਾਲਿਤ ਪੁੱਤਰ ਜੋਰਾਵਰ ਸਿੰਘ ਠਹਿਰਿਆ, ਉਨ੍ਹਾਂ ਥਾਵਾਂ 'ਤੇ ਸਮੇਂ-ਸਮੇਂ ਨਾਲ ਅਸਥਾਨ ਕਾਇਮ ਹੋ ਗਏ। ਇਨ੍ਹਾਂ ਵਿੱਚੋਂ ਪਿੰਡ ਡਡਹੇੜੀ (ਮੰਡੀ ਗੋਬਿੰਦਗੜ੍ਹ ਤੋਂ ੨ ਕਿ: ਮੀ:) 'ਚ ਜੋਰਾਵਰ ਸਿੰਘ ਦੀ ਯਾਦਗਾਰ ਮਹਾਰਾਜਾ ਹੀਰਾ ਸਿੰਘ ਨਾਭਾ ਨੇ ਬਣਾਈ। ਪਿੰਡ ਖਿਜਰਾਬਾਦ, ਗੁਰਦੁਆਰਾ ਸਦਾਬਰਤ (ਰੋਪੜ) ਦੇ ਨੇੜੇ ਅਤੇ ਉੱਚਾ ਖੇੜਾ (ਰੋਪੜ) ਵਿੱਚ ਇਹ ਤਿੰਨ ਯਾਦਗਾਰਾਂ ਜੋਰਾਵਰ ਸਿੰਘ ਦੀਆਂ ਰੋਪੜ ਦੇ ਸਿੱਖ ਰਾਜੇ ਭੂਪ ਸਿੰਘ ਨੇ ਬਣਾਈਆਂ ਸਨ। ਹੁਣ ਇਨ੍ਹਾਂ ਤਿੰਨਾਂ ਵਿੱਚੋਂ ਖਿਜਰਾਬਾਦ 'ਚ ਯਾਦਗਾਰ ਕਾਇਮ ਹੈ, ਰੋਪੜ ਦੀਆਂ ਦੋ ਯਾਦਗਾਰਾਂ ਖਤਮ ਹੋ ਗਈਆਂ ਹਨ। ਇਨ੍ਹਾਂ ਯਾਦਗਾਰਾਂ ਨੂੰ ਮੰਜੀ ਜੋਰਾਵਰ ਸਿੰਘ ਦੀ ਜਾਂ ਮੰਜੀ ਸਾਹਿਬ ਕਿਹਾ ਜਾਂਦਾ ਸੀ। ਰੋਪੜ ਸ਼ਹਿਰ ਤੋਂ ਉੱਤਰ ਦਿਸ਼ਾ ੩ ਕਿ: ਮੀ: ਦੀ ਦੂਰੀ 'ਤੇ ਗੁਰਦੁਆਰਾ ਸਦਾਬਰਤ (ਗੁਰੂਗੜ੍ਹ) ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਦੀ ਧਰਤੀ ਉੱਤੇ ਪਹਿਲੇ, ਛੇਵੇਂ, ਸੱਤਵੇਂ, ਅੱਠਵੇਂ, ਨੌਵੇਂ ਤੇ ਦਸਵੇਂ ਪਾਤਸ਼ਾਹ ਜੀ ਨੇ ਚਰਨ ਪਾਏ ਹਨ। ਗੁਰੂ ਸਾਹਿਬਾਨਾਂ ਦੇ ਸਮੇਂ ਇੱਥੇ ਸੰਘਣੇ ਦਰੱਖਤਾਂ ਦੀ ਝਿੜੀ ਦੇ ਵਿਚਕਾਰ ਸਾਫ ਪਾਣੀ ਦਾ ਇੱਕ ਟੋਬਾ ਹੋਇਆ ਕਰਦਾ ਸੀ ਤੇ ਨੇੜੇ ਹੀ ਸਤਲੁਜ ਦਰਿਆ ਦੀਆਂ ਲਹਿਰਾਂ ਵਗਦੀਆਂ ਸਨ। ਰੋਪੜ ਸ਼ਹਿਰ ਤੋਂ ਬਾਹਰ ਇਹ ਥਾਂ ਬਹੁਤ ਹੀ ਸੁੰਦਰ, ਰਮਣੀਕ ਤੇ ਇਕਾਂਤ ਸੀ ਜੋ ਗੁਰੂ ਸਾਹਿਬਾਨਾਂ ਦੇ ਚਰਨ ਪੈਣ ਨਾਲ ਹੋਰ ਵੀ ਸੁਹਾਵਣੀ ਹੋ ਗਈ। ਕੀਰਤਪੁਰ ਸਾਹਿਬ ਤੇ ਅਨੰਦਪੁਰ ਸਾਹਿਬ ਤੋਂ ਰੋਪੜ ਨੂੰ ਆਉਂਦੇ-ਜਾਂਦਿਆਂ ਗੁਰੂ ਸਾਹਿਬਾਨਾਂ ਨੇ ਇੱਥੇ ਕਈ ਵਾਰ ਪੜਾਅ ਕੀਤੇ। ਦਸ਼ਮੇਸ਼ ਪਿਤਾ ਜੀ ਦੀ ਢੂੰਡ-ਭਾਲ ਕਰਦਾ ਹੋਇਆ ਸਾਧੂਆਂ ਦੇ ਭੇਸ 'ਚ ਪਾਲਿਤ ਪੁੱਤਰ ਜੋਰਾਵਰ ਸਿੰਘ ਕੁੱਝ ਸਮਾਂ ਇਸ ਥਾਂ (ਗੁ. ਸਦਾਬਰਤ) ਟਿਕ ਕੇ ਸਿਮਰਨ ਕਰਦਾ ਰਿਹਾ। ਇੱਥੋਂ ਉਹ ਰੋਪੜ ਸ਼ਹਿਰ ਦੇ

ਵਿਚਕਾਰ ਮੁਹੱਲਾ ਉੱਚਾ ਖੇੜਾ 'ਚ ਜਾ ਠਹਿਰਿਆ। ਜਦੋਂ ਰੋਪੜ ਅਤੇ ਖਿਜਰਾਬਾਦ ਦੇ ਇਲਾਕੇ ਦਾ ਪ੍ਰਬੰਧ ਰਾਜ-ਭਾਗ ਦੇ ਰੂਪ ਵਿੱਚ ਰੋਪੜ ਦੇ ਸਿੱਖ ਰਾਜੇ ਭੂਪ ਸਿੰਘ ਦੇ ਹੱਥ ਆਇਆ ਤਾਂ ਉਸ ਨੇ ਜੋਰਾਵਰ ਸਿੰਘ ਦੀਆਂ ਚਰਨ ਛੋਹ ਤਿੰਨ ਥਾਵਾਂ (ਪਿੰਡ ਖਿਜਰਾਬਾਦ, ਗੁ. ਸਦਾਬਰਤ ਦੇ ਨੇੜੇ ਤੇ ਉੱਚਾ ਖੇੜਾ) ਉੱਤੇ ਯਾਦਗਾਰਾਂ ਮੰਜੀ ਸਾਹਿਬ ਦੇ ਰੂਪ ਵਿੱਚ ਕਾਇਮ ਕੀਤੀਆਂ। ਰਾਜਾ ਭੂਪ ਸਿੰਘ ਬਹੁਤ ਹੀ ਨੇਕ ਅਰ ਧਰਮਾਤਮਾ ਰਾਜਾ ਸੀ। ਉਸ ਨੇ ਆਪਣੇ ਜੀਵਨ ਵਿੱਚ ਕਈ ਗੁਰ ਅਸਥਾਨਾਂ ਦੀ ਸੇਵਾ ਵਾਸਤੇ ਬਹੁਤ ਸਾਰੀ ਮਾਇਆ ਖਰਚ ਕੀਤੀ। ਗੁਰਦੁਆਰਾ ਸਦਾਬਰਤ ਵਾਲੀ ਥਾਂ ਉੱਤੇ ਰਾਜਾ ਭੂਪ ਸਿੰਘ ਨੇ ਪੰਜ ਸੇਵਾਵਾਂ ਗੁਰੂ ਪਿਆਰ 'ਚ ਕੀਤੀਆਂ ਸਨ:- (੧) ਗੁਰਦੁਆਰਾ ਸਦਾਬਰਤ ਦੀ ਉਸਾਰੀ ਕਰਵਾਈ (੨) ਮੰਜੀ ਸਾਹਿਬ, ਜੋਰਾਵਰ ਸਿੰਘ ਦੀ ਉਸਾਰੀ ਕਰਵਾਈ (੩) ਥੜਾ ਲੰਗਰ ਰੱਖਣ ਲਈ ਬਣਵਾਇਆ (੪) ਖੂਹ ਲਗਵਾਇਆ (੫) ਅੰਬਾਂ ਦਾ ਬਾਗ ਲਗਵਾਇਆ।

### (੧) ਗੁਰਦੁਆਰਾ ਸਦਾਬਰਤ (ਗੁਰੂਗੜ੍ਹ) ਸਾਹਿਬ

ਗੁਰੂ ਸਾਹਿਬਾਨਾਂ ਦੀ ਚਰਨ ਛੋਹ ਇਸ ਥਾਂ ਨੂੰ ਅਸਥਾਨ ਦੇ ਰੂਪ 'ਚ ਕਾਇਮ ਰੱਖਣ ਲਈ ਰਾਜਾ ਭੂਪ ਸਿੰਘ ਨੇ ਇੱਥੇ ੧੦-੧੨ ਫੁੱਟ ਦਾ ਇੱਕ ਕਮਰਾ ਬਣਾ ਕੇ ਉਸ ਦੇ ਮੂਹਰੇ ਏਨਾ ਹੀ ਡਾਟ ਵਾਲਾ ਵਰਾਂਡਾ ਬਣਾ ਦਿੱਤਾ। ਕਮਰੇ ਦੇ ਵਿਚਕਾਰ ੪-੫ ਫੁੱਟ ਦੇ ਆਕਾਰ ਦਾ ਥੜਾ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਲਈ ਬਣਾਇਆ। ਵਿਚਕਾਰ ਗਾਡਰ ਪਾ ਕੇ ਛੱਤ ਉੱਤੇ ਡਾਟ ਵਾਲਾ ਲੈਂਟਰ ਪਾਇਆ ਗਿਆ। ਪੁਰਾਣੇ ਸਮੇਂ ਦੇ ਲੈਂਟਰ ਦੀਆਂ ਛੱਤਾਂ ਅੱਜ ਵਾਂਗ ਸਾਫ (ਪਲੇਨ) ਨਹੀਂ ਸਨ ਹੁੰਦੀਆਂ, ਉਸ ਵੇਲੇ ਲੈਂਟਰ ਦੀਆਂ ਛੱਤਾਂ ਗੁਲਾਈ ਨੁਮਾ ਡਾਟ ਬਣਾ ਕੇ ਹੀ ਬਣਾਈਆਂ ਜਾਂਦੀਆਂ ਸਨ। ਇਸ ਇਮਾਰਤ ਦੀ ਉਸਾਰੀ ਨਿੱਕੀਆਂ ਇੱਟਾਂ ਤੇ ਚੂਨੇ ਨਾਲ ਕੀਤੀ ਹੋਈ ਸੀ। ਰਾਜਾ ਭੂਪ ਸਿੰਘ ਦੇ ਵੇਲੇ ਇੱਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਹੁੰਦਾ ਸੀ ਤੇ ਗੁਰੂ ਘਰ ਦੇ ਦਿਹਾੜੇ ਵੀ ਮਨਾਏ ਜਾਂਦੇ ਸਨ। ਇਸ ਅਸਥਾਨ ਦੀ ਪਿਛਾੜੀ ਪੂਰਬ ਵੱਲ ਤੇ ਮੁੱਖ ਦੁਆਰ ਪੱਛਮ ਵੱਲ ਹੁੰਦਾ ਸੀ। ਅੰਗਰੇਜ਼ਾਂ ਨੇ ੧੮੪੬ ਈ: ਵਿੱਚ ਰਾਜਾ ਭੂਪ ਸਿੰਘ ਤੋਂ ਰੋਪੜ ਦਾ ਰਾਜ ਖੋਹ ਕੇ ਉਸਨੂੰ ਸਹਾਰਨਪੁਰ (ਯੂ. ਪੀ.) ਭੇਜ ਦਿੱਤਾ ਤੇ ਇਸ ਅਸਥਾਨ ਦਾ ਯੋਗ ਪ੍ਰਬੰਧ ਨਾ ਹੋਣ ਕਾਰਨ ਹੌਲੀ-ਹੌਲੀ ਇਹ ਅਸਥਾਨ ਸਾਧਾਰਨ ਹਾਲਾਤਾਂ 'ਚ ਹੋ ਕੇ ਰਹਿ ਗਿਆ। ਫਿਰ ਏਥੇ ਉਦਾਸੀ ਸਾਧੂਆਂ ਨੇ ਕਬਜ਼ਾ ਕਰ ਲਿਆ ਜਿਨ੍ਹਾਂ ਦਾ ਮੁੱਖੀ ਦਸੌਂਦੀ ਦਾਸ

ਸੀ। ਇਸ ਅਸਥਾਨ ਦੇ ਨਾਂ ੭੫ ਬਿੱਘੇ ਜ਼ਮੀਨ ਸੀ ਜੋ ਇਹ ਹੀ ਛਕ-ਛਕਾ ਗਏ। ੧੯੩੦ ਈ: ਵਿੱਚ ਮੁੜ ਇਸ ਅਸਥਾਨ ਨੂੰ ਬਾਬਾ ਕਰਤਾਰ ਸਿੰਘ ਨਿਹੰਗ ਨੇ ਗੁਰਦੁਆਰੇ ਦੇ ਰੂਪ 'ਚ ਉਭਾਰਿਆ। ਉਸ ਨੇ ਆਪਣੇ ਜਥੇ ਦੇ ਸਿੰਘਾਂ ਨਾਲ ਏਥੇ ਤਕੜਾ ਪਹਿਰਾ ਕੀਤਾ, ਗੁਰਦੁਆਰੇ ਦੀ ਸੇਵਾ-ਸੰਭਾਲ ਵੀ ਕੀਤੀ ਤੇ ਗੁਰੂ ਕਾ ਲੰਗਰ ਵੀ ਚਲਾਇਆ। ਚੌਥੇ ਦਹਾਕੇ 'ਚ ਰਾਜਾ ਭੂਪ ਸਿੰਘ ਦੇ ਲਗਾਏ ਖੂਹ ਨੂੰ ਬਾਉਲੀ ਵਿੱਚ ਬਦਲਿਆ ਗਿਆ। ੧੯੫੦ ਈ: ਨੂੰ ਇੱਥੋਂ ਦੀ ਪ੍ਰਬੰਧਕ ਕਮੇਟੀ ਨੇ ਸੰਗਤਾਂ ਦੇ ਸਹਿਯੋਗ ਨਾਲ ਲੰਗਰ ਹਾਲ ਬਣਾ ਕੇ ਗੁਰੂ ਕਾ ਲੰਗਰ ਚਾਲੂ ਕੀਤਾ। ਲੰਗਰ ਹਾਲ ਦੀ ਇਹ ਇਮਾਰਤ ਅੱਜ ਵੀ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਮੌਜੂਦ ਹੈ ਤੇ ਇਸ ਉੱਤੇ ਇਹ ਸ਼ਬਦ ਲਿਖੇ ਹੋਏ ਹਨ:- **ਸਦਾਬਰਤ, ਗੁਰਦੁਆਰਾ ਸਾਹਿਬ ਗੁਰੂਗੜ੍ਹ ਸਾਹਿਬ ਗੁਰੂ ਕਾ ਲੰਗਰ ੨੦੦੭** (ਬਿਕ੍ਰਮੀ)। ੧੯੫੬ ਈ: ਨੂੰ ਮਹੰਤ ਹਰਨਾਮ ਸਿੰਘ ਜੀ ਸੁਖਰਾਮਪੁਰ-ਟੱਪਰੀਆਂ ਵਾਲੇ ਇੱਥੇ ਆ ਕੇ ਨਿਸ਼ਕਾਮ ਸੇਵਾ ਕਰਨ ਲੱਗੇ, ਉਹ ਗੁਰਦੁਆਰਾ ਭੱਠਾ ਸਾਹਿਬ ਦੀ ਸੇਵਾ ਬਾਬਾ ਜਿਉਣ ਸਿੰਘ ਨਾਲ ਕਰਦੇ ਰਹੇ ਸਨ। ਮਹੰਤ ਜੀ ਨੇ ਵਿਆਹ ਨਹੀਂ ਸੀ ਕਰਵਾਇਆ, ਉਨ੍ਹਾਂ ਨੇ ਆਪਣੇ ਹਿੱਸੇ ਦੀ ਜ਼ਮੀਨ ਪਿੰਡ ਸੁਖਰਾਮਪੁਰ ਤੋਂ ਅੱਸੀ ਹਜ਼ਾਰ ਦੀ ਵੇਚ ਕੇ ਸਾਰੀ ਮਾਇਆ ਗੁਰਦੁਆਰਾ ਸਦਾਬਰਤ ਦੀ ਚਾਰ ਦਿਵਾਰੀ ਤੇ ਹੋਰ ਕਾਰਜਾਂ ਲਈ ਲਗਾ ਦਿੱਤੀ। ਸਾਰੀ ਉਮਰ ਨਿਸ਼ਕਾਮ ਸੇਵਾ ਕਰਦੇ ਹੋਏ ਮਹੰਤ ਜੀ ਏਸੇ ਹੀ ਅਸਥਾਨ 'ਤੇ ਟਿਕੇ ਰਹੇ। ਅਖੀਰਲੇ ਵਕਤ ਉਹ ਸ਼ੂਗਰ ਦੀ ਬਿਮਾਰੀ ਤੋਂ ਪੀੜਤ ਹੋ ਗਏ ਤਾਂ ਉਨ੍ਹਾਂ ਨੂੰ ਇਲਾਜ ਲਈ ਪੀ. ਜੀ. ਆਈ ਹਸਪਤਾਲ, ਚੰਡੀਗੜ੍ਹ ਲਿਜਾਇਆ ਗਿਆ। ਅਠਾਰਾਂ ਦਿਨ ਹਸਪਤਾਲ 'ਚ ਰਹਿ ਕੇ ਮਹੰਤ ਜੀ ੬ ਜੂਨ, ੧੯੮੫ ਈ: ਨੂੰ ਸੰਸਾਰ ਤੋਂ ਕੂਚ ਕਰ ਗਏ। ਉਨ੍ਹਾਂ ਦੇ ਮ੍ਰਿਤਕ ਸਰੀਰ ਨੂੰ ਗੁਰਦੁਆਰਾ ਸਦਾਬਰਤ ਲਿਆ ਕੇ ਇੱਥੇ ਬਾਉਲੀ ਸਾਹਿਬ ਦੇ ਸੱਜੇ ਹੱਥ ਖੇਤ ਵਿੱਚ ਸਸਕਾਰ ਕਰ ਦਿੱਤਾ ਗਿਆ। ਸੈਣੀ ਪਰਿਵਾਰ ਨਾਲ ਸੰਬੰਧਿਤ ਮਹੰਤ ਜੀ ਦਾ ਸਰੀਰ ਪਤਲਾ, ਲੰਬਾ ਤੇ ਚਿਹਰੇ ਤੇ ਭਰਵਾਂ ਚਿੱਟਾ ਦਾਹੜਾ ਜੋ ਅੰਮ੍ਰਿਤਧਾਰੀ ਹੋਣ ਨਾਲ ਹੋਰ ਵੀ ਸੋਭਦਾ ਸੀ। ਚਲਾਣੇ ਸਮੇਂ ਉਨ੍ਹਾਂ ਦੀ ਉਮਰ ਲਗਭਗ ੭੦ ਸਾਲ ਦੇ ਕਰੀਬ ਹੋਵੇਗੀ। ਮਹੰਤ ਜੀ ਦਾ ਮੇਲ-ਮਿਲਾਪ ਸੰਗਤਾਂ ਨਾਲ ਬਹੁਤ ਸੀ ਤੇ ਸਮੇਂ ਦੇ ਹਾਕਮ ਪੰਜਾਬ ਦੇ ਮੁੱਖ ਮੰਤਰੀ ਪ੍ਰਤਾਪ ਸਿੰਘ ਕੈਰੋਂ ਨਾਲ ਵੀ ਉਨ੍ਹਾਂ ਦਾ ਗੂੜ੍ਹਾ ਮੇਲ-ਜੋਲ ਸੀ। ਮਹੰਤ ਜੀ ਦੇ ਚਲਾਣੇ ਤੋਂ ਬਾਅਦ ਇੱਥੋਂ ਦਾ ਮੁਖੀ ਰਣਜੋਧ ਸਿੰਘ ਨਿਹੰਗ ਨੂੰ ਬਣਾਇਆ ਜੋ ਕਈ ਸਾਲ ਏਥੇ ਹੀ ਰਿਹਾ। ੧੯੫੨-੫੫ ਦੇ ਦਰਮਿਆਨ ਜਥੇਦਾਰ ਲਛਮਣ ਸਿੰਘ, ਪਿੰਡ ਖਿਜਰਾਬਾਦ ਦੇ ਉੱਦਮ ਨਾਲ ਇੱਥੇ ਰਾਜਾ ਭੂਪ ਸਿੰਘ ਵੱਲੋਂ

ਬਣਾਏ ਗੁਰਦੁਆਰਾ ਸਾਹਿਬ ਨੂੰ ਉਵੇਂ ਹੀ ਰੱਖ ਕੇ ਉਸ ਦੇ ਦੁਆਲੇ ਤੇ ਉੱਪਰ ਗੁੰਬਦ ਨੁਮਾ ਨਵੀਨ ਇਮਾਰਤ ਦੀ ਉਸਾਰੀ ਕਰਵਾਈ ਗਈ। ਪੁਰਾਤਨ ਇਮਾਰਤ ਦੇ ਸੱਜੇ-ਖੱਬੇ ਦੋਨਾ ਪਾਸਿਆਂ 'ਤੇ ਕਮਰੇ ਬਣਾਏ ਗਏ ਤੇ ਗੁਰੂ ਘਰ ਦੇ ਮੁੱਖ ਦੁਆਰ ਦੇ ਮੂਹਰੇ ਨਿਸ਼ਾਨ ਸਾਹਿਬ ਲਗਾਇਆ। ਰਾਜਾ ਭੂਪ ਸਿੰਘ ਤੋਂ ਬਾਅਦ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ ਦੂਜੀ ਵਾਰੀ ਹੋਈ ਤੇ ਪੁਰਾਤਨ ਇਮਾਰਤ ਨੂੰ ਵੀ ਕਾਇਮ ਰੱਖਿਆ ਗਿਆ। ਗੁਰਦੁਆਰਾ ਸਾਹਿਬ ਦੇ ਵਿਚਕਾਰ ੪-੫ ਫੁੱਟ ਆਕਾਰ ਦੇ ਬਣੇ ਪੁਰਾਤਨ ਥੜੇ ਉੱਤੇ ਸ਼ਸਤਰ ਸਜਾਏ ਜਾਂਦੇ ਤੇ ਇਸ ਦੇ ਖੱਬੇ ਹੱਥ ਹੋਰ ਥੜਾ ਉਸਾਰ ਕੇ ਉਸ ਉੱਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ। ਇਹ ਨਿਯਮ ਇਸ ਇਮਾਰਤ ਦੇ ਸਹੀ ਸਲਾਮਤ ਰਹਿਣ ਤੱਕ ਬਣਿਆ ਰਿਹਾ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਸੱਜੇ ਹੱਥ ਪੱਥਰ ਦੀ ਪਲੇਟ ਉੱਪਰ ਇਹ ਸ਼ਬਦ ਲਿਖੇ ਹੋਏ ਸਨ:- **ਇਹ ਗੁਰਦੁਆਰਾ ਛੇਵੇਂ, ਸੱਤਵੇਂ, ਅੱਠਵੇਂ, ਨੌਵੇਂ ਤੇ ਦਸਵੇਂ ਗੁਰੂ ਸਾਹਿਬਾਨ ਦੀ ਯਾਦ ਵਿੱਚ ਹੈ।** ਜਥੇਦਾਰ ਲਛਮਣ ਸਿੰਘ ਪਿੰਡ ਖਿਜ਼ਰਾਬਾਦ ਦੇ ਰਹਿਣ ਵਾਲੇ ਬਹੁਤ ਹੀ ਉੱਦਮੀ ਗੁਰਸਿੱਖ ਸਨ। ਉਨ੍ਹਾਂ ਨੇ ਪਿੰਡ ਬ੍ਰਾਹਮਣ ਮਾਜਰਾ ਵਿੱਚ ਵੀ ਦਸਵੇਂ ਪਾਤਸ਼ਾਹ ਦੇ ਅਸਥਾਨ ਦੀ ਆਰੰਭਤਾ ੧੯੪੫ ਈ: ਵਿੱਚ ਕਰਵਾਈ ਸੀ। ਤੀਜੀ ਵਾਰੀ ਗੁਰਦੁਆਰਾ ਸਦਾਬਰਤ ਦੀ ਕਾਰ-ਸੇਵਾ ੧੯੯੪ ਈ: ਨੂੰ ਆਰੰਭ ਹੋਈ ਜੋ ਸ੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ ਨੇ ਬਾਬਾ ਅਵਤਾਰ ਸਿੰਘ ਜੀ ਟਿੱਬੀ ਸਾਹਿਬ (ਰੋਪੜ) ਵਾਲਿਆਂ ਨੂੰ ਸੰਭਾਲ ਦਿੱਤੀ। ਸੰਗਤਾਂ ਦੇ ਸਹਿਯੋਗ ਨਾਲ ਅੱਜ ਮੌਜੂਦਾ ਵਿਸ਼ਾਲ ਇਮਾਰਤ ਗੁਰਦੁਆਰਾ ਸਾਹਿਬ ਦੀ ਸੁਸ਼ੋਭਿਤ ਹੋਈ ਹੈ ਤੇ ਇਸ ਦਾ ਮੁੱਖ ਦੁਆਰ ਚੜ੍ਹਦੇ ਵੱਲ ਨੂੰ ਸੋਭ ਰਿਹਾ ਹੈ। ਰਾਜਾ ਭੂਪ ਸਿੰਘ ਤੇ ਜਥੇਦਾਰ ਲਛਮਣ ਸਿੰਘ ਵੱਲੋਂ ਬਣਾਈ ਪੁਰਾਤਨ ਇਮਾਰਤ ਨੂੰ ਢਾਹ ਕੇ ਉਸ ਥਾਂ 'ਤੇ ਬਹੁਤ ਉੱਚਾ ਕੇਸਰੀ ਨਿਸ਼ਾਨ ਸਾਹਿਬ ਲਗਾ ਦਿੱਤਾ ਜੋ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਸੱਜੇ ਹੱਥ ਝੂਲ ਰਿਹਾ ਹੈ। ਜਥੇਦਾਰ ਲਛਮਣ ਸਿੰਘ ਵੱਲੋਂ ਬਣਾਈ ਇਮਾਰਤ ਦੇ ਕੁੱਝ ਚਿੰਨ ਸੰਗਤਾਂ ਦੇ ਚਰਨ ਧੋਣ ਚਾਲੀ ਥਾਂ ਤੋਂ ਸੱਜੇ ਹੱਥ ਅਜੇ ਵੀ ਮੌਜੂਦ ਹਨ। ਗੁਰਦੁਆਰਾ ਸਦਾਬਰਤ ਦਾ ਨਾਂ ਸਦਾ ਹੀ ਲੰਗਰ ਵਰਤਣ ਕਾਰਨ ਤੇ ਗੁਰੂਗੜ੍ਹ, ਗੁਰੂਆਂ ਦਾ ਗੜ੍ਹ ਭਾਵ ਗੁਰੂ ਸਾਹਿਬਾਨਾਂ ਦੇ ਕਈ ਵਾਰੀ ਪੜਾਅ ਕਰਨ ਨਾਲ ਗੁਰੂਗੜ੍ਹ ਪੈ ਗਿਆ। ਅੱਜ ਗੁ. ਸਦਾਬਰਤ ਸਾਹਿਬ ਕਿਹਾ ਜਾਂਦਾ ਹੈ।

### (੨) ਮੰਜੀ ਸਾਹਿਬ ਜੋਰਾਵਰ ਸਿੰਘ ਜੀ

ਰਾਜਾ ਭੂਪ ਸਿੰਘ ਨੇ ਗੁਰੂ ਸਾਹਿਬਾਨਾਂ ਦੀ ਯਾਦ ਵਿੱਚ ਗੁਰਦੁਆਰਾ (ਸਦਾਬਰਤ) ਸਾਹਿਬ ਉਸਾਰ ਕੇ ਉਸ ਤੋਂ ਪੱਛਮ ਦਿਸ਼ਾ ਵੱਲ ਲਗਭਗ ਸਵਾ ਦੋ ਸੌ (੨੨੫) ਫੁੱਟ ਦੀ ਦੂਰੀ ਉੱਤੇ ਪਾਲਿਤ ਪੁੱਤਰ ਜੋਰਾਵਰ ਸਿੰਘ ਜੀ ਦੀ ਯਾਦ ਵਿੱਚ ਮੰਜੀ ਸਾਹਿਬ ਉਸਾਰਿਆ। ਇਸ ਦੀ ਗੋਲਾਈ ਤਕਰੀਬਨ ੧੦ ਫੁੱਟ ਤੇ ਉਚਾਈ ਤੀਹ ਫੁੱਟ ਦੇ ਆਸ-ਪਾਸ ਹੋਵੇਗੀ। ਇਹ ਬਹੁਤ ਹੀ ਮੀਨਾਕਾਰੀ ਨਾਲ ਸਜਿਆ ਹੋਇਆ ਗੁੰਬਦ ਸੀ, ਇਸ ਉੱਪਰ ਕਿਸੇ ਦਾ ਨਾਂ ਨਹੀਂ ਸੀ ਲਿਖਆ ਹੋਇਆ। ਗੁੰਬਦ ਦਾ ਮੁੱਖ ਦਰਵਾਜਾ ਪੂਰਬ ਵੱਲ ਤੇ ਪਿਛਾੜੀ ਪੱਛਮ ਵੱਲ ਸੀ। ਰਾਜਾ ਭੂਪ ਸਿੰਘ ਦੇ ਵੇਲੇ ਇਸ ਅਸਥਾਨ ਦੀ ਬਹੁਤ ਹੀ ਮਾਨਤਾ ਹੋਇਆ ਕਰਦੀ ਸੀ। ਆਮ ਲੋਕ ਇਸਨੂੰ ਭਾਵਨਾ ਨਾਲ ਮੰਨਦੇ-ਪੂਜਦੇ ਤੇ ਰਾਜਾ ਵੀ ਬਹੁਤ ਸ਼ਰਧਾ ਨਾਲ ਇੱਥੇ ਆਉਂਦਾ। ਦਸ਼ਮੇਸ਼ ਜੀ ਦਾ ਸਾਹਿਬਜ਼ਾਦਾ ਮੰਨਦੇ ਹੋਏ ਜੋਰਾਵਰ ਸਿੰਘ ਪ੍ਰਤੀ ਰਾਜਾ ਭੂਪ ਸਿੰਘ ਦੇ ਮਨ ਅੰਦਰ ਗਹਿਰਾ ਸਤਿਕਾਰ ਬਣਿਆ ਹੋਇਆ ਸੀ। ਉਹ ਜਦੋਂ ਵੀ ਆਪਣੇ ਲਾਮ-ਲਸ਼ਕਰ ਨਾਲ ਇੱਥੇ ਆਉਂਦਾ ਤਾਂ ਉਸਦੀ ਸ਼ਰਧਾ ਦਾ ਰੰਗ ਹੋਰ ਵੀ ਗੂੜ੍ਹਾ ਹੋ ਜਾਂਦਾ। ਜਦੋਂ ਅੰਗਰੇਜ਼ਾਂ ਨੇ ੧੮੪੬ ਈ: ਵਿੱਚ ਭੂਪ ਸਿੰਘ ਨੂੰ ਸਹਾਰਨਪੁਰ 'ਚ ਨਜ਼ਰਬੰਦ ਕਰ ਦਿੱਤਾ ਤਾਂ ਇੱਥੋਂ ਦਾ ਸਾਰਾ ਪ੍ਰਬੰਧ ਤਹਿਸ-ਨਹਿਸ ਹੋ ਕੇ ਰਹਿ ਗਿਆ। ਏਸੇ ਕਾਰਨ ਇਸ ਅਸਥਾਨ ਦੀ ਮਾਨਤਾ ਦਿਨੋ-ਦਿਨ ਘੱਟਦੀ ਹੀ ਗਈ। ਹਾਲਾਤ ਏਥੋਂ ਤੱਕ ਬਦਲ ਕੇ ਉਲਟ ਹੋ ਗਏ ਕਿ ਸਿਰ ਹਿਲਾ ਕੇ ਪੁੱਛਾਂ ਦੇਣ ਵਾਲੇ ਮੂਰਖ ਲੋਕਾਂ ਦਾ ਇਹ ਅੱਡਾ ਬਣ ਗਿਆ। ਵੀਹਵੀਂ ਸਦੀ ਦੇ ਅੱਧ ਤੀਕਰ ਮੰਜੀ ਸਾਹਿਬ ਦੀ ਇਮਾਰਤ ਅਡੋਲ ਖੜੀ ਰਹੀ ਪਰ ਇਸ ਨੂੰ ਮੰਨਣ-ਪੂਜਣ ਵਾਲਾ ਕੋਈ ਨਹੀਂ ਸੀ। ਆਮ ਸਥਾਨਕ ਲੋਕਾਂ ਨੂੰ ਇਸ ਬਾਰੇ ਜਾਣਕਾਰੀ ਨਾ ਹੋਣ ਕਾਰਨ ਕੋਈ ਇਸ ਬੁਰਜ ਨੂੰ ਰਾਜਾ ਭੂਪ ਸਿੰਘ ਦੀ ਯਾਦਗਾਰ ਕਹਿ ਦਿੰਦਾ ਤੇ ਕੋਈ ਉਵੇਂ ਉੱਚਾ ਮੀਨਾਰ ਦੇਖ ਕੇ ਅੱਗੋਂ ਦੀ ਲੰਘ ਜਾਂਦਾ। ਕਈ ਬੱਚੇ ਇਸ ਦੇ ਮੁੱਖ ਦਰਵਾਜੇ ਦੇ ਸੱਜੇ ਹੱਥ ਅੰਬਾਂ ਦੇ ਦੋ ਵੱਡੇ ਦਰੱਖਤਾਂ 'ਤੇ ਝੂਟਦੇ ਤੇ ਅੰਬੀਆਂ ਚੂਪਦੇ। ਪਸ਼ੂਆਂ ਨੂੰ ਚਾਰਨ ਆਏ ਚਰਵਾਹੇ ਇਨ੍ਹਾਂ ਅੰਬਾਂ ਦੇ ਦਰੱਖਤਾਂ ਥੱਲੇ ਆ ਬੈਠਦੇ ਤੇ ਇਸ ਬੁਰਜ ਨੂੰ ਸਿਰ ਚੁੱਕ-ਚੁੱਕ ਦੇਖਦੇ ਰਹਿੰਦੇ। ਇਸ ਬਾਰੇ ਕੋਈ ਦੱਸਣ ਵਾਲਾ ਇਤਿਹਾਸਕਾਰ ਨਾ ਹੋਣ ਕਾਰਨ ਇਹ ਇਮਾਰਤ ਐਵੇਂ ਜਿਹੀ ਦੀ ਹੋ ਕੇ ਰਹਿ ਗਈ। ਇਸ ਇਮਾਰਤ 'ਤੇ ਕੁੱਝ ਵੀ ਲਿਖਿਆ ਨਾ ਹੋਣ ਕਾਰਨ ਇਸ ਬਾਰੇ ਆਮ ਲੋਕਾਂ ਨੂੰ ਕੁੱਝ ਵੀ ਪਤਾ ਨਾ ਲੱਗ ਸਕਿਆ ਕਿ ਇਹ ਤਾਂ ਬਾਬਾ ਜੋਰਾਵਰ ਸਿੰਘ ਦੀ ਯਾਦ ਵਿੱਚ ਮੰਜੀ ਸਾਹਿਬ ਬਣਿਆ ਹੋਇਆ ਹੈ। ਬੇ-ਆਬਾਦ ਇਸ ਇਮਾਰਤ ਵਿੱਚ ਕਦੇ-ਕਦਾਈਂ ਕੋਈ ਰਮਤਾ ਸਾਧੂ,

ਫਕੀਰ ਥੋੜ੍ਹੇ ਦਿਨ ਇਸ ਵਿੱਚ ਠਹਿਰ ਕੇ ਅੱਗੇ ਚਲਿਆ ਜਾਂਦਾ। ੧੯੪੭ ਈ: ਦੇ ਆਸ-ਪਾਸ ਇੱਕ ਪਰਿਵਾਰ ਨੇ ਇਸ ਵਿੱਚ ਪੱਕਾ ਨਿਵਾਸ ਕਰ ਲਿਆ। ਉਹ ਕੁੱਝ ਸਾਲ ਏਸੇ ਵਿੱਚ ਹੀ ਰਿਹਾ। ਮਹੰਤ ਹਰਨਾਮ ਸਿੰਘ ਦੇ ਸੇਵਾ ਕਾਰਜ ਦੌਰਾਨ ਇਸ ਮੰਜੀ ਸਾਹਿਬ ਨੂੰ ਢਾਹ ਦਿੱਤਾ ਗਿਆ, ਕਿਸੇ ਨੇ ਵੀ ਇਸ ਦੇ ਇਤਿਹਾਸ ਬਾਰੇ ਜਾਨਣ ਦੀ ਕੋਸ਼ਿਸ਼ ਨਹੀਂ ਕੀਤੀ। ਦਸ਼ਮੇਸ਼ ਪਿਤਾ ਜੀ ਦੇ ਵਰੋਸਾਏ ਮਹਾਨ ਯੋਧੇ ਬਾਬਾ ਜੋਰਾਵਰ ਸਿੰਘ ਜੀ ਦੀ ਯਾਦ 'ਚ ਰਾਜਾ ਭੂਪ ਸਿੰਘ ਵੱਲੋਂ ਬਣਾਇਆ ਮੰਜੀ ਸਾਹਿਬ ਢਹਿ-ਢੇਰੀ ਕਰਕੇ ਮਿੱਟੀ 'ਚ ਮਿਲਾ ਦਿੱਤਾ ਗਿਆ।

ਡਾ. ਮੁਖਤਿਆਰ ਸਿੰਘ ਸਾਰੰਗ ਦੀ ਲਿਖੀ ਪੁਸਤਕ **ਸ੍ਰੀ ਭੱਠਾ ਸਾਹਿਬ ਦੀ ਬਹੁ ਪੱਖੀ ਇਤਿਹਾਸਕ ਖੋਜ** ਜੋ ਪਹਿਲੀ ਵਾਰ ਦਸੰਬਰ ੧੯੯੯ ਈ: ਵਿੱਚ ਛਪੀ ਸੀ ਇਸ ਪੁਸਤਕ ਵਿੱਚ ਜੋਰਾਵਰ ਸਿੰਘ ਦੇ ਮੰਜੀ ਸਾਹਿਬ ਬਾਰੇ ਇਹ ਸ਼ਬਦ ਲਿਖੇ ਸਨ - **ਥੜੇ ਤੋਂ ੬੦ ਕਰਮਾਂ ਦੂਰ ਛਿਪਦੇ ਵੱਲ ਰਾਜੇ ਭੂਪ ਸਿੰਘ ਦੀ ਮਾਤਾ ਦਾ ੧੬ ਫੁੱਟ ਉੱਚਾ ਇੱਕ ਗੁੰਬਦ ਸੀ। ਜੋ ਮਹੰਤ ਹਰਨਾਮ ਸਿੰਘ ਦੇ ਸੇਵਾ ਕਾਲ ਵਿੱਚ ਢਾਹ ਦਿੱਤਾ ਗਿਆ ਸੀ।**

ਡਾ. ਮੁਖਤਿਆਰ ਸਿੰਘ ਵੱਲੋਂ ਉਪਰੋਕਤ ਜੋ ਲਿਖਿਆ ਹੈ ਉਸ ਵੇਲੇ ਦੇ ਗੁਰਦੁਆਰਾ ਸਦਾਬਰਤ ਦੇ ਪ੍ਰਬੰਧਕਾਂ ਕੋਲੋਂ ਜਾਣਕਾਰੀ ਲੈ ਕੇ ਲਿਖਿਆ ਹੈ। ਉਨ੍ਹਾਂ ਪ੍ਰਬੰਧਕਾਂ ਨੂੰ ਇਸ ਬੁਰਜ ਦੀ ਸਹੀ ਜਾਣਕਾਰੀ ਨਹੀਂ ਸੀ। ਉਨ੍ਹਾਂ ਵਿੱਚੋਂ ਅੱਜ ਵੀ ਇੱਕ ਮੈਂਬਰ ਗਿਆਨੀ ਕਾਬਲ ਸਿੰਘ (੮੫) ਜੀਵਤ ਹੈ। ਅਸਲੀਅਤ ਇਹ ਹੈ ਕਿ ਇਹ ਬੁਰਜ ਰਾਜਾ ਭੂਪ ਸਿੰਘ ਦੀ ਮਾਤਾ ਦਾ ਨਹੀਂ ਸੀ, ਇਹ ਤਾਂ ਜੋਰਾਵਰ ਸਿੰਘ ਦਾ ਮੰਜੀ ਸਾਹਿਬ ਸੀ ਜਿਸਦੀ ਗੋਲਾਈ ੧੨ ਫੁੱਟ ਤੇ ਉਚਾਈ ੨੦ ਫੁੱਟ ਦੇ ਕਰੀਬ ਸੀ।

ਪੁਰਾਤਨ ਸਿੱਖ ਇਤਿਹਾਸਾਂ ਵਿੱਚ ਸਿਰਫ਼ ਪੰਡਿਤ ਤਾਰਾ ਸਿੰਘ ਨਰੋਤਮ ਨੇ ਸ੍ਰੀ ਗੁਰ ਤੀਰਥ ਸੰਗ੍ਰਹਿ ੧੮੮੪ ਈ: ਦੀ ਰਚਨਾ 'ਚ ਗੁਰਦੁਆਰਾ ਸਦਾਬਰਤ ਦੇ ਨੇੜੇ ਜੋਰਾਵਰ ਸਿੰਘ ਜੀ ਦੇ ਮੰਜੀ ਸਾਹਿਬ ਹੋਣ ਦਾ ਇਨ੍ਹਾਂ ਸ਼ਬਦਾਂ ਨਾਲ ਜ਼ਿਕਰ ਕੀਤਾ ਹੈ:-

**(੧) ਰੋਪੜ ੧, ਮੰਜੀ ਜੋਰਾਵਰ ਸਿੰਘ ਕੀ, ੨, ੦੩- ਸ਼ਹਿਰ ਕੇ ਏਕ ਮੀਲ ਉੱਤਰ ਪਾਸੇ ਸਦਾ ਵਰਤ ਮਕਾਨ ਕੇ ਪਾਸ ਯੇਹ ਥਾਨ ਹੈ। ਝੰਡਾ ਖੜਾ ਹੈ ੪**

**ਸ੍ਰੀ ਗੁਰ ਤੀਰਥ ਸੰਗ੍ਰਹਿ** ਦੀ ਲਿਖਤ ਨੂੰ ਆਧਾਰ ਬਣਾ ਕੇ ਪਾਲਿਤ ਪੁੱਤਰ ਜੋਰਾਵਰ ਸਿੰਘ ਜੀ ਦਾ ਮੰਜੀ ਸਾਹਿਬ ਢੂੰਡਣ ਲੇਖਕ ਤਿੰਨ ਵਾਰੀ ਗੁਰਦੁਆਰਾ ਸਦਾਬਰਤ ਅਤੇ ਇਸ ਦੇ ਆਸ-ਪਾਸ ਦੇ ਪਿੰਡਾਂ ਵਿੱਚ ਜਾ ਚੁੱਕਾ ਹੈ। ਇਸ ਅਸਥਾਨ ਦੇ ਦੀਦਾਰ ਕਰਨ ਦਾ ਸੁਭਾਗ ਮੈਨੂੰ ਕਈ ਵਾਰੀ ਪ੍ਰਾਪਤ ਹੋਇਆ ਪਰ ਖੋਜ ਦਾ ਵਿਸ਼ਾ ਦਰਸ਼ਨ-ਦੀਦਾਰ ਤੋਂ ਅਲੱਗ ਬਰੀਕੀਆਂ ਵਾਲਾ ਹੋਇਆ ਕਰਦਾ ਹੈ। ਖੋਜ ਦੌਰਾਨ ਬਜ਼ੁਰਗਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਇਸ ਬੁਰਜ (ਮੰਜੀ ਸਾਹਿਬ) ਦੇ ਇਤਿਹਾਸ ਬਾਰੇ ਤਾਂ ਪਤਾ ਨਹੀਂ ਪਰ ਇਸਨੂੰ ਗੁਰਦੁਆਰਾ ਸਦਾਬਰਤ ਦੇ ਨੇੜੇ ਛਿਪਦੇ ਵੱਲ ਦੇਖਿਆ ਜ਼ਰੂਰ ਹੈ। ਗੁਰਦੁਆਰਾ ਸਦਾਬਰਤ ਦੇ ਆਸ-ਪਾਸ, ਦੂਰ-ਨੇੜੇ ਇਹੋ ਇੱਕੋ ਹੀ ਬੁਰਜ ਹੁੰਦਾ ਸੀ, ਇਸ ਤੋਂ ਇਲਾਵਾ ਹੋਰ ਕੋਈ ਬੁਰਜ ਉਨ੍ਹਾਂ ਨੇ ਜਾਂ ਉਨ੍ਹਾਂ ਦੇ ਪਿਓ-ਦਾਦਿਆਂ ਨੇ ਇੱਥੇ ਨਹੀਂ ਦੇਖਿਆ। ਬਿਰਧ ਬਾਬਿਆਂ ਤੋਂ ਬੀਤੇ ਸਮੇਂ ਦੀਆਂ ਪਰਤਾਂ ਖੋਲ੍ਹ ਕੇ ਵਿੱਚੋਂ ਨਿਖਰ ਕੇ ਇਹੋ ਸਿੱਟਾ ਆਇਆ ਕਿ ਇਹ ਉਹ ਹੀ ਬੁਰਜ ਹੈ ਜਿਸ ਨੂੰ **ਸ੍ਰੀ ਗੁਰ ਤੀਰਥ ਸੰਗ੍ਰਹਿ** ਵਿੱਚ **ਮੰਜੀ ਜੋਰਾਵਰ ਸਿੰਘ ਕੀ** ਲਿਖਿਆ ਹੈ। ਦਸਵੇਂ ਪਾਤਸ਼ਾਹ ਜੀ ਦੇ ਮਤਬੰਨੇ ਪੁੱਤਰ ਜੋਰਾਵਰ ਸਿੰਘ ਜੀ ਦਾ ਮੰਜੀ ਸਾਹਿਬ ਇਹੋ ਬੁਰਜ ਹੀ ਹੁੰਦਾ ਸੀ ਜਿਸ ਨੂੰ ਰਾਜਾ ਭੂਪ ਸਿੰਘ ਨੇ ਬਹੁਤ ਸ਼ਰਧਾ ਨਾਲ ਬਣਾਇਆ ਸੀ। ਗੁਰੂ ਘਰ ਦੀਆਂ ਪੁਰਾਤਨ ਇਮਾਰਤਾਂ ਨੂੰ ਅੰਗਰੇਜ਼ੀ ਸਰਕਾਰ ਜਾਂ ਹੋਰ ਕਿਸੇ ਸਿੱਖ ਵਿਰੋਧੀ ਤਾਕਤਾਂ ਨੇ ਨਹੀਂ ਢਾਹਿਆ, ਅਸੀਂ ਆਪ ਹੀ ਇਤਿਹਾਸ ਪੱਖੋਂ ਹੀਣੀ ਸ਼ਰਧਾ ਵੱਸ ਹੋ ਕੇ ਸਭ ਕੁੱਝ ਢਹਿ-ਢੇਰੀ ਕਰ ਦਿੱਤਾ। ਅਜੇ ਵੀ ਇਸ ਮੰਜੀ ਸਾਹਿਬ ਦੀਆਂ ਨੀਹਾਂ ਧਰਤੀ ਵਿੱਚੋਂ ਲੱਭ ਕੇ ਬਾਬਾ ਜੋਰਾਵਰ ਸਿੰਘ ਜੀ ਦੀ ਯਾਦਗਾਰ ਨੂੰ ਮੁੜ ਕਾਇਮ ਕੀਤਾ ਜਾ ਸਕਦਾ ਹੈ। ਇਹ ਉੱਦਮ-ਉਪਰਾਲਾ ਗੁਰ ਇਤਿਹਾਸ ਨੂੰ ਪ੍ਰੀਤ ਕਰਨ ਵਾਲੇ ਤੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ (ਸ੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ) ਵਾਲੇ ਮਿਲ ਕੇ ਕਰ ਸਕਦੇ ਹਨ। ਮੰਜੀ ਸਾਹਿਬ ਵਾਲੀ ਇਸ ਇਤਿਹਾਸਕ ਥਾਂ ਦੀ ਦੂਰੀ ਅੱਜ ਮੌਜੂਦਾ ਗੁਰਦੁਆਰਾ ਸਦਾਬਰਤ ਦੀ ਇਮਾਰਤ ਦੇ ਵਿਚਕਾਰਲੇ ਵੱਡੇ ਗੁੰਬਦ ਤੋਂ ਖੱਬੇ ਹੱਥ ਲਗਭਗ ੧੬੫ ਫੁੱਟ ਦੀ ਦੂਰੀ 'ਤੇ ਹੈ। ਇਸ ਦੇ ਨਾਲ ਹੀ ਐਲੀਮੈਂਟਰੀ ਸਕੂਲ ਦੇ ਕਮਰਿਆਂ ਦੀ ਕੰਧ ਆ ਜਾਂਦੀ ਹੈ। ਇਹ ਥਾਂ ਸਾਫ਼ ਤੇ ਪੱਧਰੀ ਹੈ, ਇਸ ਵਿੱਚੋਂ ਅਜੇ ਵੀ ਬਾਬਾ ਜੋਰਾਵਰ ਸਿੰਘ ਜੀ ਦੇ ਮੰਜੀ ਸਾਹਿਬ ਦੀਆਂ ਨੀਹਾਂ ਲੱਭ ਲੈਣੀਆਂ ਚਾਹੀਦੀਆਂ ਹਨ। ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਹਾਨ ਯੋਧੇ ਬਾਬਾ ਜੋਰਾਵਰ ਸਿੰਘ ਜੀ ਦਾ ਨਾਂ ਵੀ ਇਤਿਹਾਸਕ ਬੋਰਡ ਉੱਪਰ ਲਿਖਣਾ ਚਾਹੀਦਾ ਹੈ।

**(੩) ਥੜ੍ਹਾ, ਲੰਗਰ ਰੱਖਣ ਲਈ**

ਇਹ ਥੜ੍ਹਾ ਰਾਜਾ ਭੂਪ ਸਿੰਘ ਨੇ ਪੁਰਾਤਨ ਗੁਰਦੁਆਰਾ ਸਾਹਿਬ ਦੇ ਮੁੱਖ ਦੁਆਰ ਤੋਂ ਖੱਬੇ ਹੱਥ ਉੱਤਰ ਦਿਸ਼ਾ ਵੱਲ ਖੂਹ (ਬਾਉਲੀ ਸਾਹਿਬ) ਵੱਲ ਉਸਾਰਿਆ। ਇਹ ੧੫ ਤੋਂ ੧੮ ਫੁੱਟ ਦੇ ਕਰੀਬ ਚੌੜਾ, ਨਿੱਕੀਆਂ ਇੱਟਾਂ ਨੂੰ ਚੂਨਾ ਲਗਾ ਕੇ ਉਸਾਰਿਆ ਗਿਆ। ਇਸ ਦੇ ਚਾਰੇ ਪਾਸਿਆਂ 'ਤੇ ਚਾਰ ਗੋਲ ਥਮਲੇ ਬਣਾਏ ਜਿਨ੍ਹਾਂ ਦੀ ਉਚਾਈ ਤਿੰਨ ਕੁ ਫੁੱਟ ਦੇ ਕਰੀਬ ਰੱਖੀ। ਇਨ੍ਹਾਂ ਥਮਲਿਆਂ ਦੀ ਗੋਲਾਈ ਉੱਤੇ ਬਹੁਤ ਹੀ ਸੁੰਦਰ ਡਿਜ਼ਾਇਨ ਬਣੇ ਹੋਏ ਸੀ। ਇਹ ਥਮਲੇ ਕੜਾਹੀਆਂ, ਪਰਾਤਾਂ ਆਦਕ ਰੱਖਣ ਲਈ ਵਰਤੋਂ ਵਿੱਚ ਆਉਂਦੇ ਸਨ। ਰਾਜਾ ਭੂਪ ਸਿੰਘ ਨੇ ਇਹ ਥੜ੍ਹਾ ਲੰਗਰ ਰੱਖਣ ਵਾਸਤੇ ਹੀ ਉਚੇਚਾ ਤਿਆਰ ਕਰਵਾਇਆ। ਰਾਜਾ ਭੂਪ ਸਿੰਘ ਦੇ ਵੇਲੇ ਇਸ ਥੜ੍ਹੇ ਉੱਪਰ ਲੰਗਰ ਰੱਖ ਕੇ ਵਰਤਾਇਆ ਜਾਂਦਾ ਜੋ ਅੱਠੋ ਪਹਿਰ (ਚੌਵੀ ਘੰਟੇ) ਹੀ ਵਰਤਦਾ ਰਹਿੰਦਾ। ਹਰ ਰੋਜ਼ ਸੈਂਕੜੇ ਲੋਕ ਇੱਥੇ ਆਣ ਕੇ ਲੰਗਰ ਛਕਦੇ ਅਤੇ ਬਹੁਤ ਸਾਰੇ ਸਾਧੂ, ਮਹਾਤਮਾ, ਮੁਸਾਫਿਰ ਤੇ ਯਾਤਰੀ ਰਾਤ ਬਿਸ਼ਰਾਮ ਕਰਨ ਲਈ ਇੱਥੇ ਠਹਿਰ ਜਾਂਦੇ। ਉਨ੍ਹਾਂ ਨੂੰ ਜਾਣ ਲੱਗਿਆਂ ਰਸਤੇ ਦੇ ਸਫ਼ਰ ਲਈ ਲੱਕੜ ਦੀ ਪਰਾਤ ਵਿੱਚੋਂ ਸਵਾ ਸੇਰ ਕੱਚਾ ਕੜਾਹ ਪ੍ਰਸ਼ਾਦ ਦਿੱਤਾ ਜਾਂਦਾ। ਲੰਗਰ ਦੀ ਸੋਭਾ ਦੂਰ-ਦੁਰੇਡੇ ਤੱਕ ਫੈਲ ਗਈ। ਇੱਥੇ ਸਦਾ ਹੀ ਲੰਗਰ ਵਰਤਣ ਨਾਲ ਲੋਕੀਂ ਇਸਨੂੰ ਗੁਰਦੁਆਰਾ ਸਦਾਬਰਤ ਕਹਿਣ ਲੱਗ ਗਏ। ਰਾਜਾ ਭੂਪ ਸਿੰਘ ਦੇ ਵੇਲੇ ਜਿਹੜੀਆਂ ਰੌਣਕਾਂ ਇਸ ਲੰਗਰ ਵਿੱਚ ਲੱਗੀਆਂ ਉਹ ਮੁੜ ਅੱਜ ਤੱਕ ਵੀ ਨਾ ਲੱਗ ਸਕੀਆਂ। ਵੀਹਵੀਂ ਸਦੀ ਦੇ ਅੱਧ ਵਿਚਕਾਰ ਇਸ ਥੜ੍ਹੇ ਦੇ ਭਾਗ ਮੁੜ ਜਾਗੇ ਤਾਂ ਇਸ ਥੜ੍ਹੇ ਉੱਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਮਾਘੀ ਦੇ ਦਿਹਾੜੇ ਦਾ ਦੀਵਾਨ ਸਜਾਇਆ ਜਾਣ ਲੱਗਾ ਤੇ ਇਹੋ ਪ੍ਰੰਪਰਾ ਕਈ ਸਾਲਾਂ ਤੱਕ ਕਾਇਮ ਰਹੀ। ਮਹੰਤ ਹਰਨਾਮ ਸਿੰਘ ਦੇ ਵੇਲੇ ਇਸ ਥੜ੍ਹੇ ਦੇ ਥਮਲੇ ਨਾਲ ਘੜਿਆਲ ਬੰਨ ਕੇ ਲੰਗਰ ਵਰਤਣ ਸਮੇਂ ਵਜਾਇਆ ਜਾਂਦਾ ਤਾਂ ਗੁਰੂ ਘਰ ਦੇ ਸੇਵਾਦਾਰਾਂ ਸਮੇਤ ਆਸ-ਪਾਸ ਦੇ ਲੋਕੀਂ ਵੀ ਆਣ ਲੰਗਰ ਛਕਦੇ, ਜਿਨ੍ਹਾਂ ਵਿੱਚੋਂ ਬਹੁਤੇ ਪਸ਼ੂ ਚਾਰਨ ਵਾਲੇ ਚਰਵਾਹੇ ਹੀ ਹੁੰਦੇ। ਸਮੇਂ ਦੇ ਗੁਭਾਰ 'ਚ ਇਸ ਥੜ੍ਹੇ ਦੀ ਅਹਿਮੀਅਤ ਦਿਨੋ-ਦਿਨ ਅਲੋਪ ਹੀ ਹੁੰਦੀ ਗਈ। ਅਗਸਤ ੧੯੯੪ ਈ: ਨੂੰ ਲੇਖਕ (ਸੁਰਿੰਦਰ ਸਿੰਘ ਖਾਲਸਾ) ਆਪਣੀ ਬੇਟੀ ਮਨਰੀਤ ਕੌਰ ਅਤੇ ਪਤਨੀ ਬਲਜੀਤ ਕੌਰ ਨਾਲ ਸਾਈਕਲ 'ਤੇ ਗੁਰੂ ਗੋਬਿੰਦ ਸਿੰਘ ਜੀ ਮਾਰਗ ਦੇ ਅਸਥਾਨਾਂ (ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ) ਦੇ ਦੀਦਾਰ ਕਰਨ ਗਿਆ ਤਾਂ ਅਸੀਂ ਗੁਰਦੁਆਰਾ ਸਦਾਬਰਤ ਦੇ ਵੀ ਦੀਦਾਰ ਕੀਤੇ। ਉਦੋਂ ਅਸੀਂ ਇਸ ਥੜ੍ਹੇ ਨੂੰ

ਦੇਖਿਆ, ਇੱਥੇ ਸ਼ਰਧਾ ਵਾਲੀ ਕੋਈ ਕਹਾਣੀ ਨਹੀਂ ਸੀ, ਥੜੇ ਉੱਤੇ ਬੈਠੇ ਨਿਹੰਗ ਜੋਰੋ-ਜੋਰੀ ਭੰਗ ਰਗੜਦੇ ਸਨ। ਸਮੇਂ ਦੇ ਪ੍ਰਬੰਧਕ ਇਸ ਥੜੇ ਦੀ ਇਤਿਹਾਸਕ ਅਹਿਮੀਅਤ ਵੱਲ ਨਜ਼ਰ ਹੀ ਨਾ ਮਾਰ ਸਕੇ। ੧੯੯੪ ਈ: ਤੋਂ ਬਾਅਦ ਗੁਰਦੁਆਰਾ ਸਾਹਿਬ ਦੀ ਨਵੀਨ ਇਮਾਰਤ ਦੀ ਚੱਲ ਰਹੀ ਸੇਵਾ ਦੌਰਾਨ ਇਸ ਥੜੇ ਦੇ ਆਲੇ-ਦੁਆਲੇ ਤੇ ਉੱਪਰ ਮਿੱਟੀ, ਇੱਟਾਂ-ਰੋੜੇ ਆਦਿਕ ਮਲਬੇ ਦਾ ਢੇਰ ਲਗਾ ਦਿੱਤਾ ਗਿਆ। ੧੯੯੭ ਈ: ਨੂੰ ਇਸ ਮਲਬੇ ਦੇ ਢੇਰ ਨੂੰ ਜੇ. ਸੀ. ਬੀ ਮਸ਼ੀਨ ਨਾਲ ਚੁੱਕਿਆ ਗਿਆ ਤਾਂ ਇਹ ਥੜਾ ਵੀ ਨਾਲ ਹੀ ਚੁੱਕ ਲਿਆ। ਰਾਜਾ ਭੂਪ ਸਿੰਘ ਦੀ ਲੰਗਰ ਦੇ ਪ੍ਰਤੀ ਸੁੱਚਮ ਤੇ ਸ਼ਰਧਾ ਦੀ ਇਹ ਇਤਿਹਾਸਕ ਨਿਸ਼ਾਨੀ ਮਿੱਟੀ ਦੇ ਢੇਰ ਵਿੱਚ ਮਿਲ ਕੇ ਖਤਮ ਹੋ ਗਈ। ਉਸ ਵੇਲੇ ਦੇ ਪ੍ਰਬੰਧਕਾਂ ਨੂੰ ਇਸ ਥੜੇ ਬਾਬਤ ਪੁੱਛਿਆ ਤਾਂ ਉਨ੍ਹਾਂ ਨੇ ਬਹੁਤ ਹੀ ਨਿਮਰਤਾ ਨਾਲ ਕਿਹਾ ਕਿ ਉਨ੍ਹਾਂ ਨੂੰ ਇਸ ਦੀ ਇਤਿਹਾਸਕ ਅਹਿਮੀਅਤ ਦਾ ਨਹੀਂ ਸੀ ਪਤਾ ਜੇ ਪਤਾ ਹੁੰਦਾ ਤਾਂ ਉਹ ਜ਼ਰੂਰ ਇਸ ਥੜੇ ਨੂੰ ਬਚਾ ਲੈਂਦੇ। ਅਜੇ ਵੀ ਇਸ ਦੀਆਂ ਨੀਹਾਂ ਦੇ ਨਿਸ਼ਾਨ ਧਰਤੀ ਵਿੱਚੋਂ ਲੱਭੇ ਜਾ ਸਕਦੇ ਨੇ। ਥੜੇ ਵਾਲੀ ਥਾਂ ਪੱਧਰੀ ਹੈ, ਇਸ 'ਤੇ ਕੋਈ ਉਸਾਰੀ ਨਹੀਂ ਹੋਈ। ਗੁਰੂ ਪਿਆਰਿਓ ਹੰਭਲਾ ਮਾਰ ਕੇ ਧਰਤੀ ਵਿੱਚੋਂ ਇਸ ਇਤਿਹਾਸਕ ਥੜੇ ਦੀਆਂ ਨੀਹਾਂ ਲੱਭ ਕੇ ਮੁੜ ਉਸਾਰ ਦਿਓ। ਏਥੋਂ ਹੀ ਲੰਗਰ ਵਰਤਣ ਨਾਲ ਇਸ ਅਸਥਾਨ ਦਾ ਨਾਂ ਗੁਰਦੁਆਰਾ ਸਦਾਬਰਤ ਪਿਆ ਹੈ, ਇਤਿਹਾਸ ਦੀਆਂ ਜੜ੍ਹਾਂ ਨਾਲ ਹੀ ਸਾਡੀ ਹੋਂਦ ਹੈ। ਮੌਜੂਦਾ ਗੁਰਦੁਆਰਾ ਸਾਹਿਬ ਦੇ ਪਿੱਛੇ ਵਾਲੇ ਨਿੱਕੇ ਗੁੰਬਦ ਅਤੇ ਬਾਉਲੀ ਸਾਹਿਬ ਦੇ ਵਿਚਕਾਰ ਪੁਰਾਣੇ ਲੰਗਰ ਹਾਲ ਦੇ ਗੇਟ ਦੇ ਸਾਹਮਣੇ ਇਸ ਥੜੇ ਦੇ ਨਿਸ਼ਾਨ ਲੱਭੇ ਜਾ ਸਕਦੇ ਹਨ।

### (੪) ਖੂਹ (ਬਾਉਲੀ ਸਾਹਿਬ)

ਗੁਰੂ ਸਾਹਿਬਾਨਾਂ ਦੇ ਸਮੇਂ ਇੱਥੇ ਦਰੱਖਤਾਂ ਦੀ ਸੰਘਣੀ ਝਿੜੀ ਦੇ ਵਿਚਕਾਰ ਸਾਫ਼ ਪਾਣੀ ਦਾ ਟੋਬਾ ਹੁੰਦਾ ਸੀ। ਗੁਰੂ ਸਾਹਿਬਾਨ ਇੱਥੇ ਪੜਾਅ ਕਰਨ ਵੇਲੇ ਇਸ ਪਾਣੀ ਦੀ ਵਰਤੋਂ ਕਰਿਆ ਕਰਦੇ ਸਨ। ਰਾਜਾ ਭੂਪ ਸਿੰਘ ਨੇ ਇਸ ਟੋਬੇ ਨੂੰ ਗੁਰੂ ਸਾਹਿਬਾਨਾਂ ਦੀ ਬਖਸ਼ਿਸ਼ ਮੰਨ ਕੇ ਇੱਥੇ ਇੱਕ ਖੂਹ ਲਗਵਾ ਦਿੱਤਾ ਜਿਸ ਦਾ ਪਾਣੀ ਗੁਰੂ ਕੇ ਲੰਗਰ, ਬਾਗ ਦੀ ਸਿੰਚਾਈ ਤੇ ਹੋਰ ਗੁਰੂ ਘਰ ਦੇ ਕਾਰਜਾਂ ਲਈ ਵਰਤਿਆ ਜਾਣ ਲੱਗਾ। ੧੯੫੯-੬੦ ਈ: ਨੂੰ ਬੀਬੀ ਕਰਤਾਰ ਕੌਰ, ਪ੍ਰਧਾਨ ਸਤਸੰਗ ਇਸਤਰੀ ਸਭਾ, ਰੋਪੜ ਨੇ ਸੰਗਤਾਂ ਦੇ ਸਹਿਯੋਗ ਨਾਲ ਰਲ-ਮਿਲ ਉੱਦਮ ਕਰਕੇ ਇਸ ਖੂਹ ਨੂੰ ਪਾਉੜੀਆਂ ਲਗਾ ਕੇ ਬਾਉਲੀ ਦਾ ਰੂਪ ਦੇ ਦਿੱਤਾ। ਉਸ ਵੇਲੇ ਖੂਹ ਦਾ

ਪਾਣੀ ਕੋਈ ਬਹੁਤਾ ਡੂੰਘਾ ਨਹੀਂ ਸੀ, ਬਾਉਲੀ ਬਣਨ ਨਾਲ ਸੰਗਤਾਂ ਦੀ ਪਹੁੰਚ ਪਾਣੀ ਤੱਕ ਹੋਰ ਵੀ ਨੇੜੇ ਹੋ ਗਈ। ਮਹੰਤ ਹਰਨਾਮ ਸਿੰਘ ਦੇ ਸੇਵਾ ਕਾਰਜ ਦੌਰਾਨ ਜਿੱਥੇ ਹੋਰ ਕਈ ਕਾਰਜ ਗੁਰੂ ਘਰ ਦੀ ਸੇਵਾ ਦੇ ਹੋਏ ਉੱਥੇ ਇਸ ਬਾਉਲੀ ਦੀ ਮੁਰੰਮਤ ਵੀ ਕਰਵਾਈ ਗਈ। ਮਹੰਤ ਜੀ ਦੇ ਚਲਾਣੇ (੧੯੮੫ ਈ:) ਤੋਂ ਬਾਅਦ ਨਵੇਂ ਬਣੇ ਮੁਖੀ ਰਣਜੋਧ ਸਿੰਘ ਦੇ ਪ੍ਰਬੰਧ ਹੇਠ ਮੁੜ ਬਾਉਲੀ ਸਾਹਿਬ ਦੀ ਮੁਰੰਮਤ ਕੀਤੀ ਗਈ। ਅੱਜ ਮੌਜੂਦਾ ਬਾਉਲੀ ਸਾਹਿਬ ਦੀ ਨਵੀਨ ਦਿੱਖ ਬਾਬਾ ਅਵਤਾਰ ਸਿੰਘ ਟਿੱਬੀ ਸਾਹਿਬ (ਰੋਪੜ) ਵਾਲਿਆਂ ਨੇ ਬਣਾਈ ਹੈ। ਇੱਥੇ ਪਹਿਲਾਂ ਖੂਹ ਹੁੰਦਾ ਸੀ ਇਸ ਦੀ ਪੁਸ਼ਟੀ ਇਲਾਕੇ ਦੇ ਕਈ ਬਜ਼ੁਰਗਾਂ ਨੇ ਕੀਤੀ ਹੈ।

**(੫) ਬਾਗ**

ਰਾਜਾ ਭੂਪ ਸਿੰਘ ਨੇ ਗੁਰਦੁਆਰਾ ਸਾਹਿਬ ਨੂੰ ਵਧੇਰੇ ਸੁੰਦਰ ਬਣਾਉਣ ਲਈ ਇੱਥੇ ਅੰਬਾਂ ਦਾ ਬਾਗ ਵੀ ਲਾਇਆ ਸੀ। ਅੰਬਾਂ ਦੇ ਫਲਦਾਰ ਬੂਟੇ ਜੋ ਵੱਡੇ ਹੋ ਕੇ ਭਾਰੀ ਦਰੱਖਤ ਬਣ ਗਏ ਤਾਂ ਇਨ੍ਹਾਂ ਦੇ ਵਿਸ਼ਾਲ ਘੇਰੇ ਨਾਲ ਗੁਰੂ ਘਰ ਦੀਆਂ ਰੌਣਕਾਂ ਹੋਰ ਵੀ ਬਾਗੋ-ਬਾਗ ਹੋ ਗਈਆਂ। ਇਹ ਅੰਬ ਦੇ ਦਰੱਖਤ ਗੁਰਦੁਆਰਾ ਸਾਹਿਬ, ਮੰਜੀ ਜੋਰਾਵਰ ਤੇ ਖੂਹ ਦੇ ਦੁਆਲੇ ਵੀ ਲੱਗੇ ਹੋਏ ਸੀ। ਰਾਜੇ ਦੇ ਲਗਾਏ ਬਾਗ ਵਿੱਚੋਂ ਦੋ ਵੱਡੇ ਆਕਾਰ ਦੇ ਅੰਬਾਂ ਦੇ ਦਰੱਖਤ ਅਜੀਤ ਸਿੰਘ ਸੈਣੀ (੯੧) ਨੇ ਬਚਪਨ 'ਚ ਅੱਖੀਂ ਦੇਖੇ ਹਨ ਤੇ ਇਨ੍ਹਾਂ ਦੀਆਂ ਅੰਬੀਆਂ ਦਾ ਸੁਆਦ ਵੀ ਚੱਖਿਆ ਹੈ। ਪੁਰਾਣੇ ਬਾਗ ਵਿੱਚੋਂ ਹੁਣ ਕੋਈ ਵੀ ਦਰੱਖਤ ਮੌਜੂਦ ਨਹੀਂ, ਸਭ ਖਤਮ ਹੋ ਗਏ। ਗੁਰਦੁਆਰਾ ਸਾਹਿਬ ਵਿੱਚ ਮੌਜੂਦਾ ਅੰਬਾਂ ਤੇ ਜਾਮਣਾਂ ਦੇ ਦਰੱਖਤ ਤਾਂ ਅਜੀਤ ਸਿੰਘ ਦੇ ਅੱਖੀਂ ਦੇਖਦਿਆਂ ਹੀ ਲੱਗੇ ਨੇ ਜੋ ਮਹੰਤ ਹਰਨਾਮ ਸਿੰਘ ਜੀ ਨੇ ਲਗਵਾਏ ਸਨ।

## ਖੋਜ ਵਿੱਚ ਸਹਿਯੋਗ ਦੇਣ ਵਾਲਿਆਂ ਦੇ ਨਾਂ

੧) ਕਿਸ਼ੋਰੀ ਲਾਲ ਜੀ, ਹਰੀਜਨ, ਉਮਰ ੭੫ ਸਾਲ, ਪਿੰਡ ਸਦਾਬਰਤ, ਰੋਪੜ।

੨) ਹਰਦਿੱਤ ਸਿੰਘ ਜੀ ਸੈਣੀ, ਉਮਰ ੮੦ ਸਾਲ, ਸੁਖਰਾਮਪੁਰ, ਰੋਪੜ। ਸੁਖਰਾਮਪੁਰ-ਟੱਪਰੀਆਂ ਦੋ ਪਿੰਡਾਂ ਦੇ ਨਾਂ ਇਕੱਠੇ ਬੋਲੇ ਜਾਂਦੇ ਹਨ। ਹਰਦਿੱਤ ਸਿੰਘ ਜੀ ਬਹੁਤ ਹੀ ਉੱਦਮੀ ਅਤੇ ਮਿਲਾਪੜੇ ਸੁਭਾਅ ਦੇ ਮਾਲਕ ਨੇ ਜੋ ਕਈ ਥਾਂਹੀਂ ਸਾਡੇ

ਨਾਲ ਜਾ ਕੇ ਹੋਰ ਬਜ਼ੁਰਗਾਂ ਨੂੰ ਵੀ ਮਿਲਾਉਂਦੇ ਰਹੇ।

੩) ਗਿਆਨੀ ਕਾਬਲ ਸਿੰਘ ਜੀ ਸੈਣੀ, ਉਮਰ ੮੫ ਸਾਲ, ਪਿੰਡ ਭਿੰਡਰ ਨਗਰ, ਰੋਪੜ। ਗਿਆਨੀ ਜੀ ਗੁਰਦੁਆਰਾ ਸਦਾਬਰਤ ਦੇ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਰਹੇ ਨੇ ਤੇ ਅੱਜ-ਕਲ੍ਹ ਦੇਸੀ ਦਵਾਈਆਂ ਦੀ ਵੈਦਗੀ ਕਰਦੇ ਹਨ।

੪) ਅਜੀਤ ਸਿੰਘ ਜੀ ਸੈਣੀ, ਉਮਰ ੯੧ ਸਾਲ, ਪਿੰਡ ਸਰਫਾਬਾਦ ਉਰਫ ਨਾਨਕਪੁਰਾ, ਰੋਪੜ। ਇਨ੍ਹਾਂ ਨੇ ਸਾਡੇ ਨਾਲ ਗੁਰਦੁਆਰਾ ਸਦਾਬਰਤ ਜਾ ਕੇ ਉੱਥੇ ਦੀਆਂ ਪੁਰਾਣੀਆਂ ਨਿਸ਼ਾਨੀਆਂ ਬਾਬਤ ਦੱਸਿਆ। ਅਜੀਤ ਸਿੰਘ ਦੇ ਵਡੇਰੇ ਰੋਪੜ ਦੇ ਰਾਜਾ ਭੂਪ ਸਿੰਘ ਦਾ ਰੱਥ ਚਲਾਉਂਦੇ ਹੁੰਦੇ ਸੀ।

੫) ਅਜੀਤ ਸਿੰਘ ਜੀ ਸੈਣੀ, ਉਮਰ ੮੪ ਸਾਲ, ਪਿੰਡ ਗੋਬਿੰਦਪੁਰ, ਰੋਪੜ। ਅਜੀਤ ਸਿੰਘ ਦਸ ਜਮਾਤਾਂ ਪਾਸ ਹਨ। ਹੁਣ ਇਨ੍ਹਾਂ ਨੂੰ ਅੱਖਾਂ ਤੋਂ ਨਹੀਂ ਦਿਸਦਾ। ਇਹ ਗੁਰਮੁਖ ਬਿਰਤੀ ਵਾਲੇ ਗੁਰਸਿੱਖ ਹਨ। ਪਿੰਡ ਗੋਬਿੰਦਪੁਰ ਅਤੇ ਨਾਨਕਪੁਰਾ ਦੇ ਇਨ੍ਹਾਂ ਦੋਵੇਂ ਹੀ ਬਜ਼ੁਰਗਾਂ ਦਾ ਇੱਕੋ ਹੀ ਨਾਂ ਅਜੀਤ ਸਿੰਘ ਹੈ।

੬) ਹਾਕਮ ਸਿੰਘ ਜੀ ਨੰਬਰਦਾਰ, ਉਮਰ ੧੦੧ ਸਾਲ, ਪਿੰਡ ਕਟਲੀ, ਰੋਪੜ। ਇਹ ਸੰਗਤਾਂ ਨੂੰ ਨਾਲ ਲੈ ਕੇ ਗੁਰਦੁਆਰਾ ਸਦਾਬਰਤ ਹਰ ਸਾਲ ਮਾਘੀ ਦੇ ਦਿਹਾੜੇ ਨੂੰ ਲੰਗਰ ਲਗਾਉਂਦੇ ਹਨ। ਹਾਕਮ ਸਿੰਘ ਸੌ ਸਾਲ ਦੀ ਵਧੇਰੀ ਉਮਰ 'ਚ ਵੀ ਤੰਦਰੁਸਤ ਹਨ ਤੇ ਹਰ ਰੋਜ ਸਾਈਕਲ ਚਲਾ ਕੇ ਏਧਰ-ਓਧਰ ਜਾ ਆਉਂਦੇ ਹਨ।

੭) ਗੁਰਦੀਪ ਸਿੰਘ (੩੨) ਪੁੱਤਰ ਮਹਿੰਦਰ ਸਿੰਘ (੬੨) ਪਿੰਡ ਸਰਫਾਬਾਦ ਉਰਫ ਨਾਨਕਪੁਰਾ। ਪੁੱਤਰ ਅਤੇ ਪਿਤਾ ਦੇ ਰਿਸ਼ਤੇ ਦੀਆਂ ਤੰਦਾਂ ਨਾਲ ਜੁੜੇ ਇਨ੍ਹਾਂ ਦੋਵੇਂ ਗੁਰਸਿੱਖਾਂ ਨੇ ਤਨੋ, ਮਨੋ ਗੁਰਸਿੱਖੀ ਦੀ ਸਾਂਝ ਵਾਲਾ ਸਹਿਯੋਗ ਦਿੱਤਾ।



## ਦਸਮ ਪਾਤਸ਼ਾਹ ਜੀ ਰੋਪੜ ਸ਼ਹਿਰ 'ਚ ਪੰਡਿਤ ਦੇਵੀ ਦਾਸ ਦੇ ਘਰ ਵਿਰਾਜੇ ਸਨ

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਜੂਨ ੧੭੦੨ ਈ: (ਹਾੜ ੧੭੫੯ ਬਿਕ੍ਰਮੀ) ਨੂੰ ਅਨੰਦਪੁਰ ਸਾਹਿਬ ਤੋਂ ਕੁਰੂਕਸ਼ੇਤਰ ਨੂੰ ਗਏ ਸਨ। ਗੁਰੂ ਜੀ ਨੇ ਸੂਰਜ ਗ੍ਰਹਿਣ ਦੇ ਮੇਲੇ ਵਿੱਚ ਪੁੱਜ ਕੇ ਧਰਮ ਦੇ ਨਾਂ 'ਤੇ ਵਹਿਮਾਂ, ਭਰਮਾਂ ਤੇ ਪਾਖੰਡਾਂ ਵਿੱਚ ਫਸੇ ਲੋਕਾਂ ਨੂੰ ਸੱਚ ਤੋਂ ਜਾਣੂ ਕਰਵਾਇਆ ਅਤੇ ਫੋਕੀ ਵਿੱਦਿਆ ਦਾ ਮਾਣ ਕਰਨ ਵਾਲੇ ਅਖੌਤੀ ਪੰਡਿਤਾਂ ਦਾ ਹੰਕਾਰ ਭੰਨਿਆ। ਉਸ ਸਮੇਂ ਦਸ਼ਮੇਸ਼ ਪਿਤਾ ਜੀ ਨਾਲ ਉਨ੍ਹਾਂ ਦੀ ਮਾਂ ਗੁਜਰ ਕੌਰ ਜੀ, ਮਹਿਲ ਸੁੰਦਰ ਕੌਰ ਜੀ ਤੇ ਸਾਹਿਬ ਕੌਰ ਜੀ ਅਤੇ ਚਾਰ ਸਾਹਿਬਜ਼ਾਦਿਆਂ ਸਮੇਤ ਤਿਆਰ-ਪੁਰ-ਤਿਆਰ ਸਿੰਘ-ਯੋਧੇ ਵੀ ਸਨ। ਦਸ਼ਮੇਸ਼ ਜੀ ਅਨੰਦਪੁਰ ਸਾਹਿਬ ਤੋਂ ਕੁਰੂਕਸ਼ੇਤਰ ਨੂੰ ਜਾਂਦੇ ਹੋਏ ਕੀਰਤਪੁਰ ਸਾਹਿਬ, ਭਰਤਗੜ੍ਹ ਤੇ ਪਿੰਡ ਘਨੌਲਾ ਤੋਂ ਹੁੰਦੇ ਹੋਏ ਰੋਪੜ ਪਹੁੰਚੇ ਤਾਂ ਉਨ੍ਹਾਂ ਦੇ ਕਾਫਲੇ ਨੇ ਸਤਲੁਜ ਦਰਿਆ ਦੇ ਕਿਨਾਰੇ ਗੁਰਦੁਆਰਾ ਸਦਾਬਰਤ ਵਾਲੀ ਥਾਂ 'ਤੇ ਪੜਾਅ ਕੀਤਾ। (ਗੁ. ਸਦਾਬਰਤ ਤੋਂ ਰੋਪੜ ਸ਼ਹਿਰ ਦੀ ਦੂਰੀ ੩ ਕਿ: ਮੀ: ਤੇ ਰੋਪੜ ਤੋਂ ਅਨੰਦਪੁਰ ਸਾਹਿਬ ਦੀ ਦੂਰੀ ੪੦ ਕਿ: ਮੀ: ਦੀ ਹੈ।) ਇੱਥੋਂ ਦਸ਼ਮੇਸ਼ ਪਿਤਾ ਜੀ ਆਪਣੇ ਪਰਿਵਾਰਕ ਮੈਂਬਰਾਂ ਅਤੇ ਕੁੱਝ ਮੁਖੀ ਸਿੰਘਾਂ ਸਮੇਤ ਰੋਪੜ ਸ਼ਹਿਰ ਪੰਡਿਤ ਦੇਵੀ ਦਾਸ ਦੇ ਘਰ ਵਿਰਾਜੇ। ਪੰਡਿਤ ਦੇਵੀ ਦਾਸ ਦੀ ਮਾਈ (ਮਾਂ) ਗੁਰੂ ਘਰ ਨਾਲ ਬਹੁਤ ਪ੍ਰੀਤ ਕਰਦੀ ਸੀ। ਉਸ ਦੇ ਹਿਰਦੇ ਅੰਦਰ ਇਹ ਭਾਵਨਾ ਬਣੀ ਰਹਿੰਦੀ ਕਿ ਉਨ੍ਹਾਂ ਦੇ ਘਰ ਵਿੱਚ ਦਸ਼ਮੇਸ਼ ਪਿਤਾ ਜੀ ਚਰਨ ਪਾਉਣ। ਏਸੇ ਭਾਵਨਾ ਨੂੰ ਪੂਰਨ ਕਰਨ ਲਈ ਦਸ਼ਮੇਸ਼ ਪਿਤਾ ਜੀ ਉਨ੍ਹਾਂ ਦੇ ਘਰ ਜਾ ਠਹਿਰੇ। ਗਰਮੀ ਦੀ ਰੁੱਤ ਹੋਣ ਕਾਰਨ ਸ਼ਾਮ ਦੇ ਸਮੇਂ ਕਲਗੀਧਰ ਜੀ ਅਤੇ ਬਾਕੀ ਮੈਂਬਰਾਂ ਨੇ ਖੂਹ ਦੇ ਜਲ ਨਾਲ ਇਸ਼ਨਾਨ ਕਰਕੇ ਬਸਤਰ ਬਦਲ ਲਏ। ਇਸ ਖੂਹ ਦੇ ਜਲ ਨੂੰ ਅਲੱਗ-ਅਲੱਗ ਇਸ਼ਨਾਨ ਕਰਨ ਵਾਲੀਆਂ ਥਾਵਾਂ ਉੱਪਰ ਸ਼ਰਧਾਲੂ ਅਤੇ ਪਰਿਵਾਰਕ ਮੈਂਬਰਾਂ ਨੇ ਪਹੁੰਚਾਇਆ। ਦਸ਼ਮੇਸ਼ ਪਿਤਾ ਜੀ ਲਈ ਇੱਕ ਵੱਖਰੇ ਚੁਬੱਚੇ 'ਚ ਜਲ ਪਾਇਆ ਗਿਆ। ਇਹ ਖੂਹ ਪੰਡਿਤ ਦੇਵੀ ਦਾਸ ਦੇ ਘਰ ਵਿੱਚ ਲੱਗਾ ਹੋਇਆ ਸੀ। ਸੋਦਰ ਰਹਿਰਾਸ ਦੇ ਵੇਲੇ ਗੁਰੂ ਪਾਤਸ਼ਾਹ ਜੀ ਦੇ ਮੁੱਖੋਂ ਅਨਮੋਲ ਬਚਨ ਸੁਣ ਕੇ ਪੰਡਿਤ ਦੇਵੀ ਦਾਸ ਦਾ ਸਾਰਾ ਪਰਿਵਾਰ ਬਹੁਤ ਹੀ ਅਨੰਦਿਤ ਹੋਇਆ। ਦੇਰ ਰਾਤ ਤੀਕਰ ਪੰਡਿਤ ਦੇਵੀ ਦਾਸ ਦਾ ਪਰਿਵਾਰ ਅਤੇ ਆਂਢ-ਗੁਆਂਢ ਦੇ ਸਿੱਖ ਸ਼ਰਧਾਲੂ ਗੁਰੂ ਜੀ ਦੇ ਬਚਨ ਵਿਲਾਸ ਸੁਣਦੇ ਰਹੇ। ਅਗਲੀ ਸਵੇਰ ਤੜਕੇ ਹੀ ਘਰ 'ਚ ਮੁੜ ਚਹਿਲ-ਪਹਿਲ ਸ਼ੁਰੂ

ਹੋ ਗਈ। ਸਾਰਿਆਂ ਨੇ ਅੰਮ੍ਰਿਤ ਵੇਲੇ ਇਸ਼ਨਾਨ ਕਰ ਪ੍ਰਮੇਸ਼ਰ ਦੀ ਪ੍ਰੀਤ ਦਾ ਨੇਮ ਕੀਤਾ ਤੇ ਗੁਰੂ ਜੀ ਦੇ ਮੁੱਖੋਂ ਅਲਾਹੀ ਬਚਨ ਵੀ ਸੁਣੇ। ਦਸ਼ਮੇਸ਼ ਪਿਤਾ ਜੀ ਇੱਕ ਰਾਤ ਇੱਥੇ ਰਹਿ ਕੇ ਤਿਆਰ-ਪੁਰ-ਤਿਆਰ ਹੋ ਕੇ ਪਰਿਵਾਰ ਅਤੇ ਆਪਣੇ ਕਾਫਲੇ ਸਮੇਤ ਅੱਗੇ ਕੁਰੂਕਸ਼ੇਤਰ ਨੂੰ ਚੱਲ ਪਏ। ਪੰਡਿਤ ਦੇਵੀ ਦਾਸ ਸਮੇਤ ਉਸਦੀ ਮਾਈ ਅਤੇ ਪਰਿਵਾਰਕ ਮੈਂਬਰਾਂ ਨੇ ਬਹੁਤ ਹੀ ਸ਼ਰਧਾ ਨਾਲ ਆਪਣੇ ਘਰ ਤੋਂ ਗੁਰੂ ਜੀ ਨੂੰ ਵਿਦਾ ਕੀਤਾ।

## ਪੁਰਾਤਨ ਇਤਿਹਾਸਕ ਗਵਾਹੀਆਂ

ਦਸਮ ਪਿਤਾ ਜੀ ਦੇ ਰੋਪੜ ਸ਼ਹਿਰ 'ਚ ਠਹਿਰਨ ਦੀਆਂ ਪੁਰਾਤਨ ਇਤਿਹਾਸ ਵਿੱਚੋਂ ਪੰਜ ਗਵਾਹੀਆਂ ਮਿਲਦੀਆਂ ਹਨ। ਇਨ੍ਹਾਂ ਵਿੱਚੋਂ ਦੋ ਲਿਖਤਾਂ 'ਚ ਗਿਆਨੀ ਗਿਆਨ ਸਿੰਘ ਜੀ ਨੇ ਦਸ਼ਮੇਸ਼ ਜੀ ਦੇ ਠਹਿਰਨ ਦੇ ਟਿਕਾਣੇ ਬਾਬਤ ਵੀ ਲਿਖਿਆ ਹੈ। ਪੁਰਾਤਨ ਇਤਿਹਾਸਾਂ ਵਿੱਚ ਇਸ ਤਰ੍ਹਾਂ ਅੰਕਿਤ ਹੈ:-

**(੧) ਸ੍ਰੀ ਗੁਰੁ ਤੀਰਥ ਸੰਗ੍ਰਹਿ -** ਰੋਪੜ ਸ਼ਹਿਰ ੧, ਗੁਰਦੁਆਰਾ ੨, ਸਿੱਖ ੩-ਪਾਂਵਟੇ ਜਾਤੇ ਤਥਾ ਕੁਰਖੇਤ੍ਰ ਜਾਤੇ ਹੂਏ ਰਹੇ ੪।

**(੨) ਗੁਰਸ਼ਬਦ ਰਤਨਾਕਰ ਮਹਾਨ ਕੋਸ਼ -** ਰੋਪੜ ਨਗਰ, ਜੋ ਜਿਲ੍ਹਾ ਅੰਬਾਲਾ ਵਿੱਚ ਦਰਿਆ ਸਤਲੁਜ (ਸਤਦ੍ਰਵ) ਦੇ ਕਿਨਾਰੇ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕੁਰੁਛੇਤ੍ਰ ਨੂੰ ਜਾਂਦੇ ਹੋਏ ਇੱਥੇ ਵਿਰਾਜੇ ਹਨ...............।

**(੩) ਸ੍ਰੀ ਗੁਰਦੁਆਰੇ ਦਰਸ਼ਨ -** ਗੁਰਦੁਆਰਾ ਸਾਹਿਬ ਰੋਪੜ ਸ਼ਹਿਰ, ਸ੍ਰੀ ਪਾਉਂਟੇ ਸਾਹਿਬ ਨੂੰ ਜਾਂਦੇ ਹੋਏ ਮਹਾਰਾਜ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਟੁਰ ਏਥੇ ਇੱਕ ਦਿਨ ਰਹੇ। ਪੁਜਾਰੀ ਸਿੱਖ ਹਨ।

**(੪) ਗੁਰਧਾਮ ਸੰਗ੍ਰਹਿ ਪੰਨਾ ੧੪੧ -** ਰੋਪੜ ਸਹਿਰ ਵਿੱਚ ਦੇਵੀ ਦਾਸ ਪੰਡਤ ਦੇ ਘਰ ਉਤ੍ਰੇ ਸੀ ਜਦ ਕੁਰਖੇਤਰ ਤੋਂ ਆਏ ਸਨ ਓਸੇ ਦੀ ਸੰਤਾਨ ਵਿੱਚੋਂ ਹੁਣ ਪੰਡਤ ਰਾਜਾ ਰਾਮ ਹੈ ਓਹ ਚੁਬੱਚਾ ਓਥੇ ਹੈ ਜਿਸ ਵਿੱਚ ਗੁਰੂ ਜੀ ਦੇ ਇਸ਼ਨਾਨ ਦਾ ਜਲ ਪਿਆ ਸੀ ਬਲਕਿ ਬਾਲਕਾਂ ਦੇ ਪਕਲੂਤ ਦੀ ਬਿਮਾਰੀ ਪਰ ਓਥੋਂ ਦਾ ਚਿਕੜ ਲਾਯਾ ਜਾਂਦਾ ਹੈ।

(੫) **ਗੁਰਧਾਮ ਸੰਗ੍ਰਹਿ ਪੰਨਾ ੧੪੮** – ਰੋਪੜ, ਏਥੇ ਕੁਰਛੇਤ੍ਰ ਤੋਂ ਆਉਂਦੇ ਹੋਏ ਇਕ ਮਾਈ ਦੇ ਮਕਾਨ ਪਰ ਠਹਿਰੇ ਸੰਗਤ ਨੂੰ ਬ੍ਰਹਮ ਮਾਰਗ ਦਾ ਉਪਦੇਸ਼ ਦੇ ਨਿਹਾਲ ਕੀਤਾ ਜਿੱਥੇ ਚਰਨ ਧੋਤੇ ਕੁਰਲੀ ਕੀਤੀ ਸੀ ਓਸ ਜਗ੍ਹਾ ਦੀ ਮਿੱਟੀ ਹੁਣ ਤੱਕ ਆਮ ਲੋਗ ਲੂਤ ਦੀ ਬਿਮਾਰੀ ਪਰ ਲਗਾਕੇ ਰਾਜ਼ੀ ਹੁੰਦੇ ਹਨ।

ਉੱਪਰ ਲਿਖੇ ਪੁਰਾਤਨ ਪੰਜ ਇਤਿਹਾਸਾਂ ਵਿੱਚੋਂ **ਸ੍ਰੀ ਗੁਰ ਤੀਰਥ ਸੰਗ੍ਰਹਿ** ਤੇ **ਸ੍ਰੀ ਗੁਰਦੁਆਰੇ ਦਰਸ਼ਨ** ਵਿੱਚ ਦਰਜ ਪ੍ਰਮਾਣ ਗੁਰਦੁਆਰਾ ਸਦਾਬਰਤ (ਰੋਪੜ) ਵਾਲੀ ਥਾਂ ਉੱਤੇ ਦਸ਼ਮੇਸ਼ ਜੀ ਦੇ ਠਹਿਰਨ ਬਾਰੇ ਅੰਕਿਤ ਹਨ। ਦਸ਼ਮੇਸ਼ ਪਿਤਾ ਜੀ ਨੇ ਅਨੰਦਪੁਰ ਸਾਹਿਬ ਤੋਂ ਆਉਂਦੇ-ਜਾਂਦਿਆਂ ਏਸੇ ਥਾਂ ਉੱਤੇ ਕਈ ਵਾਰੀ ਪੜਾਅ ਕੀਤਾ ਹੈ। **ਮਹਾਨ ਕੋਸ਼** ਨੇ ਦਸ਼ਮੇਸ਼ ਜੀ ਦਾ ਕੁਰੂਕਸ਼ੇਤਰ ਨੂੰ ਜਾਂਦੇ ਹੋਏ ਰੋਪੜ ਠਹਿਰਨ ਦਾ ਜ਼ਿਕਰ ਕੀਤਾ ਹੈ ਪਰ ਕੋਈ ਥਾਂ-ਟਿਕਾਣੇ ਬਾਬਤ ਨਹੀਂ ਲਿਖਿਆ। ਗਿਆਨੀ ਗਿਆਨ ਸਿੰਘ ਜੀ ਨੇ **ਗੁਰਧਾਮ ਸੰਗ੍ਰਹਿ** ਵਿੱਚ ਦਸ਼ਮੇਸ਼ ਜੀ ਦੇ ਕੁਰੂਕਸ਼ੇਤਰ ਤੋਂ ਵਾਪਸ ਆਉਂਦਿਆਂ ਰੋਪੜ ਸ਼ਹਿਰ 'ਚ ਠਹਿਰਨ ਵਾਲੇ ਘਰ ਬਾਬਤ ਸੰਖੇਪ ਤੇ ਸਪੱਸ਼ਟ ਵੇਰਵਾ ਦਿੱਤਾ ਹੈ। ਜਿਸ ਪੰਡਿਤ ਦੇਵੀ ਦਾਸ ਦੇ ਘਰ ਦਸਮ ਪਿਤਾ ਜੀ ਠਹਿਰੇ ਸਨ, ਗਿਆਨੀ ਜੀ ਦੇ ਵੇਲੇ ਉਸ ਘਰ ਵਿੱਚ ਪੰਡਿਤ ਰਾਜਾ ਰਾਮ ਨਾਂ ਦਾ ਵਿਅਕਤੀ ਵਸਦਾ ਸੀ ਜੋ ਪੰਡਿਤ ਦੇਵੀ ਦਾਸ ਦੀ ਵੰਸ਼ ਵਿੱਚੋਂ ਸੀ। ਪੂਰੇ ਭਾਰਤ ਦਾ ਰਟਨ ਕਰਨ ਵਾਲੇ ਗਿਆਨੀ ਜੀ ਪੰਡਿਤ ਰਾਜਾ ਰਾਮ ਨੂੰ ਜ਼ਰੂਰ ਮਿਲੇ ਹੋਣਗੇ ਤੇ ਗਿਆਨੀ ਜੀ ਨੇ ਉਹ ਚੁਬੱਚਾ ਵੀ ਅੱਖੀਂ ਦੇਖਿਆ ਹੋਵੇਗਾ ਜਿਸ ਵਿੱਚ ਦਸ਼ਮੇਸ਼ ਜੀ ਨੇ ਇਸ਼ਨਾਨ ਕੀਤਾ ਸੀ। ਦਸ਼ਮੇਸ਼ ਜੀ ਦੇ ਇਸ਼ਨਾਨ ਕਰਨ ਵਾਲੀ ਥਾਂ ਦੀ ਮਿੱਟੀ ਨੂੰ ਉਸ ਸਮੇਂ ਦੇ ਸ਼ਰਧਾਲੂ ਲੋਕ ਪਕਲੂਤ ਦੀ ਬਿਮਾਰੀ ਤੋਂ ਰਾਜ਼ੀ ਹੋਣ ਲਈ ਆਪਣੇ ਸਰੀਰਾਂ ਨੂੰ ਲਾਉਣ ਲੱਗ ਪਏ। ਇਸ ਬਿਮਾਰੀ ਨੂੰ ਪਕਲੂਤ, ਲੂਤ ਜਾਂ ਲੂਤਾ ਵੀ ਕਿਹਾ ਜਾਂਦਾ ਸੀ। ਮਹਾਨ ਕੋਸ਼ ਵਿੱਚ ਇਸ ਬਿਮਾਰੀ ਬਾਰੇ ਇਸ ਤਰ੍ਹਾਂ ਦਰਜ ਹੈ:-

**ਲੂਤਾ- ਇੱਕ ਖਲੜੀ (ਤੁਚਾ) ਦੀ ਬਿਮਾਰੀ, ਜਿਸ ਨੂੰ ਮਕੜੀ ਦੇ ਪੇਸ਼ਾਬ ਤੋਂ ਪੈਦਾ ਹੋਇਆ ਮੰਨਿਆ ਹੈ ਜਿਸ ਨੂੰ ਪੰਜਾਬੀ ਵਿੱਚ ਪਕਲੂਤ ਆਖਦੇ ਹਨ, ਅਜ ਕੱਲ ਦੇ ਵਿਦ੍ਵਾਨਾਂ ਨੇ ਜਿਗਰ ਅਤੇ ਮੇਦੇ ਦੀ ਖਰਾਬੀ ਤੋਂ ਇਸ ਦਾ ਹੋਣਾ ਮੰਨਿਆ ਹੈ ਅਰ ਇਹ**

**ਛੂਤ ਦਾ ਰੋਗ ਹੈ, ਇਸ ਦਾ ਲੱਛਣ ਹੈ ਕਿ ਹੋਠਾਂ 'ਤੇ ਛੋਟੀਆਂ ਫੁਨਸੀਆਂ ਹੋ ਕੇ ਵਿੱਚੋਂ ਪੀਲਾ ਪਾਣੀ ਵਹਿਣ ਲਗਦਾ ਹੈ, ਅਰ ਜਿੱਥੇ ਇਹ ਪਾਣੀ ਲਗਦਾ ਹੈ, ਉੱਥੇ ਹੋਰ ਫੁਨਸੀਆਂ ਹੋ ਜਾਂਦੀਆਂ ਹਨ, ਖੁਰਕ ਅਤੇ ਜਲਨ ਹੁੰਦੀ ਹੈ। ਇਸ ਦਾ ਇਲਾਜ ਹੈ- ਗੰਧਕ ਦੇ ਸਬੂਣ ਨਾਲ ਧੋਕੇ ਗੇਰੂ ਅਤੇ ਸਫੇਦਾ ਬਰੀਕ ਪੀਹ ਕੇ ਫੁਨਸੀਆਂ 'ਤੇ ਛਿੜਕਣਾ, ਦੋਵੇਂ ਹਲਦੀਆਂ, ਮਜੀਠ, ਪਤੰਗ ਦੀ ਲੱਕੜ, ਗਜਕੇਸਰ, ਇਨ੍ਹਾਂ ਨੂੰ ਠੰਢੇ ਪਾਣੀ ਨਾਲ ਘਮਾਕੇ ਲੇਪ ਕਰਨਾ, ਜਿਸ ਗਿਜਾ ਤੋਂ ਹਾਜਮਾਂ ਠੀਕ ਰਹੇ ਅਤੇ ਜਿਗਰ ਦੀ ਖਰਾਬੀ ਦੂਰ ਹੋਵੇ, ਉਸ ਦਾ ਸੇਵਨ ਕਰਨਾ।**

**ਨੋਟ- ਗੁਰਧਾਮ ਸੰਗ੍ਰਹਿ** ਮੁਤਾਬਿਕ ਦਸ਼ਮੇਸ਼ ਜੀ ਕੁਰੂਕਸ਼ੇਤਰ ਤੋਂ ਵਾਪਸ ਆਉਂਦੇ ਹੋਏ ਪੰਡਿਤ ਦੇਵੀ ਦਾਸ ਦੇ ਘਰ ਠਹਿਰੇ ਸੀ। ਉਸ ਸਮੇਂ ਦੇ ਹਾਲਾਤਾਂ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਦਸ਼ਮੇਸ਼ ਜੀ ਕੁਰੂਕਸ਼ੇਤਰ ਤੋਂ ਵਾਪਸ ਮੁੜਦੇ ਨਹੀਂ ਸਗੋਂ ਜਾਂਦੇ ਹੋਏ ਪੰਡਿਤ ਦੇਵੀ ਦਾਸ ਦੇ ਘਰ ਠਹਿਰੇ ਸਨ। ਦਸ਼ਮੇਸ਼ ਜੀ ਨੇ ਕੁਰੂਕਸ਼ੇਤਰ ਤੋਂ ਵਾਪਸ ਆਉਂਦਿਆਂ ਨੇ ਜਦੋਂ ਆਪਣੇ ਕਾਫਲੇ ਸਮੇਤ ਚਮਕੌਰ ਸਾਹਿਬ (ਗੁ. ਰਣਜੀਤਗੜ੍ਹ ਵਾਲੀ ਥਾਂ) ਪੜਾਅ ਕੀਤਾ ਤਾਂ ਪਹਾੜੀ ਰਾਜਿਆਂ ਦੇ ਪ੍ਰੇਰੇ ਹੋਏ ਅਲਫ ਖਾਨ ਤੇ ਸੈਦ ਬੇਗ ਨੇ ਅਚਾਨਕ ਹੀ ਗੁਰੂ ਜੀ ਨੂੰ ਫੜਨ ਲਈ ਜਾਂ ਮਾਰਨ ਲਈ ਹਮਲਾ ਕਰ ਦਿੱਤਾ। ਸੈਦ ਬੇਗ ਗੁਰੂ ਜੀ ਦੇ ਚਰਨੀਂ ਢਹਿ ਪਿਆ ਤੇ ਅਲਫ ਬੇਗ ਹਾਰ ਖਾ ਕੇ ਨੱਠ ਗਿਆ। ਅਚਾਨਕ ਹੋਈ ਇਸ ਲੜਾਈ ਵਿੱਚ ਜ਼ਖਮੀਂ ਹੋਏ ਸਿੰਘਾਂ ਨੂੰ ਸਮੇਂ ਸਿਰ ਸਹੀ ਟਿਕਾਣੇ ਅਨੰਦਪੁਰ ਸਾਹਿਬ ਪਹੁੰਚਾਉਣਾ ਗੁਰੂ ਜੀ ਦੀ ਮੁੱਖ ਜਿੰਮੇਵਾਰੀ ਸੀ ਜੋ ਉਨ੍ਹਾਂ ਨੇ ਪੂਰੀ ਤਰ੍ਹਾਂ ਨਿਭਾਈ। **ਸ੍ਰੀ ਗੁਰ ਤੀਰਥ ਸੰਗ੍ਰਹਿ, ਸ੍ਰੀ ਗੁਰਦੁਆਰੇ ਦਰਸ਼ਨ** ਤੇ **ਮਹਾਨ ਕੋਸ਼** ਅਨੁਸਾਰ ਦਸ਼ਮੇਸ਼ ਜੀ ਨੇ ਕੁਰੂਕਸ਼ੇਤਰ ਨੂੰ ਜਾਂਦੇ ਹੋਏ ਰੋਪੜ 'ਚ ਪੜਾਅ ਕੀਤਾ ਸੀ। ਮੇਰਾ (ਲੇਖਕ) ਵੀ ਇਹੋ ਹੀ ਮੰਨਣਾ ਹੈ ਕਿ ਦਸ਼ਮੇਸ਼ ਪਿਤਾ ਜੀ ਨੇ ਕੁਰੂਕਸ਼ੇਤਰ ਨੂੰ ਜਾਂਦਿਆ ਹੋਇਆਂ ਰੋਪੜ (ਗੁ. ਸਦਾਬਰਤ ਵਾਲੀ ਥਾਂ) 'ਚ ਪੜਾਅ ਕੀਤਾ ਤੇ ਉੱਥੋਂ ਆਪ ਜੀ ਆਪਣੇ ਪਰਿਵਾਰਿਕ ਮੈਂਬਰਾਂ ਤੇ ਚੋਣਵੇਂ ਸਿੰਘਾਂ ਸਮੇਤ ਪੰਡਿਤ ਦੇਵੀ ਦਾਸ ਦੇ ਘਰ ਜਾ ਬਿਰਾਜੇ।

## ਖੋਜ ਸਫ਼ਰ

ਰੋਪੜ ਸ਼ਹਿਰ ਵਿੱਚ ਇੱਕ ਘਰ ਬਾਰੇ ਮੈਨੂੰ ਪਤਾ ਲੱਗਾ ਕਿ ਉਸ ਘਰ ਦੀ ਨਾਲੀ ਦਾ ਪਾਣੀ ਸ਼ਰਧਾਲੂ ਲੋਕ ਫੋੜੇ, ਫਿਨਸੀਆਂ ਤੇ ਖਾਰਸ਼ ਤੋਂ ਰਾਜ਼ੀ ਹੋਣ ਲਈ

ਆਪਣੇ ਸਰੀਰਾਂ 'ਤੇ ਲਗਾਉਂਦੇ ਹਨ। ਇਸ ਬਾਬਤ ਮੈਨੂੰ ਕਈ ਕੰਨਸੋਆਂ ਮਿਲ ਚੁੱਕੀਆਂ ਸੀ। ਵਧੇਰੇ ਜਾਣਕਾਰੀ ਮੈਨੂੰ ੧੯ ਮਈ, ੨੦੧੩ ਈ: ਨੂੰ ਸ੍ਰੀ ਬ੍ਰਿਜ ਮੋਹਨ (ਰੋਪੜ) ਨੇ ਫੋਨ ਕਰਕੇ ਦਿੱਤੀ। ਉਸ ਨੇ ਦੱਸਿਆ ਕਿ ਉਹ ਬਜ਼ੁਰਗਾਂ ਤੋਂ ਸੁਣਦੇ ਆਏ ਨੇ ਕਿ ਇਸ ਘਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਅਤੇ ਸਾਹਿਬਜ਼ਾਦੇ ਠਹਿਰੇ ਸਨ। ਪੂਰੇ ਇੱਕ ਸਾਲ ਬਾਅਦ ਸਾਵਣ ਮਹੀਨੇ ਦੀ ਸੰਗਰਾਂਦ ਦੇ ਦਿਹਾੜੇ (੧੬-੦੭-੨੦੧੪) ਨੂੰ ਸਾਨੂੰ ਇਸ ਘਰ ਦੀ ਖੋਜ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਬ੍ਰਿਜ ਮੋਹਨ ਜੋ ਇਸ ਘਰ ਦੇ ਨੇੜੇ ਹੀ ਵਸਦਾ ਹੈ, ਅਸੀਂ ਉਸ ਨੂੰ ਨਾਲ ਲੈ ਕੇ ਉਸ ਇਤਿਹਾਸਕ ਘਰ ਵਿੱਚ ਵਸਣ ਵਾਲੀ ਸ੍ਰੀਮਤੀ ਜਨਕ ਦੁਲਾਰੀ (੮੫) ਅਤੇ ਉਸ ਦੇ ਪਰਿਵਾਰ ਨੂੰ ਜਾ ਮਿਲੇ। ਉਹ ਮਾਈ ਆਪਣੇ ਤਿੰਨ ਪੁੱਤਰਾਂ-ਨੂੰਹਾਂ ਦੇ ਪਰਿਵਾਰਾਂ ਸਮੇਤ ਇੱਥੇ ਰਹਿ ਰਹੀ ਹੈ। ਸਾਰੇ ਪਰਿਵਾਰ ਨੇ ਸਾਨੂੰ ਚਾਹ-ਪਾਣੀ ਛਕਾਇਆ ਤੇ ਖੋਜ ਵਿੱਚ ਬਹੁਤ ਸਹਿਯੋਗ ਦਿੱਤਾ। ਇਹ ਘਰ ਮੌਜੂਦਾ ਸਮੇਂ 'ਚ ਤਿੰਨ ਮੰਜਿਲਾ ਬਣਿਆ ਹੋਇਆ ਹੈ। ਅਸੀਂ ਇਸ ਨੂੰ ਗਹੁ ਨਾਲ ਥੱਲਿਓਂ-ਉੱਪਰ ਤੀਕਰ ਦੇਖਦੇ ਰਹੇ। ਥੱਲੇ ਦੀ ਪਹਿਲੀ ਅਰ ਪੁਰਾਣੀ ਮੰਜਿਲ ਨਿੱਕੀਆਂ ਇੱਟਾਂ ਨਾਲ ਉਸਾਰੀ ਹੋਈ ਹੈ। ਇਸ ਘਰ ਵਿੱਚ ਇੱਕ ਪੁਰਾਤਨ ਖੂਹ ਵੀ ਹੁੰਦਾ ਸੀ ਜੋ ਹੁਣ ਉੱਪਰਲੀ ਮੰਜਿਲ ਨੂੰ ਚੜ੍ਹਨ ਵਾਲੀਆਂ ਪੌੜੀਆਂ ਦੀ ਕੰਧ ਥੱਲੇ ਆ ਗਿਆ ਹੈ। ਇਸ ਖੂਹ ਬਾਰੇ ਜਨਕ ਦੁਲਾਰੀ ਤੇ ਉਸ ਦੇ ਪਰਿਵਾਰਿਕ ਮੈਂਬਰ ਵੀ ਜਾਣਦੇ ਹਨ, ਉਨ੍ਹਾਂ ਨੇ ਹੀ ਸਾਨੂੰ ਇਸ ਬਾਬਤ ਦੱਸਿਆ। ਇਸ ਘਰ ਉੱਪਰ ਨਵੀਨ ਉਸਾਰੀ ਹੋ ਕੇ ਤਿੰਨ ਮੰਜਿਲਾਂ ਬਣ ਗਈਆਂ ਨੇ, ਥੱਲਿਓਂ ਨਿੱਕੀਆਂ ਇੱਟਾਂ ਅਜੇ ਵੀ ਸਾਫ ਦਿਖਾਈ ਦਿੰਦੀਆਂ ਹਨ। ਜਨਕ ਦੁਲਾਰੀ ਬਿਮਾਰੀ ਦੀ ਹਾਲਤ 'ਚ ਬੈੱਡ 'ਤੇ ਲੇਟੀ ਹੋਈ ਦੇ ਗੁਲੂਕੋਜ਼ ਲੱਗਾ ਹੋਇਆ ਸੀ। ਜਦੋਂ ਅਸੀਂ ਉਸ ਨੂੰ ਉਨ੍ਹਾਂ ਦੇ ਘਰ ਦੀ ਅਹਿਮੀਅਤ ਬਾਰੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਉਨ੍ਹਾਂ ਦੇ ਘਰ ਗੁਰੂ ਗੋਬਿੰਦ ਸਿੰਘ ਜੀ ਆਏ ਸਨ। ਮੇਰੇ ਮੁੜ ਪੁੱਛਣ 'ਤੇ ਕਿ ਤੁਹਾਨੂੰ ਕਿਵੇਂ ਪਤਾ ਹੈ ਤਾਂ ਉਸਨੇ ਕਿਹਾ ਕਿ ਉਸ ਦਾ ਪਤੀ ਸਤ ਪ੍ਰਕਾਸ਼ ਉਸ ਨੂੰ ਦੱਸਿਆ ਕਰਦਾ ਸੀ ਕਿ ਆਪਾਂ ਜਿਸ ਘਰ ਵਿੱਚ ਰਹਿੰਦੇ ਹਾਂ ਇੱਥੇ ਗੁਰੂ ਗੋਬਿੰਦ ਸਿੰਘ ਜੀ ਆਏ ਸੀ। ਸਤ ਪ੍ਰਕਾਸ਼ ਜੀ ੧੪ ਜਨਵਰੀ, ੧੯੯੩ ਈ: ਨੂੰ ਪ੍ਰਲੋਕ ਸਿਧਾਰ ਗਏ ਹਨ। ਜਨਕ ਦੁਲਾਰੀ ਨੇ ਦੱਸਿਆ ਕਿ ਉਨ੍ਹਾਂ ਦੇ ਘਰ ਮੀਟ, ਸ਼ਰਾਬ ਤੇ ਆਂਡੇ ਦੀ ਵਰਤੋਂ ਕਰਨ ਦੀ ਮਨਾਹੀ ਹੈ ਜੋ ਵੀ ਇਸ ਦੀ ਵਰਤੋਂ ਕਰੇਗਾ ਉਸਦਾ ਬੇੜਾ ਗਰਕ ਹੋ ਜਾਵੇਗਾ। ਇਹ ਬੋਲ ਉਸ ਨੇ ਬਹੁਤ ਹੀ ਜੋਸ਼ ਵਿੱਚ ਇੱਕ ਹੱਥ ਉੱਪਰ ਚੁੱਕ ਕੇ ਆਤਮ ਵਿਸ਼ਵਾਸ ਨਾਲ ਬੋਲੇ। ਸਾਨੂੰ ਇਹ ਵੀ ਪਤਾ ਲੱਗਾ ਕਿ ਜਦੋਂ

ਇਹ ਘਰ ਕੱਚਾ ਸੀ ਤਾਂ ਲੋਕ ਆਪਣੇ ਸਰੀਰਾਂ ਨੂੰ ਰੋਗ ਮੁਕਤ ਕਰਨ ਲਈ ਇੱਥੋਂ ਦੀ ਮਿੱਟੀ ਲਗਾ ਲੈਂਦੇ ਸੀ ਤੇ ਘਰ ਪੱਕਾ ਹੋਣ 'ਤੇ ਨਾਲੀ ਦਾ ਪਾਣੀ ਲਗਾ ਲੈਂਦੇ ਹਨ। ਕੁੱਝ ਮਹੀਨੇ ਪਹਿਲਾਂ ਇੱਕ ਵਿਅਕਤੀ ਆਪਣੇ ਦੋ ਬੱਚਿਆਂ ਸਮੇਤ ਆਇਆ ਤੇ ਨਾਲੀ ਦਾ ਪਾਣੀ ਉਨ੍ਹਾਂ ਦੇ ਸਰੀਰਾਂ ਨੂੰ ਲਗਾ ਕੇ ਗਿਆ ਸੀ। ਛੇ ਕੁ ਮਹੀਨੇ ਪਹਿਲਾਂ ਇੱਕ ਸਰਦਾਰ ਜੀ ਇੰਗਲੈਂਡ ਤੋਂ ਆ ਕੇ ਇਸ ਘਰ ਨੂੰ ਦੇਖ ਕੇ ਗਏ ਨੇ, ਪਤਾ ਨਹੀਂ ਉਹ ਖੋਜੀ ਸੀ ਜਾਂ ਸ਼ਰਧਾਲੂ। ਇਸ ਘਰ ਦੀ ਖੋਜ-ਪੜਤਾਲ ਕਰਦਿਆਂ ਇਸ ਮੁਹੱਲੇ ਦੇ ਆਸ-ਪਾਸ ਦੇ ਦੁਕਾਨਦਾਰ ਵੀ ਸਾਡੇ ਕੋਲ ਇਕੱਠੇ ਹੋ ਗਏ ਤੇ ਉਨ੍ਹਾਂ ਵਿੱਚੋਂ ਕਈਆਂ ਨੇ ਉੱਪਰ ਲਿਖੇ ਕਈ ਤੱਥਾਂ ਦੀ ਪੁਸ਼ਟੀ ਕੀਤੀ। ਜਨਕ ਦੁਲਾਰੀ ਨੇ ਕਿਹਾ ਕਿ ਉਨ੍ਹਾਂ ਦਾ ਪਰਿਵਾਰ ਬ੍ਰਾਹਮਣ ਕੁੱਲ ਵਿੱਚੋਂ ਹੈ ਪਰ ਇਸ ਘਰ ਦਾ ਪੱਕਾ ਵਸਨੀਕ ਨਹੀਂ ਹੈ। ਇਸ ਘਰ ਨੂੰ ਉਨ੍ਹਾਂ ਦੇ ਪਤੀ ਸਤ ਪ੍ਰਕਾਸ਼ ਨੇ ਮਾਈ ਬੰਤ ਕੌਰ, ਪਿੰਡ ਨਾਨਕਪੁਰਾ ਤੋਂ ਗਿਆਰਾਂ ਹਜ਼ਾਰ ਰੁਪਏ 'ਚ ਖਰੀਦਿਆ ਸੀ। ਇੱਥੋਂ ਅਸੀਂ ਰੋਪੜ ਸ਼ਹਿਰ ਦੀਆਂ ਗਲੀਆਂ ਵਿੱਚੋਂ ਬਜ਼ੁਰਗਾਂ ਤੋਂ ਸੂਹਾਂ ਲੈਂਦੇ ਹੋਏ ਰਾਤ ੮ ਵਜੇ ਪਿੰਡ ਨਾਨਕਪੁਰਾ ਨੂੰ ਮਾਈ ਬੰਤ ਕੌਰ ਨੂੰ ਢੂੰਡਣ ਚਲੇ ਗਏ।

ਰੋਪੜ ਤੋਂ ਤਿੰਨ ਕਿ: ਮੀ: ਦੀ ਦੂਰੀ 'ਤੇ ਵਸੇ ਨਾਨਕਪੁਰਾ ਪਹੁੰਚ ਕੇ ਅਸੀਂ ਢੂੰਡ-ਭਾਲ ਕਰਕੇ ਮਾਈ ਬੰਤ ਕੌਰ ਦੇ ਘਰ ਜਾ ਪੁੱਜੇ। ਉੱਥੇ ਜਾ ਕੇ ਸਾਨੂੰ ਪਤਾ ਲੱਗਾ ਕਿ ਮਾਈ ਬੰਤ ਕੌਰ ਅਤੇ ਉਸ ਦਾ ਪਤੀ ਚੇਤ ਸਿੰਘ ਕਈ ਵਰ੍ਹੇ ਪਹਿਲਾਂ ਚਲਾਣਾ ਕਰ ਗਏ ਨੇ ਤੇ ਅੱਗੋਂ ਇਨ੍ਹਾਂ ਦੇ ਦੋ ਪੁੱਤਰ ਤੇ ਨੂੰਹਾਂ ਵੀ ਇਸ ਦੁਨੀਆ ਵਿੱਚ ਨਹੀਂ ਰਹੇ। ਇਸ ਘਰ ਵਿੱਚ ਮਾਈ ਬੰਤ ਕੌਰ ਦਾ ਪੋਤਾ ਨਾਨਕਸ਼ਰਨ ਸਿੰਘ (੪੩) ਮਿਲਿਆ। ਉਸ ਨੇ ਸਾਨੂੰ ਚਾਹ-ਪਾਣੀ ਛਕਾਇਆ ਤੇ ਸਾਡੇ ਨਾਲ ਗੱਲ-ਬਾਤ ਕੀਤੀ। ਉਸ ਨੇ ਦੱਸਿਆ ਕਿ ਉਨ੍ਹਾਂ ਦਾ ਪਰਿਵਾਰ ਸੈਣੀ ਬਰਾਦਰੀ ਨਾਲ ਸੰਬੰਧ ਰੱਖਦਾ ਹੈ ਜੋ ਪਾਕਿਸਤਾਨ, ਚੱਕ ਪੜ ਤੋਂ ਇੱਥੇ ਆਣ ਕੇ ਵੱਸ ਗਿਆ। ਉਸ ਦੀ ਦਾਦੀ ਬੰਤ ਕੌਰ ਹੀ ਘਰ ਦੀ ਮੁਖੀ ਸੀ। ਉਸ ਨੇ ਦੇਸ਼ ਦੀ ਵੰਡ ਤੋਂ ਬਾਅਦ ਇੱਕ ਘਰ ਰੋਪੜ ਸ਼ਹਿਰ 'ਚ ਵੀ ਖਰੀਦਿਆ ਸੀ, ਕਿਹਦੇ ਕੋਲੋਂ ਖਰੀਦਿਆ ਸੀ ਇਸ ਬਾਰੇ ਪਤਾ ਨਹੀਂ। ਸਾਨੂੰ ਹੋਰ ਜਾਣਕਾਰੀ ਦੇਣ ਲਈ ਨਾਨਕਸ਼ਰਨ ਸਿੰਘ ਨੇ ਆਪਣੀ ਵੱਡੀ ਭੈਣ ਨੂੰ ਫੋਨ ਲਾਇਆ ਜੋ ਬਟਾਲਾ ਸ਼ਹਿਰ 'ਚ ਵਿਆਹੀ ਹੋਈ ਹੈ। ਉਸ ਦੀ ਭੈਣ ਨੇ ਦੱਸਿਆ ਕਿ ਆਪਣੇ ਪਰਿਵਾਰ ਦੇ ਬਜ਼ੁਰਗ ਰੋਪੜ ਵਾਲੇ ਘਰ ਵਿੱਚ ਕੋਈ ਸ਼ਕਤੀ ਵਾਲੀ ਜਗ੍ਹਾ ਹੋਣ ਦੀ ਗੱਲ ਕਰਦੇ ਹੁੰਦੇ ਸੀ ਤੇ ਏਸੇ ਕਾਰਨ ਹੀ ਉਹ ਐਤਵਾਰ ਤੇ ਖਾਸ ਦਿਹਾੜੇ ਵਾਲੇ ਦਿਨ ਉਸ ਘਰ ਵਿੱਚ ਦੀਵਾ ਜਗਾਉਂਦੇ ਹੁੰਦੇ ਸੀ। ਮਾਈ ਬੰਤ ਕੌਰ ਦਾ ਪਰਿਵਾਰ

ਰੋਪੜ ਵਾਲੇ ਘਰ ਵਿੱਚ ਪੱਕੀ ਰਿਹਾਇਸ਼ ਨਹੀਂ ਸੀ ਰੱਖਦਾ। ਉਨ੍ਹਾਂ ਨੇ ਇਹ ਘਰ ਆਪਣੀ ਜਾਇਦਾਦ ਵਿੱਚ ਵਾਧਾ ਕਰਨ ਲਈ ਖਰੀਦਿਆ ਸੀ। ਇਸ ਘਰ ਵਿੱਚ ਕੋਈ ਪੱਕਾ ਵਸਨੀਕ ਨਾ ਵਸਣ ਕਾਰਨ ਦਸਮ ਪਿਤਾ ਦੀ ਚਰਨ ਛੋਹ ਦੀ ਕਹਾਣੀ ਘਰ ਵਿੱਚ ਸ਼ਕਤੀ ਵਾਲੀ ਜਗ੍ਹਾ 'ਚ ਬਦਲ ਗਈ। ਉਸ ਘਰ ਦੀ ਮਿੱਟੀ ਅਰ ਨਾਲੀ ਦਾ ਪਾਣੀ ਸਰੀਰਾਂ 'ਤੇ ਲਗਾਉਣ ਨੂੰ ਗੁਰਮਤਿ ਦੇ ਨਜ਼ਰੀਏ ਭਾਵੇਂ ਸਹੀ ਨਾ ਮੰਨਿਆ ਜਾਵੇ ਪਰ ਇਹ ਜ਼ਰੂਰ ਮੰਨਣਾ ਪਵੇਗਾ ਕਿ ਅਜਿਹੀ ਸ਼ਰਧਾ ਹੀ ਇਸ ਘਰ ਤੱਕ ਪੁੱਜਣ ਵਿੱਚ ਸਾਡੇ ਲਈ ਵੱਡਾ ਸਰੋਤ ਬਣੀ ਹੈ। ਪਹਿਲਾਂ ਮਿੱਟੀ ਫਿਰ ਨਾਲੀ ਦਾ ਪਾਣੀ ਲਗਾਉਣ ਦੇ ਕਾਰਨ ਦਾ ਪਤਾ ਕਰਦੇ ਹੋਏ ਅਸੀਂ ਇਸ ਇਤਿਹਾਸਕ ਘਰ ਤੱਕ ਪੁੰਚਹੇ ਹਾਂ। ਗਿਆਨੀ ਗਿਆਨ ਸਿੰਘ ਜੀ ਦੀ ਲਿਖਤ **ਗੁਰਧਾਮ ਸੰਗ੍ਰਹਿ** ਨੂੰ ਆਧਾਰ ਬਣਾ ਕੇ, ਜਨਕ ਦੁਲਾਰੀ ਤੇ ਬੰਤ ਕੌਰ ਦੇ ਪਰਿਵਾਰ ਨੂੰ ਮਿਲ ਕੇ, ਰੋਪੜ ਵਾਲੇ ਉਸ ਘਰ ਨੂੰ ਗਹੁ ਨਾਲ ਦੇਖ ਕੇ ਅਤੇ ਉੱਥੇ ਨੇੜੇ ਵਸਦੇ ਵਸਨੀਕਾਂ ਤੋਂ ਖੋਜ-ਪੜਤਾਲ ਕਰਕੇ ਮੈਨੂੰ ਇਹ ਲਿਖਣ ਵਿੱਚ ਕੋਈ ਹਿਚਕਿਚਾਹਟ ਨਹੀਂ ਹੈ ਕਿ ਇਹ ਉਹ ਹੀ ਘਰ ਹੈ ਜਿੱਥੇ ਕਦੇ ਪੰਡਿਤ ਦੇਵੀ ਦਾਸ ਵਸਦਾ ਸੀ ਤੇ ਏਸੇ ਪੰਡਿਤ ਦੇ ਘਰ ਵਿੱਚ ਦਸਮ ਪਿਤਾ ਜੀ ਆਪਣੇ ਪਰਿਵਾਰ ਸਮੇਤ ਇੱਕ ਰਾਤ ਠਹਿਰੇ ਸਨ। ਸਿੱਖ ਕੌਮ ਨੂੰ ਅਗਲੇਰਾ ਕਾਰਜ ਇਹ ਕਰਨਾ ਪਵੇਗਾ ਕਿ ਇੱਥੇ ਦਸਮ ਪਿਤਾ ਜੀ ਅਤੇ ਉਨ੍ਹਾਂ ਦੇ ਪਰਿਵਾਰ ਦੀ ਯਾਦਗਾਰ ਕਾਇਮ ਹੋ ਜਾਵੇ। ਪੁਰਾਤਨ ਖੂਹ ਨੂੰ ਵੀ ਖੋਜ ਕੇ ਮੁੜ ਸੰਭਾਲ ਲਿਆ ਜਾਵੇ। ਇਹ ਤਾਂ ਹੀ ਸੰਭਵ ਹੋ ਸਕੇਗਾ ਜੇਕਰ ਜਨਕ ਦੁਲਾਰੀ ਦੇ ਪਰਿਵਾਰ ਦੀ ਸਹਿਮਤੀ ਨਾਲ ਗੁਰੂ ਕੀ ਸੰਗਤ ਇਸ ਇਤਿਹਾਸਕ ਘਰ ਨੂੰ ਖਰੀਦ ਲਵੇ।

## ਇਸ ਇਤਿਹਾਸਕ ਘਰ ਦਾ ਪਤਾ

ਇਹ ਘਰ ਮੌਜੂਦਾ ਸਮੇਂ 'ਚ ਰੋਪੜ ਸ਼ਹਿਰ ਵਿੱਚ ਜੈਨ ਮੁਹੱਲੇ ਵਿੱਚ ਹੈ ਜਿਸ ਮੁਹੱਲੇ ਨੂੰ ਕਦੇ ਤੇਲਕੀਆਂ ਵਾਲੀ ਗਲੀ ਵੀ ਕਿਹਾ ਜਾਂਦਾ ਸੀ। ਜੈਨ ਮੁਹੱਲਾ ਰੋਪੜ ਦੇ ਮੇਨ ਬਾਗਾਰ ਦੇ ਨੇੜੇ ਤੇ ਇਹ ਇਤਿਹਾਸਕ ਘਰ ਚੂੜੀਆਂ ਵਾਲੀ ਗਲੀ ਦੇ ਵਿਚਕਾਰ ਹੈ। ਗਲੀ ਵਿੱਚੋਂ ਸੱਜੇ ਹੱਥ ਲੰਘ ਕੇ ਸਾਧਾਰਨ ਜਿਹਾ ਦਰਵਾਜਾ ਪਾਰ ਕਰਕੇ ਏਥੇ ਪਹੁੰਚ ਜਾਈਦਾ ਹੈ। ਇਸ ਦਰਵਾਜੇ ਦੇ ਖੱਬੇ ਹੱਥ ਕੁੱਝ ਹੋਰ ਪਰਿਵਾਰ ਵਸਦੇ ਨੇ ਤੇ ਸੱਜੇ ਹੱਥ ਜਨਕ ਦੁਲਾਰੀ ਦਾ ਪਰਿਵਾਰ ਇਸ ਘਰ ਵਿੱਚ ਵਸਦਾ ਹੈ। ਜਨਕ ਦੁਲਾਰੀ ਦੇ ਪੁੱਤਰਾਂ ਦੇ ਨਾਮ- ਅਸ਼ੋਕ ਕੁਮਾਰ ਸ਼ਰਮਾ, ਰਾਜੇਸ਼ ਕੁਮਾਰ ਸ਼ਰਮਾ ਅਤੇ ਪ੍ਰਵੀਨ

ਕੁਮਾਰ ਸ਼ਰਮਾ।

**ਸ੍ਰੀਮਤੀ ਜਨਕ ਦੁਲਾਰੀ ਪਤਨੀ ਸਵ: ਸਤ ਪ੍ਰਕਾਸ਼ ਜੀ,**
**ਮਕਾਨ ਨੰ. ੧੧੯੨, ਜੈਨ ਮੁਹੱਲਾ, ਰੋਪੜ ਸ਼ਹਿਰ, ਪੰਜਾਬ।**



# ਛੇਵੇਂ ਪਾਤਸ਼ਾਹ ਜੀ ਰੋਪੜ ਸ਼ਹਿਰ 'ਚ ਨਾਸਰ ਅਲੀ ਖਾਨ ਦੇ ਘਰ ਵਿਰਾਜੇ ਸਨ

ਹੰਡੂਰ ਜਿਸਨੂੰ ਹੁਣ ਨਾਲਾਗੜ੍ਹ ਕਹਿੰਦੇ ਹਨ, ਰੋਪੜ ਦੇ ਨੇੜੇ ਹਿਮਾਚਲ ਪ੍ਰਦੇਸ਼ ਵਿੱਚ ਹੈ। ਇੱਥੋਂ ਦੇ ਰਾਜਾ ਗਜੈ ਸਿੰਘ ਨੂੰ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾ ਕਰਵਾਇਆ ਸੀ ਤੇ ਏਸੇ ਦੀ ਰਿਆਸਤ ਹੰਡੂਰ 'ਚ ਕੀਰਤਪੁਰ ਸਾਹਿਬ ਵਸਾਇਆ। ਇੱਕ ਦਿਨ ਗਜੈ ਸਿੰਘ ਦੇ ਪੁੱਤਰ ਰਾਜਾ ਤਾਰਾ ਚੰਦ ਹੰਡੂਰੀਏ ਨੇ ਕੀਰਤਪੁਰ ਸਾਹਿਬ ਆਣ ਕੇ ਛੇਵੇਂ ਪਾਤਸ਼ਾਹ ਜੀ ਨੂੰ ਬੇਨਤੀ ਕੀਤੀ ਕਿ ਰੋਪੜ ਦੇ ਨਵਾਬ ਨਾਸਰ ਅਲੀ ਖਾਨ ਨੇ ਧੱਕੇ ਨਾਲ ਸਾਡੇ ਇਲਾਕੇ ਦੇ ਕਈ ਪਿੰਡ ਦਬਾ ਲਏ ਹਨ, ਉਹ ਬਹੁਤ ਵਾਰੀ ਅਜਿਹਾ ਵਰਤਾਰਾ ਕਰ ਚੁੱਕਿਆ ਹੈ। ਗੁਰੂ ਜੀ ਨੇ ਹੰਡੂਰ ਦੇ ਰਾਜੇ ਨੂੰ ਦਿਲਾਸਾ ਦਿੰਦਿਆਂ ਕਿਹਾ ਕਿ ਜਦੋਂ ਅੱਗੇ ਤੋਂ ਰੋਪੜ ਦਾ ਨਵਾਬ ਹਮਲਾਵਰ ਬਣ ਕੇ ਆਵੇ ਤਾਂ ਸਾਨੂੰ ਸੁਨੇਹਾ ਭੇਜ ਦੇਣਾ ਅਸੀਂ ਤੇਰੀ ਮਦਦ ਕਰਾਂਗੇ। ਕੁੱਝ ਦਿਨ ਸੁੱਖ-ਸਵੀਲੀ ਲੰਘਣ ਤੋਂ ਬਾਅਦ ਮੁੜ ਰੋਪੜੀਏ ਹੰਡੂਰ ਦਾ ਇਲਾਕਾ ਮੱਲਣ ਲੱਗੇ ਤਾਂ ਰਾਜਾ ਤਾਰਾ ਚੰਦ ਨੇ ਆਪਣੇ ਦੀਵਾਨ ਧਰਮ ਚੰਦ ਨੂੰ ਗੁਰੂ ਜੀ ਤੋਂ ਮਦਦ ਲੈਣ ਲਈ ਕੀਰਤਪੁਰ ਸਾਹਿਬ ਭੇਜਿਆ। ਗੁਰੂ ਜੀ ਨੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਸੌ ਚੋਣਵੇਂ ਘੋੜ ਸਵਾਰ ਯੋਧੇ ਦੇ ਕੇ ਦੀਵਾਨ ਧਰਮ ਚੰਦ ਨਾਲ ਭੇਜ ਦਿੱਤਾ। ਉੱਧਰੋਂ ਰੋਪੜੀਏ ਨਵਾਬ ਨੇ ਆਪਣੇ ਭਤੀਜੇ ਮੁਹੰਮਦ ਬੇਗ ਨੂੰ ਫ਼ੌਜ ਦੇ ਕੇ ਤੋਰਿਆ। ਦੋਨ੍ਹਾਂ ਪਾਸਿਆਂ ਦੀਆਂ ਫ਼ੌਜਾਂ ਦਾ ਸਾਹਮਣਾ ਦਿਨ ਦੇ ਤੀਜੇ ਪਹਿਰ ਨੂੰ ਪਿੰਡ ਨੰਗਲ ਗੁਜਰਾਂ, ਸਰਸਾ ਨਦੀ ਦੇ ਕਿਨਾਰੇ ਹੋਇਆ ਤਾਂ ਇੱਥੇ ਬਹੁਤ ਹੀ ਗਹਿ-ਗੱਚ ਲੜਾਈ ਹੋਈ। ਗੁਰੂ ਜੀ ਵੱਲੋਂ ਹੰਡੂਰੀਆਂ ਦੀ ਕੀਤੀ ਮਦਦ ਦੇ ਕਾਰਨ ਰੋਪੜੀਆਂ ਦੀ ਕੋਈ ਵਾਹ-ਪੇਛ ਨਾ ਚੱਲੀ ਤਾਂ ਉਨ੍ਹਾਂ ਦੀਆਂ ਫ਼ੌਜਾਂ ਹਾਰ ਖਾ ਕੇ ਰੋਪੜ ਵੱਲ ਨੂੰ ਨੱਠ ਉੱਠੀਆਂ। ਬਾਬਾ ਗੁਰਦਿੱਤਾ ਜੀ ਦੀ ਸਹਾਇਤਾ ਨਾਲ ਰਾਜਾ ਤਾਰਾ ਚੰਦ ਨੇ ਨੱਠੇ ਜਾਂਦੇ ਰੋਪੜੀਆਂ ਦਾ ਪਿੱਛਾ ਪਿੰਡ ਮਲਕਪੁਰ ਰੰਘੜਾਂ ਤੱਕ ਕੀਤਾ (ਪਿੰਡ ਨੰਗਲ ਗੁਜਰਾਂ ਤੋਂ ਪਿੰਡ ਮਲਕਪੁਰ ਦੀ ਦੂਰੀ ੮ ਕਿ:ਮੀ: ਹੈ)। ਹਾਰੀ ਹੋਈ ਫ਼ੌਜ ਨੂੰ ਲੈ ਕੇ ਮੁਹੰਮਦ ਬੇਗ ਰੋਪੜ ਜਾ ਵੜਿਆ ਤੇ ਲੜਾਈ ਦਾ ਸਾਰਾ ਹਾਲ ਆਪਣੇ ਚਾਚੇ ਨਵਾਬ ਨਾਸਰ ਅਲੀ ਖਾਨ ਨੂੰ ਕਹਿ ਸੁਣਾਇਆ। **ਗੁਰੂ ਕੀਆਂ ਸਾਖੀਆਂ** ਅਨੁਸਾਰ ਇਹ ਯੁੱਧ ਸਾਵਣ ਮਹੀਨੇ ਦੀ ਸੰਗਰਾਂਦ ੧੬੯੨ ਬਿਕਰਮੀ ਨੂੰ ਸਰਸਾ ਨਦੀ ਦੇ ਕਿਨਾਰੇ ਹੋਇਆ ਸੀ। **ਤਵਾਰੀਖ ਗੁਰੂ ਖਾਲਸਾ ਭਾਗ ੧** ਵਿੱਚ ਵੀ ਰੋਪੜੀਏ ਪਠਾਣਾਂ ਨਾਲ ਹੋਏ ਇਸ ਯੁੱਧ ਦਾ ਜ਼ਿਕਰ ਲਿਖਿਆ ਮਿਲਦਾ ਹੈ ਪਰ ਯੁੱਧ ਸਥਾਨ

ਪਿੰਡ ਘਨੌਲਾ ਦੱਸਿਆ ਹੈ ਜੋ ਰੋਪੜ ਤੋਂ ੧੦ ਕਿ: ਮੀ: ਦੀ ਵਿੱਥ ਉੱਪਰ ਸਥਿਤ ਹੈ।

ਹਰ ਵਾਰ ਹੰਡੂਰ ਦਾ ਇਲਾਕਾ ਖੋਹਣ ਵਾਲੇ ਰੋਪੜੀਏ ਨਵਾਬ ਨੂੰ ਇਸ ਵਾਰੀ ਨਮੋਸ਼ੀ ਭਰੀ ਹਾਰ ਦਾ ਸਾਹਮਣਾ ਕਰਨਾ ਪਿਆ। ਉਸ ਨੇ ਹੋਈ ਇਸ ਹਾਰ ਦੀ ਪੜਚੋਲ ਕੀਤੀ ਤਾਂ ਉਸ ਨੂੰ ਪਤਾ ਲੱਗਾ ਕਿ ਕੀਰਤਪੁਰ ਵਾਲੇ ਗੁਰੂ ਨੇ ਹੰਡੂਰੀਆਂ ਦੀ ਮਦਦ ਕੀਤੀ ਹੈ। ਨਵਾਬ ਨੂੰ ਉਸ ਦੇ ਅਮੀਰ, ਵਜ਼ੀਰ ਤੇ ਸਲਾਹਕਾਰਾਂ ਨੇ ਇਹੋ ਹੀ ਨੇਕ ਸਲਾਹ ਦਿੱਤੀ ਕਿ ਕੀਰਤਪੁਰ ਵਾਲੇ ਗੁਰੂ ਨਾਲ ਮੁਕਾਬਲਾ ਨਹੀਂ ਹੋ ਸਕਦਾ ਏਸੇ ਲਈ ਅੱਗੇ ਤੋਂ ਮੇਲ-ਮਿਲਾਪ ਦੀ ਨੀਤੀ ਹੀ ਅਪਣਾਈ ਜਾਵੇ। ਏਸੇ ਸਲਾਹ ਨੂੰ ਠੀਕ ਮੰਨਕੇ ਨਾਸਰ ਅਲੀ ਖਾਨ ਨੇ ਕੋਟ ਪਠਾਣਾਂ (ਹੁਣ ਕੋਟਲਾ ਨਿਹੰਗ) ਦੇ ਨਵਾਬ ਸ਼ਮਸ਼ ਖਾਨ ਨੂੰ ਆਪਣੇ ਕੋਲ ਬੁਲਾ ਕੇ ਸਾਰੀ ਗੱਲ-ਬਾਤ ਕੀਤੀ ਤੇ ਇੱਕ ਲਿਖਤੀ ਬੇਨਤੀ ਪੱਤਰ ਦੇ ਕੇ ਉਸ ਨੂੰ ਛੇਵੇਂ ਪਾਤਸ਼ਾਹ ਜੀ ਕੋਲ ਕੀਰਤਪੁਰ ਸਾਹਿਬ ਭੇਜਿਆ। ਸ਼ਮਸ਼ ਖਾਨ ਛੇਵੇਂ ਗੁਰੂ ਜੀ ਦਾ ਮਿੱਤਰ ਅਤੇ ਸ਼ਰਧਾਲੂ ਸੀ, ਇਸ ਪਰਿਵਾਰ ਦੀ ਇਹ ਮਿੱਤਰਤਾ ਦਸਮ ਪਿਤਾ ਜੀ ਤੱਕ ਅਡੋਲ ਨਿਭਦੀ ਰਹੀ। ਸ਼ਮਸ਼ ਖਾਨ ਨੇ ਕੀਰਤਪੁਰ ਸਾਹਿਬ ਪਹੁੰਚ ਕੇ ਗੱਲ-ਬਾਤ ਕੀਤੀ ਤੇ ਨਾਸਰ ਅਲੀ ਖਾਨ ਵੱਲੋਂ ਲਿਖਤੀ ਬਿਨੈ ਪੱਤਰ ਵੀ ਗੁਰੂ ਜੀ ਨੂੰ ਸੌਂਪ ਦਿੱਤਾ। ਗੁਰੂ ਜੀ ਨੇ ਸ਼ਮਸ਼ ਖਾਨ ਨੂੰ ਕਿਹਾ ਕਿ ਅਸੀਂ ਦੋਨੋ ਰਾਜਿਆਂ ਦਾ ਝਗੜਾ ਨਹੀਂ ਚਾਹੁੰਦੇ, ਦੋਨੋ ਹੀ ਆਪੋ-ਆਪਣੀਆਂ ਹੱਦਾਂ 'ਤੇ ਟਿਕੇ ਰਹਿਣ ਤਾਂ ਠੀਕ ਰਹੇਗਾ। ਰੋਪੜੀਏ ਨਵਾਬ ਦੇ ਅਧੀਨਗੀ ਭਰੇ ਪੱਤਰ ਨੂੰ ਵਾਚਕੇ ਤੇ ਸ਼ਮਸ਼ ਖਾਨ ਦੀ ਵਿਚੋਲਗੀ ਨੂੰ ਪ੍ਰਵਾਨ ਕਰਦਿਆਂ ਗੁਰੂ ਪਾਤਸ਼ਾਹ ਜੀ ਨੇ ਰੋਪੜ ਤੇ ਹੰਡੂਰ ਦੇ ਰਾਜੇ ਦੀ ਸੁਲ੍ਹਾ ਕਰਵਾ ਦਿੱਤੀ। ਇਸ ਸੁਲ੍ਹਾ ਤੋਂ ਬਾਅਦ ਗੁਰੂ ਜੀ ਦੀ ਸਖਸ਼ੀਅਤ ਦਾ ਪ੍ਰਭਾਵ ਨਾਸਰ ਅਲੀ ਖਾਨ ਦੇ ਮਨ ਨੇ ਕਬੂਲਿਆ ਤਾਂ ਉਸ ਨੇ ਥੋੜ੍ਹੇ ਦਿਨਾਂ ਬਾਅਦ ਹੀ ਗੁਰੂ ਜੀ ਨੂੰ ਰੋਪੜ ਆਉਣ ਲਈ ਸੱਦਾ ਪੱਤਰ ਭੇਜਿਆ। ਨਵਾਬ ਦੀ ਬੇਨਤੀ ਮੰਨ ਕੇ ਗੁਰੂ ਜੀ ਆਪਣੇ ਯੋਧਿਆਂ ਸਮੇਤ ਕੀਰਤਪੁਰ ਸਾਹਿਬ ਤੋਂ ਚੱਲ ਕੇ ਨਵਾਬ ਨਾਸਰ ਅਲੀ ਖਾਨ ਦੇ ਗ੍ਰਹਿ ਰੋਪੜ ਜਾ ਪਹੁੰਚੇ ਤੇ ਇੱਕ ਦਿਨ ਏਥੇ ਹੀ ਠਹਿਰੇ। ਨਵਾਬ ਨੇ ਪਰਿਵਾਰ ਸਮੇਤ ਬਹੁਤ ਹੀ ਚਾਅ ਨਾਲ ਆਓ-ਭਗਤ ਕੀਤੀ ਤੇ ਗੁਰੂ ਜੀ ਦੇ ਮੁੱਖ ਤੋਂ ਬਚਨ-ਬਿਲਾਸ ਵੀ ਸਰਵਣ ਕੀਤੇ। ਸਾਰਾ ਦਿਨ ਏਥੇ ਠਹਿਰ ਕੇ ਸ਼ਾਮ ਨੂੰ ਗੁਰੂ ਜੀ ਪਿੰਡ ਕੋਟਲਾ ਨਿਹੰਗ 'ਚ ਸ਼ਮਸ਼ ਖਾਨ ਦੇ ਕਿਲ੍ਹੇ 'ਚ ਜਾ ਵਿਰਾਜੇ ਤੇ ਦੋ ਦਿਨ ਉੱਥੇ ਹੀ ਰਹੇ। ਉੱਥੋਂ ਗੁਰੂ ਜੀ ਪਿੰਡ ਲਖਮੀਂਪੁਰ ਜਾ ਵਿਰਾਜੇ ਤੇ ਬਿਰਧ ਮਾਈ ਲਛਮੀਂ ਦੀ ਭਾਵਨਾ ਪੂਰੀ ਕਰਦੇ ਹੋਏ ਮੁੜ ਕੀਰਤਪੁਰ ਸਾਹਿਬ ਜਾ ਪਹੁੰਚੇ।

## ਛੇਵੇਂ ਪਾਤਸ਼ਾਹ ਜੀ ਦੇ ਵਿਰਾਜਣ ਵਾਲੀ ਥਾਂ ਦਾ ਵੇਰਵਾ

ਗੁਰ ਇਤਿਹਾਸ **(ਗੁਰੂ ਕੀਆਂ ਸਾਖੀਆਂ)** ਵਿੱਚੋਂ ਇਹ ਤਾਂ ਪਤਾ ਲੱਗ ਜਾਂਦਾ ਹੈ ਕਿ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਰੋਪੜ ਦੇ ਨਵਾਬ ਨਾਸਰ ਅਲੀ ਦੇ ਘਰ (ਮਹਿਲਾਂ) 'ਚ ਇੱਕ ਦਿਨ ਠਹਿਰੇ ਸਨ ਪਰ ਉਨ੍ਹਾਂ ਦੇ ਠਹਿਰਨ ਵਾਲੀ ਥਾਂ ਰੋਪੜ 'ਚ ਕਿੱਥੇ ਹੈ ਇਸ ਬਾਰੇ ਇਤਿਹਾਸ ਵਿੱਚੋਂ ਕੋਈ ਵੀ ਲਿਖਤੀ ਵੇਰਵਾ ਪ੍ਰਾਪਤ ਨਹੀਂ ਹੁੰਦਾ। ਰੋਪੜ ਸ਼ਹਿਰ 'ਚ ਜਾ ਕੇ ਵੀ ਮੈਨੂੰ (ਲੇਖਕ) ਇਸ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੋਈ। ਹੁਣ ਇਸ ਚਰਨ ਛੋਹ ਟਿਕਾਣੇ ਨੂੰ ਢੂੰਡਣ ਲਈ ਇਤਿਹਾਸ ਦੀਆਂ ਟੋਹਾਂ ਤੋਂ ਹੀ ਕੰਮ ਲੈਣਾ ਪਵੇਗਾ। ਰੋਪੜ ਸ਼ਹਿਰ ਵਿੱਚ ਹਜ਼ਾਰਾਂ ਸਾਲ ਪੁਰਾਣੀ ਸੱਭਿਅਤਾ ਵਾਲੀ ਪੁਰਾਤਨ ਥੇਹ ਹੈ। ਇਸ ਥੇਹ ਦੀ ਖੁਦਾਈ ਦੌਰਾਨ ਹੜੱਪਾ ਕਾਲ ਤੋਂ ਲੈ ਕੇ ਮੁਗਲ ਕਾਲ ਤੱਕ ਦੇ ਬਹੁਤ ਸਾਰੇ ਚਿੰਨ੍ਹ ਪ੍ਰਾਪਤ ਹੋਏ ਹਨ। ਛੇਵੇਂ ਪਾਤਸ਼ਾਹ ਜੀ ਦੇ ਸਮੇਂ ਰੋਪੜ 'ਤੇ ਪਠਾਣ ਰਾਜ ਕਰਦੇ ਸਨ ਤੇ ਉਨ੍ਹਾਂ ਦਾ ਮੁਖੀ ਨਵਾਬ ਨਾਸਰ ਅਲੀ ਖਾਨ ਸੀ। ਉਨ੍ਹਾਂ ਸਮਿਆ 'ਚ ਨਵਾਬਾਂ ਅਤੇ ਰਾਜਿਆਂ ਦੀ ਰਿਹਾਇਸ਼ ਕਿਲ੍ਹੇ ਦੇ ਅੰਦਰ ਹੀ ਹੋਇਆ ਕਰਦੀ ਤੇ ਕਿਲ੍ਹੇ ਵੀ ਉਚਾਈ ਉੱਪਰ ਹੀ ਉਸਾਰੇ ਜਾਂਦੇ ਜੋ ਦੁਸ਼ਮਣ ਦੀ ਮਾਰ ਤੋਂ ਸੁਰੱਖਿਅਤ ਤੇ ਮਜ਼ਬੂਤ ਹੁੰਦੇ ਸਨ। ਕਿਲ੍ਹਿਆਂ ਅੰਦਰ ਰਾਜਿਆਂ ਦੀ ਰਿਹਾਇਸ਼ ਬਾਰੇ ਕਈ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਨੇ ਜਿਵੇਂ ਕਿ ਜਦੋਂ ਛੇਵੇਂ ਪਾਤਸ਼ਾਹ ਜੀ ਰੋਪੜ ਤੋਂ ਚੱਲਕੇ ਕੋਟਲਾ ਨਿਹੰਗ ਸ਼ਮਸ਼ ਖਾਨ ਦੇ ਘਰ ਗਏ ਤਾਂ ਗੁਰੂ ਜੀ ਦਾ ਨਿਵਾਸ ਕਿਲ੍ਹੇ ਦੇ ਅੰਦਰ ਕਰਵਾਇਆ ਗਿਆ। ਕਿਲ੍ਹੇ ਦੇ ਅੰਦਰ ਹੀ ਸ਼ਮਸ਼ ਖਾਨ ਪਠਾਣ ਦਾ ਘਰ (ਮਹਿਲ) ਸੀ ਜਿੱਥੇ ਉਹ ਆਪਣੇ ਪਰਿਵਾਰ ਸਮੇਤ ਰਿਹਾਇਸ਼ ਰੱਖਦਾ ਸੀ। ਇੱਥੇ ਇਹ ਨਿਰਣਾ ਤਾਂ ਹੋ ਜਾਂਦਾ ਹੈ ਕਿ ਨਵਾਬ ਨਾਸਰ ਅਲੀ ਖਾਨ ਦੀ ਰਿਹਾਇਸ਼ ਕਿਲ੍ਹੇ ਦੇ ਅੰਦਰ ਸੀ ਤੇ ਕਿਲ੍ਹਾ ਵੀ ਕਿਸੇ ਉੱਚੀ ਥਾਂ ਉੱਪਰ ਹੀ ਉਸਰਿਆ ਹੋਇਆ ਸੀ। ਰੋਪੜ 'ਚ ਪਠਾਣਾਂ ਦੇ ਰਾਜ ਸਮੇਂ ਆਮ ਅਤੇ ਧਨਾਢ ਪਠਾਣਾਂ ਦੇ ਘਰ ਤੇ ਹਵੇਲੀਆਂ ਸਤਲੁਜ ਦਰਿਆ ਵੱਲ ਪੁਰਾਤਨ ਥੇਹ ਦੇ ਨੇੜੇ ਹੁੰਦੀਆਂ ਸੀ। ਪਠਾਣ ਜੋਰਾਵਰ ਹੁੰਦੇ ਸੀ, ਉਹ ਆਪਣੇ ਰਾਜ ਵੇਲੇ ਆਪਣੇ ਨੇੜੇ ਕਿਸੇ ਹੋਰ ਬਰਾਦਰੀ ਦੇ ਲੋਕਾਂ ਨੂੰ ਵੱਸਣ ਨਹੀਂ ਸੀ ਦਿੰਦੇ। ਉਹ ਉਸੇ ਥਾਂ ਹੀ ਆਪਣੀ ਵਸੋਂ ਕਰਦੇ ਜਿੱਥੇ ਉਨ੍ਹਾਂ ਨੂੰ ਜ਼ਿਆਦਾ ਸੁਰੱਖਿਆ ਤੇ ਸੁਵਿਧਾ ਹਾਸਿਲ ਹੁੰਦੀ ਹੋਵੇ। ਇੱਥੇ ਪਠਾਣਾਂ ਨੂੰ ਉਸ ਸਮੇਂ ਦੀ ਵੱਡੀ ਸੁਵਿਧਾ ਦਰਿਆ ਦੇ ਪਾਣੀ ਦੀ ਸੀ ਤੇ ਸੁਰੱਖਿਆ ਪੱਖੋਂ ਉਹ ਕਿਲ੍ਹੇ ਦੇ ਨੇੜੇ ਵਸਦੇ ਸਨ। ਪਠਾਣਾਂ ਦੀ ਵਸੋਂ ਪੁਰਾਤਨ ਥੇਹ ਦੇ ਨੇੜੇ, ਥੇਹ ਤੋਂ ਪੱਛਮ ਦਿਸ਼ਾ ਵੱਲ ਨੂੰ ਹੁੰਦੀ ਸੀ। ਉਨ੍ਹਾਂ ਦੀ ਵਸੋਂ ਤੋਂ ਇਹ ਇਹ ਸਿੱਧ ਹੁੰਦਾ ਹੈ ਕਿ

ਕਿਲ੍ਹਾ ਪੁਰਾਤਨ ਥੇਹ ਵਾਲੀ ਥਾਂ 'ਤੇ ਉਸਰਿਆ ਹੁੰਦਾ ਸੀ। ਇਸ ਥੇਹ ਦੀ ਖੁਦਾਈ ਵਿੱਚੋਂ ਮੁਗਲ ਕਾਲ ਦੇ ਮਿਲੇ ਚਿੰਨ੍ਹ ਵੀ ਇਸ ਥਾਂ 'ਤੇ ਕਿਲ੍ਹਾ ਹੋਣ ਦੀ ਗਵਾਹੀ ਭਰਦੇ ਹਨ। ਇਸ ਦੇ ਨੇੜੇ ਵਗਦਾ ਸਤਲੁਜ ਦਰਿਆ ਕਿਲ੍ਹੇ ਦੀ ਸੁਰੱਖਿਆ ਵੀ ਕਰਦਾ ਤੇ ਫ਼ੌਜਾਂ ਲਈ ਪਾਣੀ ਦੀ ਲੋੜ ਵੀ ਪੂਰੀ ਕਰਦਾ ਸੀ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਏਸੇ ਹੀ ਕਿਲ੍ਹੇ ਦੇ ਅੰਦਰ ਨਵਾਬ ਨਾਸਰ ਅਲੀ ਖਾਨ ਦੇ ਬਣੇ ਮਹੱਲਾਂ 'ਚ ਚਰਨ ਪਾਏ ਸਨ। ਪਠਾਣਾਂ ਕੋਲੋਂ ਇਹ ਕਿਲ੍ਹਾ ਸਰਦਾਰ ਹਰੀ ਸਿੰਘ ਸਿਆਲਬਾ ਨੇ ੧੭੬੩ ਈ: ਨੂੰ ਖੋਹ ਕੇ ਇੱਥੇ ਸਿੱਖ ਰਾਜ ਕਾਇਮ ਕਰ ਲਿਆ। ਅੱਗੋਂ ਸਰਦਾਰ ਹਰੀ ਸਿੰਘ ਦਾ ਪੋਤਾ ਸਰਦਾਰ ਭੂਪ ਸਿੰਘ ੧੮੪੬ ਈ: ਤੱਕ ਏਸੇ ਹੀ ਕਿਲ੍ਹੇ ਵਿੱਚ ਰਾਜ ਕਰਦਾ ਰਿਹਾ। ਇਹ ਕਿਲ੍ਹਾ ੧੮੪੮ ਈ: ਤੱਕ ਕਾਇਮ ਸੀ। ਇਸ ਦੀ ਗਵਾਹੀ **ਪੰਜਾਬ ਦੀ ਸੈਰ** ਦੇ ਰਚੇਤਾ ਰਾਇ ਕਾਲੀ ਰਾਇ ਸਾਹਿਬ ਤੇ ਮੁਨਸ਼ੀ ਤੁਲਸੀ ਦਾਸ ਕਰਦੇ ਹਨ। ਇਹ ਦੋਵੇਂ ਸਕੇ ਭਰਾ ਅੰਗਰੇਜ਼ੀ ਰਾਜ ਸਮੇਂ ਸਰਕਾਰੀ ਨੌਕਰੀ ਕਰਦੇ ਸਨ। ਇਨ੍ਹਾਂ ਦੀ ਉਰਦੂ ਲਿਖਤ **ਸੈਰ-ਏ-ਪੰਜਾਬ** ਨੂੰ ਪੰਜਾਬੀ ਰੂਪ ਦੇ ਕੇ **ਪੰਜਾਬ ਦੀ ਸੈਰ** ਦੇ ਨਾਂ ਉੱਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ੧੯੮੮ ਈ: ਨੂੰ ਪਹਿਲੀ ਵਾਰ ਛਪਾਇਆ ਸੀ। ਇਸ ਵਿੱਚ ਰੋਪੜ ਦੇ ਕਿਲ੍ਹੇ ਬਾਰੇ ਇਹ ਲਿਖਿਆ ਹੈ:-

**ਰੋਪੜ ਬੜਾ ਪੁਰਾਣਾ ਕਸਬਾ ਹੈ। ਪਹਿਲਾਂ ਸਰਦਾਰ ਭੂਪ ਸਿੰਘ ਇਸ 'ਤੇ ਕਾਬਜ ਸੀ। ਹੁਣ ਇਸ ਨੂੰ ਹਟਾ ਦਿੱਤਾ ਗਿਆ ਹੈ। ਇਹਦੇ ਵਿੱਚ ਵੀ ਇੱਕ ਵੱਡਾ ਬਾਜ਼ਾਰ ਹੈ ਤੇ ਦੋ ਕਿਲ੍ਹੇ ਹਨ** (ਕਾਲੀ ਰਾਇ ਨੇ ਰੋਪੜ ਅਤੇ ਕੋਟਲਾ ਨਿਹੰਗ ਨੇੜੇ-ਨੇੜੇ ਹੋਣ ਕਾਰਨ ਦੋਵਾਂ ਕਿਲ੍ਹਿਆਂ ਨੂੰ ਇੱਕ ਥਾਂ ਲਿਖ ਦਿੱਤਾ ਹੈ)**। ਇਹ ਕਸਬਾ ਸਤਲੁਜ ਦੇ ਕਿਨਾਰੇ ਤੋਂ ਨੇੜੇ ਹੀ ਹੈ, ਮੁਸਾਫਰ ਨੂੰ ਬਿਸ਼ਰਾਮ ਲਈ ਥਾਂ ਮਿਲ ਸਕਦੀ ਹੈ। ਇੱਥੇ ਇੱਕ ਸਰਾਂ ਵੀ ਹੈ ਪਰ ਬਹੁਤੀ ਆਬਾਦ ਨਹੀਂ।**

**ਪੰਜਾਬ ਦੀ ਸੈਰ- ਪੰਨਾ ੬੦**

**ਤਹਿਸੀਲ ਰੋਪੜ ਖਾਸ ਸਤਲੁਜ ਦੇ ਕਿਨਾਰੇ ਆਬਾਦ ਹੈ। ਸਾਲ ਦੇ ਸਾਲ ਲੋਕੀ ਇਸ ਦਰਿਆ ਵਿੱਚ ਇਸ਼ਨਾਨ ਕਰਦੇ ਹਨ। ਇਮਾਰਤਾਂ ਪੱਕੀਆਂ ਹਨ। ਇੱਥੇ ਰੋਪੜ ਦੇ ਰਾਜੇ (ਭੂਪ ਸਿੰਘ) ਦਾ ਇੱਕ ਕਿਲ੍ਹਾ ਵੀ ਹੈ, ਪਰ ਹੁਣ ਇਹ ਸਰਕਾਰ ਅੰਗਰੇਜ਼ੀ ਦੇ ਕਬਜੇ ਵਿੱਚ ਹੈ। ਇਸ ਕਸਬੇ ਤੋਂ ਚੜਦੇ ਵੱਲ ਪਹਾੜ ਉੱਪਰ ਇੱਕ ਦਰਗਾਹ ਸ਼ਾਹ ਖਾਲਦ ਵਲੀ ਦੀ ਹੈ। ਉਸਦੀ ਵਾਰਤਾ ਬਹੁਤ ਮਸ਼ਹੂਰ ਹੈ ਤੇ ਉਹਦੇ ਉੱਤੇ ਹਰ ਸਾਲ**

**ਮੇਲਾ ਲੱਗਦਾ ਹੈ। ਕੋਟਲਾ ਲੰਗ ਖਾਂ (ਕੋਟਲਾ ਨਿਹੰਗ ਖਾਨ) ਵਿਚ ਅਫਗਾਨਾਂ ਦੀ ਵਸੋਂ ਹੈ ਭਾਵੇਂ ਇੱਥੇ ਕਿਲ੍ਹਾ ਹੈ ਪਰ ਰੌਣਕ ਕੋਈ ਨਹੀਂ। ਪਠਾਣ ਜਾਗੀਰਦਾਰ ਕਮਜ਼ੋਰ ਹਨ।**

**ਪੰਜਾਬ ਦੀ ਸੈਰ- ਪੰਨਾ ੩੦੭**

ਮੌਜੂਦਾ ਸਮੇਂ 'ਚ ਰੋਪੜ ਦਾ ਕਿਲ੍ਹਾ ਮੌਜੂਦ ਨਹੀਂ ਹੈ ਤੇ ਨਾ ਹੀ ਰੋਪੜ ਦੇ ਲੋਕ ਇਸ ਕਿਲ੍ਹੇ ਬਾਰੇ ਜਾਣਦੇ ਹਨ। ਇਹ ਕਿਲ੍ਹਾ ਖਤਮ ਕਿਵੇਂ ਹੋਇਆ ਇਸ ਬਾਰੇ ਜਾਨਣ ਲਈ ਇਤਿਹਾਸ ਦੇ ਵਰਕਿਆਂ ਤੋਂ ਹੀ ਸੂਹ ਕੱਢਣੀ ਪਵੇਗੀ।

**ਪੰਜਾਬ ਦੀ ਸੈਰ ਦੇ ਕਰਤਾ ਅਨੁਸਾਰ- ਅਨੰਦਪੁਰ ਮਾਖੋਵਾਲ ਦੇ ਸੋਢੀਆਂ ਦਾ ਸਾਰਾ ਇਲਾਕਾ ਜਬਤ ਹੋ ਗਿਆ ਤੇ ਉਨ੍ਹਾਂ ਦੀ ਕੁਝ ਪੈਨਸ਼ਨ ਲਾਈ ਗਈ। ਉਨ੍ਹਾਂ ਦੇ ਕਿਲ੍ਹੇ (ਕਿਲ੍ਹੇ ਨੁਮਾ ਵੱਡੀਆਂ ਰਿਹਾਇਸ਼ੀ ਹਵੇਲੀਆਂ) ਤੇ ਮਕਾਨ ਢਾਹ ਦਿੱਤੇ- ਪੰਨਾ ੩੩**

**ਖਿਜਰਾਬਾਦ ਵਿੱਚ ਪੁਰਾਣੇ ਜਮਾਨੇ ਦੇ ਰਾਜਪੂਤਾਂ ਦਾ ਬਣਾਇਆ ਇੱਕ ਕਿਲ੍ਹਾ ਸੀ। ਉਹ ਸਰਕਾਰ ਨੇ ਨੀਲਾਮ ਕਰ ਦਿੱਤਾ ਹੈ - ਪੰਨਾ ੩੦੭**

**ਸਿੱਖ ਤਵਾਰੀਖ, ਤੀਜਾ ਹਿੱਸਾ** ਵਿੱਚ ਡਾ. ਹਰਜਿੰਦਰ ਸਿੰਘ ਦਿਲਗੀਰ ਨੇ ਲਿਖਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ 'ਤੇ ਕਾਬਜ ਹੁੰਦਿਆਂ ਹੀ ਅੰਗਰੇਜ਼ਾਂ ਨੇ ਸਭ ਤੋਂ ਪਹਿਲਾਂ ਉਸਦੀ ਫ਼ੌਜ ਨੂੰ ਖਤਮ ਕੀਤਾ, ਫ਼ੌਜੀਆਂ ਤੋਂ ਹਥਿਆਰ ਜਮ੍ਹਾ ਕਰਵਾ ਤਨਖਾਹਾਂ ਦੇ ਕੇ ਉਨ੍ਹਾਂ ਨੂੰ ਘਰਾਂ ਨੂੰ ਤੋਰ ਦਿੱਤਾ। ਦੂਜਾ ਕੰਮ ਇਹ ਕੀਤਾ ਗਿਆ ਕਿ ਪੱਕੇ ਤੇ ਮਜਬੂਤ ਜਾਂ ਜਿਹੜੇ ਕਿਲ੍ਹੇ ਅੰਗਰੇਜ਼ਾਂ ਨੂੰ ਚਾਹੀਦੇ ਸਨ ਉਨ੍ਹਾਂ ਨੂੰ ਛੱਡ ਕੇ ਬਾਕੀ ਪਿੰਡਾਂ, ਸ਼ਹਿਰਾਂ ਤੇ ਕਸਬਿਆਂ 'ਚ ਬਣੇ ਕਿਲ੍ਹੇ ਢਾਹ ਦਿੱਤੇ ਗਏ।

**ਪੰਜਾਬ ਦੀ ਸੈਰ** ਅਤੇ **ਸਿੱਖ ਤਵਾਰੀਖ** ਦੀਆਂ ਗਵਾਹੀਆਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਅੰਗਰੇਜ਼ਾਂ ਨੇ ਕਈ ਕਿਲ੍ਹੇ ਢਾਹ ਦਿੱਤੇ ਤੇ ਕੁੱਝ ਵੇਚ ਵੀ ਦਿੱਤੇ ਸਨ। ਖਿਜਰਾਬਾਦ ਦਾ ਸਿੱਖ ਰਾਜਾ ਨਰਾਇਣ ਸਿੰਘ ਤੇ ਰੋਪੜ ਦਾ ਰਾਜਾ ਭੂਪ ਸਿੰਘ ਇਹ ਦੋਵੇਂ ਆਪਸ ਵਿੱਚ ਤਾਏ-ਚਾਚੇ ਦੇ ਪੁੱਤਰ ਸੀ ਤੇ ਸਰਦਾਰ ਹਰੀ ਸਿੰਘ ਸਿਆਲਬਾ ਦੇ ਪੋਤੇ ਲੱਗਦੇ ਸਨ। ਅੰਗਰੇਜ਼ਾਂ ਨੇ ਇਨ੍ਹਾਂ ਦੇ ਰਾਜ ਉੱਤੇ ਕਾਬਜ ਹੋ ਕੇ ਰੋਪੜ ਦਾ ਕਿਲ੍ਹਾ

ਢਾਹ ਦਿੱਤਾ ਤੇ ਖਿਜਰਾਬਾਦ ਦਾ ਵੇਚ ਲਿਆ ਸੀ। ਰੋਪੜ ਦਾ ਕਿਲ੍ਹਾ ਢਾਹੁਣ ਤੋਂ ਕੁੱਝ ਸਾਲਾਂ ਬਾਅਦ ਅੰਗਰੇਜ਼ਾਂ ਨੇ ਇਹ ਥਾਂ ਨਾਲਾਗੜ੍ਹ ਦੇ ਸਰਦਾਰਾਂ ਨੂੰ ਦੇ ਦਿੱਤੀ ਤੇ ਉਨ੍ਹਾਂ ਨੇ ਇੱਥੇ ਰਿਹਾਇਸ਼ ਵਾਸਤੇ ਇੱਕ ਵੱਡੀ ਹਵੇਲੀ ਉਸਾਰ ਲਈ। ਉਹ ਨਾਲਾਗੜ੍ਹ ਤੋਂ ਆਉਂਦੇ-ਜਾਂਦੇ ਏਥੇ ਠਹਿਰ ਜਾਂਦੇ ਸੀ। ਕਿਲ੍ਹੇ ਵਾਲੀ ਥਾਂ ਨੂੰ ਮੌਜੂਦਾ ਸਮੇਂ 'ਚ ਪ੍ਰਾਚੀਨ ਸਥੱਲ, ਪੁਰਾਤਨ ਥੇਹ, ਟਿੱਬੀ ਜਾਂ ਨਾਲਾਗੜ੍ਹੀਏ ਸਰਦਾਰਾਂ ਦੀ ਹਵੇਲੀ ਵੀ ਕਿਹਾ ਜਾਂਦਾ ਹੈ। ਥੇਹ ਦੇ ਉੱਪਰ ਹੁਣ ਵੀ ਰਿਹਾਇਸ਼ ਨੁਮਾ ਇੱਕ ਵੱਡੀ ਪੁਰਾਤਨ ਇਮਾਰਤ ਬਣੀ ਹੋਈ ਹੈ ਜੋ ਨਾਲਾਗੜ੍ਹੀਏ ਸਰਦਾਰਾਂ ਨੇ ਹੀ ਬਣਾਈ ਹੋਵੇਗੀ। ਸਦੀਆਂ ਪੁਰਾਣਾ ਇੱਕ ਖੂਹ ਅਤੇ ਕਈ ਹੋਰ ਵੀ ਪੁਰਾਣੀ ਸੱਭਿਅਤਾ ਦੇ ਚਿੰਨ੍ਹ ਇਸ ਥੇਹ ਉੱਪਰ ਅੱਜ ਵੀ ਦੇਖੇ ਜਾ ਸਕਦੇ ਹਨ। ਅਸੀਂ ਉਸ ਸਮੇਂ ਦੀ ਉਡੀਕ ਕਰਾਂਗੇ ਜਦੋਂ ਛੇਵੇਂ ਪਾਤਸ਼ਾਹ ਦੇ ਚਰਨ ਕਵਲਾਂ ਨੂੰ ਪਰਸਣ ਲਈ ਅਤੇ ਰਾਜਾ ਭੂਪ ਸਿੰਘ ਵੱਲੋਂ ਸਿੱਖੀ ਲਈ ਕੀਤੇ ਕਾਰਜਾਂ ਦੀਆਂ ਪੈੜਾਂ ਨੱਪਦੀ ਹੋਈ ਸਿੱਖ ਕੌਮ ਇਸ ਇਤਿਹਾਸਕ ਥੇਹ ਉੱਪਰ ਆਵੇਗੀ ਤੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਕੇ ਆਪ ਮੁਹਾਰੇ ਬੋਲ ਉੱਠੇਗੀ

**ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ।**



# ਦਸ਼ਮੇਸ਼ ਜੀ ਨਾਲ ਰੋਪੜ ਦੇ ਪਠਾਣਾਂ ਦੀ ਝੜਪ

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ੬ ਪੋਹ (੨੦ ਦਸੰਬਰ), ੧੭੦੪ ਈ: ਦੀ ਅੱਧੀ ਰਾਤ ਨੂੰ ਆਪਣੇ ਪਰਿਵਾਰ ਅਤੇ ਕਾਫਲੇ ਸਮੇਤ ਅਨੰਦਪੁਰ ਸਾਹਿਬ ਨੂੰ ਛੱਡ ਕੇ ਰੋਪੜ ਵੱਲ ਨੂੰ ਹੋ ਤੁਰੇ। ਸਰਸਾ ਨਦੀ ਦੇ ਕਿਨਾਰੇ ਪੁੱਜਣ 'ਤੇ ਸਰਸਾ ਦੇ ਹੜ੍ਹ ਨੇ ਮਾਰ ਮਾਰੀ ਤੇ ਪਿੱਛੋਂ ਵਿਸ਼ਵਾਸਘਾਤੀਆਂ ਨੇ ਲੋਹੜਾ ਮਾਰਿਆ। ਇੱਥੇ ਮਚੀ ਹੋਈ ਭਗਦੜ 'ਚ ਗੁਰੂ ਜੀ ਦਾ ਸਾਰਾ ਪਰਿਵਾਰ ਵਿੱਛੜ ਗਿਆ ਤੇ ਬਹੁਤ ਭਾਰੀ ਤਬਾਹੀ ਹੋਈ। ਦਸ਼ਮੇਸ਼ ਪਿਤਾ ਜੀ ਸਰਸਾ ਪਾਰ ਕਰਕੇ ਵੱਡੇ ਸਾਹਿਬਜ਼ਾਦਿਆਂ ਤੇ ਕੁੱਝ ਸਿੰਘਾਂ ਸਮੇਤ ਪਿੰਡ ਘਨੌਲਾ ਪਹੁੰਚੇ ਤਾਂ ਅੱਗੋਂ ਆ ਰਹੀ ਮੁਗਲ ਫ਼ੌਜ ਦੀ ਟੁਕੜੀ ਨਾਲ ਸਾਹਮਣਾ ਹੋ ਗਿਆ। ਖਾਲਸੇ ਨੇ ਤਕੜੀ ਤੇਗ ਵਾਹੀ, ਮੁਗਲ ਸਿਪਾਹੀ ਬਹੁਤੇ ਮਾਰੇ ਗਏ ਤੇ ਬਾਕੀ ਜਾਨਾਂ ਬਚਾ ਕੇ ਨੱਠ ਉੱਠੇ। ਪਿੰਡ ਘਨੌਲੇ ਤੋਂ ਗੁਰੂ ਦਸ਼ਮੇਸ਼ ਜੀ ਪਿੰਡ ਲੋਹਗੜ੍ਹ ਫਿੱਡੇ ਤੇ ਪਿੰਡ ਲੌਧੀ ਮਾਜਰਾ ਵਿੱਚ ਦੀ ਹੁੰਦੇ ਹੋਏ ਸਤਲੁਜ ਦਰਿਆ ਦੇ ਨਾਲ-ਨਾਲ ਜਾਂਦੇ ਰਸਤੇ ਰਾਹੀਂ ਰੋਪੜ ਜਾ ਅੱਪੜੇ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਗੁਰੂ ਜੀ ਦੇ ਨਾਲ ਹੀ ਰਿਹਾ। ਸਾਹਿਬਜ਼ਾਦਾ ਅਜੀਤ ਸਿੰਘ ਜੀ ਆਪਣੇ ਜਥੇ ਨਾਲ ਪਿੰਡ ਘਨੌਲਾ ਤੋਂ ਮਲਕਪੁਰ ਰੰਘੜਾਂ ਪੁੱਜਿਆ ਤਾਂ ਇੱਥੇ ਭਾਈ ਬਚਿੱਤਰ ਸਿੰਘ ਤੇ ਪਾਲਿਤ ਪੁੱਤਰ ਜੋਰਾਵਰ ਸਿੰਘ ਜ਼ਖਮੀਂ ਹਾਲਾਤਾਂ 'ਚ ਯੁੱਧ ਮੈਦਾਨ ਵਿੱਚ ਧਰਤੀ 'ਤੇ ਪਏ ਹੋਏ ਸੀ, ਬਾਕੀ ਨਾਲ ਦੇ ਸਿੰਘ ਸ਼ਹੀਦੀਆਂ ਪਾ ਗਏ ਸਨ। ਇਨ੍ਹਾਂ ਦੋਵਾਂ ਨੂੰ ਚੁੱਕ ਕੇ ਸਾਹਿਬਜ਼ਾਦਾ ਅਜੀਤ ਸਿੰਘ ਕੋਟਲਾ ਨਿਹੰਗ ਦੇ ਕਿਲ੍ਹੇ 'ਚ ਗੁਰੂ ਜੀ ਨੂੰ ਜਾ ਮਿਲਿਆ। ਉੱਧਰ ਰੋਪੜ ਪਹੁੰਚ ਕੇ ਦਸ਼ਮੇਸ਼ ਜੀ ਸਤਲੁਜ ਦਰਿਆ ਦੇ ਕਿਨਾਰੇ ਵਸੇ ਉਨ੍ਹਾਂ ਪਠਾਣਾਂ ਕੋਲ ਗਏ ਜੋ ਗੁਰੂ ਜੀ ਦੇ ਪਹਿਲਾਂ ਤੋਂ ਜਾਣੂ ਸਨ। ਇਨ੍ਹਾਂ ਵਿੱਚੋਂ ਕਈ ਪਠਾਣ ਅਨੰਦਪੁਰ ਸਾਹਿਬ ਦੇ ਸੁਖਾਲੇ ਦਿਨਾਂ 'ਚ ਗੁਰੂ ਜੀ ਕੋਲ ਨੌਕਰੀ ਕਰਦੇ ਹੋਏ ਤਨਖਾਹਾਂ ਦੇ ਨਾਲ ਬਖਸ਼ਿਸ਼ ਦੇ ਤੌਰ 'ਤੇ ਇਨਾਮ ਵੀ ਹਾਸਿਲ ਕਰਦੇ ਰਹੇ ਸੀ। ਗੁਰੂ ਜੀ ਨੇ ਸਿੰਘਾਂ ਨੂੰ ਭੇਜ ਕੇ ਇਨ੍ਹਾਂ ਪਠਾਣਾਂ ਨੂੰ ਸੱਦਿਆ ਤਾਂ ਇਹ ਨਾ ਆਏ ਸਗੋਂ ਆਪਣੇ ਘਰਾਂ ਦੇ ਤਾਕੀਆਂ ਦਰਵਾਜੇ ਵੀ ਬੰਦ ਕਰ ਲਏ। ਇੱਥੇ ਇੱਕ ਅਮੀਰ ਪਠਾਣ ਦੀ ਵੱਡੀ ਹਵੇਲੀ ਬਣੀ ਹੋਈ ਸੀ। ਗੁਰੂ ਜੀ ਨੇ ਸਿੰਘਾਂ ਰਾਹੀਂ ਉਸ ਨੂੰ ਪੁੱਛ ਕੇ ਹਵੇਲੀ ਦੇ ਅੰਦਰ ਜਾਣਾ ਚਾਹਿਆ ਤਾਂ ਕਿ ਦੁਸ਼ਮਣ ਨਾਲ ਸਿੱਝਣ ਲਈ ਟਿਕਾਣਾ ਮਿਲ ਜਾਵੇ। ਅੱਗੋਂ ਇਨ੍ਹਾਂ ਪਠਾਣਾਂ ਦੀ ਨੀਅਤ ਵਿਗੜੀ ਹੋਈ ਸੀ। ਇਹ ਤਾਂ ਗੁਰੂ ਜੀ ਨੂੰ ਫੜ ਕੇ ਜਾਂ ਮਾਰ ਕੇ ਸਰਕਾਰ ਤੋਂ ਇਨਾਮ ਲੈਣ ਦੀ ਤਾਕ ਵਿੱਚ ਬੈਠੇ ਹੋਏ ਸਨ। ਘਰਾਂ ਅੰਦਰ ਚੁੱਪ ਬੈਠੇ ਪਠਾਣਾਂ ਨੇ ਅਚਾਨਕ ਹੀ ਗੁਰੂ ਜੀ ਉੱਪਰ ਹਮਲਾ ਕਰ ਦਿੱਤਾ। ਖਾਲਸੇ ਨੇ

ਤਲਵਾਰਾਂ ਦੀਆਂ ਤਿੱਖੀਆਂ ਧਾਰਾਂ ਨਾਲ ਪਠਾਣਾਂ ਦੇ ਸਿਰ ਲਾਹ ਸੁੱਟੇ। ਕਈ ਪਠਾਣਾਂ ਨੇ ਫਰੇਬ ਵਾਲੀ ਮਿੱਤਰਤਾਈ ਨਾਲ ਦੋ-ਦੋ, ਚਾਰ-ਚਾਰ ਸਿੰਘਾਂ ਨੂੰ ਆਪਣੇ ਘਰਾਂ 'ਚ ਵਾੜ ਕੇ ਉਨ੍ਹਾਂ ਨੂੰ ਲੁੱਟ-ਕੁੱਟ ਕੇ ਮਾਰ-ਮੁਕਾਇਆ (**ਦੁਇ ਦੁਇ ਚਾਰ ਚਾਰ ਲਏ ਵਾਰ, ਲੂਟ ਕੂਟ ਦੇਹੇ ਤਿਤ ਹੀ ਮਾਰ- ਸ੍ਰੀ ਗੁਰ ਪੰਥ ਪ੍ਰਕਾਸ਼**)। ਗੁਰੂ ਦਸ਼ਮੇਸ਼ ਜੀ ਨਾਲ ਮਿਲਕੇ ਸਿੰਘ-ਯੋਧਿਆਂ ਨੇ ਐਸੀ ਤਕੜੀ ਤਲਵਾਰ ਵਾਹੀ ਕਿ ਅਕ੍ਰਿਤਘਣ ਪਠਾਣਾਂ ਦੀਆਂ ਜਾਨਾਂ ਸਰੀਰਾਂ ਵਿੱਚੋਂ ਕੱਢ ਲਈਆਂ। ਇਨ੍ਹਾਂ ਵਿੱਚੋਂ ਬਹੁਤੇ ਪਠਾਣ ਮਾਰੇ ਗਏ, ਕਈ ਨੱਠ ਉੱਠੇ ਤੇ ਕਈਆਂ ਨੇ ਆਪਣੇ ਘਰਾਂ 'ਚ ਲੁਕ ਕੇ ਜਾਨਾਂ ਬਚਾਈਆਂ। ਇੱਥੇ ਹੁਣ ਗੁਰੂ ਦਸ਼ਮੇਸ਼ ਜੀ ਤੇ ਉਨ੍ਹਾਂ ਦੇ ਸਿੰਘ ਹੀ ਰਹਿ ਗਏ, ਥੋੜ੍ਹੀ ਦੇਰ ਦੀ ਝੜਪ ਪਿੱਛੋਂ ਸੁੰਨ ਵਰਤ ਗਈ ਸੀ। ਦਸ਼ਮੇਸ਼ ਜੀ ਨੇ ਇੱਥੋਂ ਤੁਰਨ ਲੱਗਿਆਂ ਲਾਲਚੀ ਤੇ ਬੇਈਮਾਨ ਪਠਾਣਾਂ ਪ੍ਰਤੀ ਸੁਭਾਵਿਕ ਹੀ ਬਚਨ ਕੀਤਾ ਕਿ ਜਿਨ੍ਹਾਂ ਹਵੇਲੀਆਂ ਦਾ ਤੁਸੀਂ ਮਾਣ ਕਰਦੇ ਹੋ ਇਹ ਰਹਿਣਗੀਆਂ ਨਹੀਂ (**ਜਬ ਭਏ ਪਠਾਣ ਲੋਧੀ ਬੇਈਮਾਨ, ਸਤਿਗੁਰ ਕਹਿਯੋ ਤੁਮ ਰਹੈਂ ਨਾ ਮਕਾਨ- ਸ੍ਰੀ ਗੁਰ ਪੰਥ ਪ੍ਰਕਾਸ਼**)। ਗੁਰੂ ਜੀ ਦੇ ਸੁਭਾਵਿਕ ਕੀਤੇ ਹੋਏ ਬਚਨ ਕੁੱਝ ਸਮੇਂ ਬਾਅਦ ਹੀ ਪੂਰੇ ਹੋ ਗਏ। ਸਤਲੁਜ ਦਰਿਆ ਦੇ ਹੜ੍ਹ ਨੇ ਐਸੀ ਮਾਰ ਮਾਰੀ ਕਿ ਪਠਾਣਾਂ ਦੇ ਮਕਾਨ, ਹਵੇਲੀਆਂ ਦਾ ਨਾਮੋ-ਨਿਸ਼ਾਨ ਵੀ ਨਾ ਰਿਹਾ (**ਸੋਈ ਹਵੇਲੀ ਦਰਿਯਾਇ ਰੁੜਾਈ- ਸ੍ਰੀ ਗੁਰ ਪੰਥ ਪ੍ਰਕਾਸ਼**)। ਕਈ ਪਠਾਣ ਪਰਿਵਾਰਾਂ ਸਮੇਤ ਰੁੜ ਗਏ, ਉਨ੍ਹਾਂ ਦੀ ਕੋਈ ਵੰਸ਼ ਵੀ ਨਾ ਰਹੀ। ਇਨ੍ਹਾਂ ਪਠਾਣਾਂ ਨੂੰ ਸੋਧ ਕੇ ਗੁਰੂ ਜੀ ਰੋਪੜ ਤੋਂ ਪਿੰਡ ਕੋਟਲਾ ਨਿਹੰਗ ਦੇ ਕਿਲ੍ਹੇ 'ਚ ਚਲੇ ਗਏ। ਕਿਲ੍ਹੇ ਦਾ ਮਾਲਕ ਨਿਹੰਗ ਖਾਨ ਪਠਾਣ ਗੁਰੂ ਜੀ ਦਾ ਬਹੁਤ ਸ਼ਰਧਾਲੂ ਸੀ। ਉਸ ਨੇ ਅੱਤ ਔਖੇ ਵੇਲੇ ਵੀ ਗੁਰੂ ਜੀ ਦਾ ਸਾਥ ਨਹੀਂ ਛੱਡਿਆ। ਉੱਥੋਂ ਗੁਰੂ ਜੀ ਵੱਡੇ ਦੋਵੇਂ ਸਾਹਿਬਜ਼ਾਦਿਆਂ ਤੇ ਕੁੱਝ ਗਿਣਤੀ ਦੇ ਸਿੰਘਾਂ ਸਮੇਤ ਕਈ ਪਿੰਡਾਂ ਵਿੱਚ ਦੀ ਹੁੰਦੇ ਹੋਏ ਚਮਕੌਰ ਦੀ ਗੜ੍ਹੀ ਵਿੱਚ ਜਾ ਪਹੁੰਚੇ।

**ਨੋਟ-** ਰੋਪੜੀਏ ਪਠਾਣਾਂ ਨਾਲ ਹੋਈ ਇਸ ਝੜਪ ਦਾ ਜ਼ਿਕਰ ਪੁਰਾਤਨ ਤੇ ਨਵੀਨ ਸਿੱਖ ਇਤਿਹਾਸਾਂ ਵਿੱਚ ਲਿਖਿਆ ਮਿਲਦਾ ਹੈ। ਜਿਨ੍ਹਾਂ ਵਿੱਚੋਂ ਕੁੱਝ ਲਿਖਤਾਂ ਦੇ ਨਾਂ ਇਹ ਹਨ:- **(੧) ਸ੍ਰੀ ਗੁਰ ਪੰਥ ਪ੍ਰਕਾਸ਼-** ਭਾਈ ਰਤਨ ਸਿੰਘ ਭੰਗੂ **(੨) ਤਵਾਰੀਖ ਗੁਰੂ ਖਾਲਸਾ-** ਗਿਆਨੀ ਗਿਆਨ ਸਿੰਘ **(੩) ਸ੍ਰੀ ਕਲਗੀਧਰ ਚਮਤਕਾਰ-** ਭਾਈ ਵੀਰ ਸਿੰਘ **(੪) ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰ-** ਫ਼ੌਜਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ।

## ਰੋਪੜ ਵਿੱਚ ਪਠਾਣਾਂ ਨਾਲ ਝੜਪ ਕਿਹੜੀ ਥਾਂ 'ਤੇ ਹੋਈ

ਰੋਪੜ ਸ਼ਹਿਰ ਦੀ ਪੁਰਾਣੀ ਵਸੋਂ ਪੁਰਾਤਨ ਥੇਹ ਦੇ ਆਸ-ਪਾਸ ਹੀ ਹੋਇਆ ਕਰਦੀ ਸੀ ਤੇ ਇਸ ਥੇਹ ਉੱਪਰ ਮੁਸਲਮਾਨ ਪਠਾਣਾਂ ਦਾ ਹਵੇਲੀ ਨੁਮਾ ਕਿਲ੍ਹਾ ਉਸਰਿਆ ਹੋਇਆ ਸੀ। ਗੁਰੂ ਕਾਲ ਵੇਲੇ ਇਸ ਕਿਲ੍ਹੇ ਦੇ ਪੂਰਬ ਵੱਲ ਖੱਤਰੀ ਅਰੋੜੇ ਸਿੱਖ-ਹਿੰਦੂ ਬਰਾਦਰੀ ਦੇ ਲੋਕ ਵਸਦੇ ਤੇ ਪੱਛਮ ਦਿਸ਼ਾ ਸਤਲੁਜ ਦਰਿਆ ਦੇ ਨੇੜੇ ਪਠਾਣਾਂ ਦੇ ਮਕਾਨ ਤੇ ਅਮੀਰ ਪਠਾਣਾਂ ਦੀਆਂ ਹਵੇਲੀਆਂ ਹੁੰਦੀਆਂ ਸਨ। ਸੂਬਾ ਸਰਹਿੰਦ (ਵਜ਼ੀਰ ਖਾਨ) ਦੇ ਅਧੀਨ ਅਠਾਈ ਪਰਗਣੇ ਆਉਂਦੇ ਸੀ, ਉਨ੍ਹਾਂ ਵਿੱਚ ਰੋਪੜ ਵੀ ਇੱਕ ਪਰਗਣਾ ਸੀ। ਪਰਗਣਾ ਉਸ ਨੂੰ ਕਿਹਾ ਜਾਂਦਾ ਸੀ ਜਿਸ ਦੇ ਹੇਠ ਕਈ ਪਿੰਡ ਆਉਂਦੇ ਹੋਣ। ਮੌਜੂਦਾ ਸਮੇਂ 'ਚ ਪਰਗਣੇ ਨੂੰ ਜਿਲ੍ਹਾ ਕਹਿ ਸਕਦੇ ਹਾਂ। ਰੋਪੜ ਅਤੇ ਇਸ ਵਰਗੇ ਬਾਕੀ ਪਰਗਣਿਆਂ ਕੋਲ ਆਪਣੀ ਕੋਈ ਵੱਡੀ ਫ਼ੌਜ ਨਹੀਂ ਸੀ ਹੋਇਆ ਕਰਦੀ। ਲੋੜ ਪੈਣ 'ਤੇ ਸਰਹਿੰਦ ਹੀ ਸੁਨੇਹਾ ਭੇਜਦੇ ਤੇ ਟੈਕਸ ਆਦਿਕ ਵੀ ਉੱਥੇ ਹੀ ਜਮ੍ਹਾਂ ਕਰਵਾਉਂਦੇ ਸਨ। ਸੂਬਾ ਸਰਹਿੰਦ ਵਜ਼ੀਰ ਖਾਨ ਵੱਡੀ ਫ਼ੌਜ ਦਾ ਮਾਲਕ ਸੀ ਤੇ ਦੂਜੇ ਨੰਬਰ 'ਤੇ ਮਲੇਰ ਕੋਟਲੇ ਦੇ ਨਵਾਬ ਕੋਲ ਫ਼ੌਜ ਦੀ ਵਧੇਰੇ ਤਾਕਤ ਸੀ। ਫ਼ੌਜ ਦਾ ਜ਼ਿਕਰ ਇਸ ਲਈ ਕਰਦੇ ਹਾਂ ਕਿ ਜਦੋਂ ਦਸਵੇਂ ਪਾਤਸ਼ਾਹ ਜੀ ਰੋਪੜ ਆਏ ਤਾਂ ਉਨ੍ਹਾਂ ਦੀ ਝੜਪ ਰੋਪੜ ਦੀ ਸਰਕਾਰੀ ਫ਼ੌਜ ਨਾਲ ਨਹੀਂ ਸਗੋਂ ਇੱਥੋਂ ਦੇ ਸਥਾਨਕ ਪਠਾਣਾਂ ਨਾਲ ਹੋਈ ਸੀ। ਰੋਪੜ ਦੇ ਕਿਲ੍ਹੇਦਾਰ ਕੋਲ ਜੋ ਫ਼ੌਜੀ ਸਿਪਾਹੀ ਸੀ ਉਹ ਅਨੰਦਪੁਰ ਦੇ ਘੇਰੇ ਵਿੱਚ ਉਲਝੇ ਹੋਏ ਸਨ। ਇਤਿਹਾਸ ਅਤੇ ਖੋਜ-ਪੜਤਾਲ ਦੇ ਆਸਰੇ ਇਹ ਪਤਾ ਲੱਗਦਾ ਹੈ ਕਿ ਇਹ ਝੜਪ ਕਿਲ੍ਹੇ (ਪੁਰਾਤਨ ਥੇਹ) ਦੇ ਨੇੜੇ ਪੱਛਮ ਦਿਸ਼ਾ ਵੱਲ ਨੂੰ ਹੋਈ, ਜਿੱਥੇ ਪਠਾਣਾਂ ਦੇ ਮਕਾਨ ਤੇ ਹਵੇਲੀਆਂ ਸਨ। ਝੜਪ ਵਾਲਾ ਸਥਾਨ ਕੋਕੋ ਮਾਜਰੀ ਹੈ। ਸ੍ਰੀ ਧਨੀ ਰਾਮ (੮੨), ਰੋਪੜ ਨੇ ਵੀ ਇਸ ਦੀ ਪੁਸ਼ਟੀ ਕੀਤੀ। ਉਸ ਨੇ ਮੈਨੂੰ ਦੱਸਿਆ ਕਿ ਉਸ ਨੇ ਕਿਸੇ ਪੁਸਤਕ ਵਿੱਚ ਪੜ੍ਹਿਆ ਸੀ ਕਿ ਅਨੰਦਪੁਰ ਸਾਹਿਬ ਛੱਡ ਕੇ ਗੁਰੂ ਗੋਬਿੰਦ ਸਿੰਘ ਜੀ ਰੋਪੜ 'ਚ ਕੋਕੋ ਮਾਜਰੀ ਆਏ ਸਨ ਤੇ ਇੱਥੋਂ ਕੋਟਲਾ ਨਿਹੰਗ ਗੁ. ਭੱਠਾ ਸਾਹਿਬ ਨੂੰ ਚਲੇ ਗਏ। ਧਨੀ ਰਾਮ ਨੇ ਮੁੜ ਪੂਰੇ ਆਤਮ ਵਿਸ਼ਵਾਸ ਨਾਲ ਕਿਹਾ ਕਿ ਪੁਸਤਕ ਦਾ ਨਾਂ ਤਾਂ ਉਸ ਨੂੰ ਯਾਦ ਨਹੀਂ ਪਰ ਉਸਨੇ ਉਸ ਵਿੱਚੋਂ ਇਹ ਜ਼ਰੂਰ ਪੜ੍ਹਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਰੋਪੜ 'ਚ ਕੋਕੋ ਮਾਜਰੀ ਆਏ ਸੀ। ਦਸਮ ਪਿਤਾ ਜੀ ਦੀ ਪਠਾਣਾਂ ਨਾਲ ਝੜਪ ਕੋਕੋ ਮਾਜਰੀ ਦੇ ਸਥਾਨ 'ਤੇ ੭ ਪੋਹ (੨੧ ਦਸੰਬਰ), ੧੭੦੪ ਈ: ਨੂੰ ਹੋਈ ਸੀ। ਇਸ ਤੋਂ ਕੁੱਝ ਸਮੇਂ ਬਾਅਦ ਹੀ ਪਠਾਣਾਂ ਨੂੰ ਕੁਦਰਤੀ ਨਤੀਜੇ ਭੁਗਤਣੇ ਪੈ ਗਏ। ਸਤਲੁਜ ਦਰਿਆ ਵਿੱਚ

ਆਇਆ ਹੜ੍ਹ ਇਨ੍ਹਾਂ ਦੇ ਮਕਾਨ, ਹਵੇਲੀਆਂ ਰੋੜ੍ਹ ਕੇ ਲੈ ਗਿਆ ਤੇ ਦਰਿਆ ਕਿਲ੍ਹੇ (ਪੁਰਾਤਨ ਥੇਹ) ਦੇ ਨਾਲ ਲੱਗ ਕੇ ਵਗਣ ਲੱਗਾ। ਹੜ੍ਹ ਦੇ ਵਹਾਅ ਨਾਲ ਦਰਿਆ ਦਾ ਪੱਤਣ (ਲਾਂਘਾ) ਬਦਲ ਗਿਆ। ਬੇੜੀ ਦੇ ਮਲਾਹ ਪੁਰਾਤਨ ਥੇਹ ਦੇ ਪੈਰਾਂ 'ਚ ਖੜੇ ਜੰਡ ਦੇ ਦਰੱਖਤ ਨਾਲ ਬੇੜੀ ਬੰਨ੍ਹਣ ਲੱਗੇ। ਜਿਸ ਜੰਡ ਦੇ ਦਰੱਖਤ ਨਾਲ ਮਲਾਹ ਬੇੜੀ ਬੰਨਿਆ ਕਰਦੇ ਸੀ ਉਹ ਸਦੀਆਂ ਪੁਰਾਣਾ ਜੰਡ ਦਾ ਦਰੱਖਤ ਪੁਰਾਤਨ ਥੇਹ ਦੇ ਨਾਲ ਨੌਗੱਜਾ ਪੀਰ ਦੀ ਕਬਰ ਦੇ ਅੰਦਰ ਅੱਜ ਵੀ ਮੌਜੂਦ ਹੈ। ਬੇੜੀ ਦਾ ਰੱਸਾ ਬੰਨ੍ਹਣ ਦੀ ਲਪੇਟ ਦੇ ਖੁੱਭੇ ਹੋਏ ਰੱਸੇ ਦੇ ਨਿਸ਼ਾਨ ਜੰਡ ਦੇ ਦਰੱਖਤ ਦੇ ਤਣੇ ਉੱਤੇ ਹੁਣ ਵੀ ਸਾਫ ਦਿਖਾਈ ਦਿੰਦੇ ਹਨ। ਜੰਡ ਨਾਲ ਬੇੜੀ ਬੰਨ੍ਹਣ ਦੀ ਪੁਸ਼ਟੀ ਰੋਪੜ ਦੇ ਕਈ ਬਜ਼ੁਰਗਾਂ ਨੇ ਕੀਤੀ। ਥੇਹ ਦੇ ਨੇੜੇ ਤਕਰੀਬਨ ਸੌ ਸਾਲ ਤੋਂ ਜ਼ਿਆਦਾ ਸਮਾਂ ਦਰਿਆ ਵਗਦਾ ਰਿਹਾ, ਫਿਰ ਹੌਲੀ-ਹੌਲੀ ਦਰਿਆ ਦਾ ਰੁਖ ਪਿੱਛੇ ਹਟਦਾ ਗਿਆ ਤੇ ਇਸ ਥਾਂ ਲੋਕਾਂ ਦੀ ਵਸੋਂ ਹੁੰਦੀ ਗਈ। ਪੁਰਾਣੇ ਸਮੇਂ 'ਚ ਮਜਰੂਆ ਜਾਂ ਮਜਰਾ ਉਸ ਥਾਂ ਨੂੰ ਕਿਹਾ ਜਾਂਦਾ ਸੀ ਜਿੱਥੇ ਖੇਤੀ ਕੀਤੀ ਜਾਂਦੀ ਸੀ। ਖੇਤੀ ਕਰਨ ਵਾਲਿਆਂ ਨੇ ਉੱਥੇ ਹੀ ਆਪਣੇ ਘਰ ਬਣਾ ਕੇ ਪਿੰਡ ਵਸਾ ਲਏ ਤਾਂ ਉਨ੍ਹਾਂ ਵੱਲੋਂ ਵਸਾਏ ਪਿੰਡਾਂ ਦੇ ਨਾਵਾਂ ਨਾਲ ਮਾਜਰਾ ਜਾਂ ਮਾਜਰੀ ਜੁੜ ਗਿਆ। ਏਸੇ ਤਰ੍ਹਾਂ ਕੋਕੋ ਮਾਜਰੀ ਵੀ ਖੇਤੀ ਕਰਨ ਵਾਲਿਆਂ ਨੇ ਹੀ ਵਸਾਇਆ ਜੋ ਇਥੇ ਖੇਤੀ ਕਰਦੇ ਸਨ। ਪੁਰਾਤਨ ਥੇਹ ਦੇ ਨਾਲ ਕੋਕੋ ਮਾਜਰੀ ਤੇ ਇਸ ਦੇ ਨਾਲ ਹੀ ਪਿੰਡ ਹਵੇਲੀ ਕਲਾਂ ਹੈ। ਇਹ ਦੋਵੇਂ ਪਿੰਡ ਰਾਜਾ ਭੂਪ ਸਿੰਘ ਨੇ ਵਸਾਏ ਸਨ। ੧੯੪੭ ਈ: ਤੋਂ ਪਹਿਲਾਂ ਕੋਕੋ ਮਾਜਰੀ ਤੇ ਹਵੇਲੀ ਕਲਾਂ 'ਚ ਜ਼ਿਆਦਾਤਰ ਮੁਸਲਮਾਨ ਭਾਈਚਾਰੇ ਦੇ ਲੋਕ ਵਸਦੇ ਸਨ। ਇੱਥੇ ਉਨ੍ਹਾਂ ਦੀਆਂ ਮਸੀਤਾਂ ਹੁਣ ਵੀ ਮੌਜੂਦ ਨੇ, ਕਈ ਢਹਿ ਗਈਆਂ ਤੇ ਕਈ ਆਮ ਲੋਕਾਂ ਦੇ ਕਬਜੇ ਅਧੀਨ ਹੋ ਕੇ ਘਰਾਂ ਦਾ ਰੂਪ ਧਾਰ ਗਈਆਂ ਹਨ। ਮੌਜੂਦਾ ਸਮੇਂ 'ਚ ਕੋਕੋ ਮਾਜਰੀ ਨਾਂ ਦੇ ਪਿੰਡ ਨੂੰ ਕੋਈ ਨਹੀਂ ਜਾਣਦਾ ਕਿਉਂਕਿ ਇਸ ਨੂੰ ਹੁਣ ਨਹਿਰੂ ਨਗਰ ਕਿਹਾ ਜਾਂਦਾ ਹੈ। ਨਹਿਰੂ ਨਗਰ 'ਚ ਕੋਈ ਵੀ ਗੁਰਦੁਆਰਾ ਨਹੀਂ ਹੈ। ਏਥੇ ਹੁਣ ਦਸਮ ਪਿਤਾ ਜੀ ਦੀ ਯਾਦਗਾਰ ਕਾਇਮ ਕਰਨ ਲਈ ਨਹਿਰੂ ਨਗਰ ਅਤੇ ਰੋਪੜ ਦੇ ਸਥਾਨਕ ਗੁਰਸਿੱਖਾਂ ਨੂੰ ਹੀ ਪਹਿਲ ਕਰਨੀ ਪਵੇਗੀ।

**ਪਹੁੰਚ ਮਾਰਗ-** ਰੋਪੜ-ਕਾਲਜ ਰੋਡ, ਸਰਕਾਰੀ ਕਾਲਜ ਦੇ ਨਜ਼ਦੀਕ ਅਤੇ ਪੁਰਾਤਨ ਥੇਹ ਦੇ ਨੇੜੇ, ਥੇਹ ਦੇ ਪੱਛਮ ਦਿਸ਼ਾ ਵੱਲ ਨੂੰ ਨਹਿਰੂ ਨਗਰ ਹੈ।

## ਰੋਪੜ ਦਾ ਸਿੱਖ ਰਾਜਾ ਸਰਦਾਰ ਭੂਪ ਸਿੰਘ

ਹਰੀ ਸਿੰਘ ਵਿਰਕ ਜੱਟ ਸਰਦਾਰ ਨੇ ੧੭੬੩ ਈ: ਵਿੱਚ ਸਿਆਲਬਾ ਕਿਲ੍ਹਾ ਜਿੱਤ ਕੇ ਉੱਥੇ ਆਪਣੀ ਸਿੱਖ ਰਿਆਸਤ ਕਾਇਮ ਕਰ ਲਈ। ਏਸੇ ਸਾਲ ਹੀ ਉਸ ਨੇ ਰੋਪੜ ਦੇ ਪਠਾਣ ਜਾ ਢਾਹੇ ਤੇ ਉੱਥੇ ਵੀ ਸਰਦਾਰੀ ਜਾ ਕਾਇਮ ਕੀਤੀ। ਸ. ਹਰੀ ਸਿੰਘ ਨੇ ਆਪਣੇ ਜਿਊਂਦੇ ਜੀਅ ਆਪਣੇ ਦੋ ਪੁੱਤਰਾਂ ਵਿਚਕਾਰ ਆਪਣੀ ਰਿਆਸਤ ਨੂੰ ਵੰਡ ਦਿੱਤਾ। ਰੋਪੜ, ਸਿਆਲਬਾ, ਕੁਰਾਲੀ ਤੇ ਖਿਜਰਾਬਾਦ ਆਦਿਕ ਉਸਦੀ ਰਿਆਸਤ ਵਿੱਚ ਸਨ। ਵੱਡੇ ਪੁੱਤਰ ਸ. ਚੜਤ ਸਿੰਘ ਨੂੰ ਉਸ ਨੇ ਰੋਪੜ ਦਾ ਇਲਾਕਾ ਅਤੇ ਸ. ਦੇਵਾ ਸਿੰਘ ਨੂੰ ਸਿਆਲਬਾ ਦੀ ਸਰਦਾਰੀ ਦੇ ਦਿੱਤੀ। ਰੋਪੜ ਦਾ ਸਰਦਾਰ ਚੜਤ ਸਿੰਘ ਬਹੁਤ ਲੰਮੇਰਾ ਨਾ ਜੀਅ ਸਕਿਆ, ਉਹ ਜਵਾਨੀ ਪਹਿਰੇ ਹੀ ਪ੍ਰਲੋਕ ਸਿਧਾਰ ਗਿਆ। ਪਿੱਛੋਂ ਉਸਦੀ ਜਵਾਨ ਵਿਧਵਾ ਪਤਨੀ ਆਪਣੇ ਇਕਲੌਤੇ ਨਾਬਾਲਗ ਪੁੱਤਰ ਭੂਪ ਸਿੰਘ ਨਾਲ ਰਿਆਸਤ ਦਾ ਪ੍ਰਬੰਧ ਸੰਭਾਲਣ ਲੱਗੀ। ਨਾਬਾਲਗ ਰਾਜਾ ਭੂਪ ਸਿੰਘ ਦੇ ਸਹਾਇਕ ਤੇ ਸਲਾਹਕਾਰ ਰਾਜ ਗ੍ਰੰਥੀ ਭਾਈ ਬਿਸ਼ਨ ਸਿੰਘ ਨੂੰ ਬਣਾਇਆ ਗਿਆ ਤੇ ਦੀਵਾਨ (ਮੰਤਰੀ) ਦੇ ਅਹੁਦੇ ਉੱਤੇ ਬਿਸ਼ਨ ਸਿੰਘ ਨੂੰ ਨੀਯਤ ਕੀਤਾ ਗਿਆ। ਇਨ੍ਹਾਂ ਦੋਵੇਂ ਅਹੁਦੇਦਾਰਾਂ ਦਾ ਇੱਕ ਹੀ ਨਾਂ ਬਿਸ਼ਨ ਸਿੰਘ ਸੀ। ਭੂਪ ਸਿੰਘ ਵੱਡਾ ਹੋ ਕੇ ਬਹੁਤ ਹੀ ਨੇਕ ਅਤੇ ਧਰਮਾਤਮਾ ਰਾਜਾ ਸਿੱਧ ਹੋਇਆ। ਉਸਨੇ ਆਪਣੇ ਰਾਜ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਸਿੱਖੀ ਸਿਧਾਂਤਾਂ ਅਨੁਸਾਰ ਚਲਾਇਆ। ਉਸ ਦੇ ਰਾਜ ਵਿੱਚ ਰੋਪੜ ਸ਼ਹਿਰ ਵਿੱਚ ਗੁਰਬਾਣੀ ਦੀ ਸੰਥਿਆ ਪੜ੍ਹਾਉਣ ਦਾ ਉਚੇਚਾ ਪ੍ਰਬੰਧ ਕੀਤਾ ਗਿਆ। ਰਾਜ ਗ੍ਰੰਥੀ ਦਾ ਉਹ ਬਹੁਤ ਹੀ ਸਨਮਾਨ ਕਰਦਾ ਸੀ। ਮੌਜੂਦਾ ਸਮੇਂ 'ਚ ਰੋਪੜ ਸ਼ਹਿਰ ਦੇ ੨੫ ਮੁਹੱਲਿਆਂ ਵਿੱਚੋਂ ਇੱਕ ਮੁਹੱਲੇ ਦਾ ਨਾਂ **ਗ੍ਰੰਥੀ ਬਾਗ** ਹੈ। ਇੱਥੇ ਰਾਜ ਗ੍ਰੰਥੀ ਦਾ ਨਿਵਾਸ ਹੋਇਆ ਕਰਦਾ ਸੀ ਤੇ ਗੁਰਬਾਣੀ ਦੀ ਸੰਥਿਆ ਵੀ ਏਥੇ ਹੀ ਦਿੱਤੀ ਜਾਂਦੀ ਸੀ। ਰਾਜਾ ਭੂਪ ਸਿੰਘ ਨੇ ਬਹੁਤ ਸਾਰੇ ਧਾਰਮਿਕ ਕਾਰਜਾਂ ਲਈ ਮਾਇਆ ਅਰਪਨ ਕੀਤੀ ਤੇ ਕਈ ਗੁਰ ਅਸਥਾਨਾ ਦੀ ਇਮਾਰਤੀ ਸੇਵਾ ਵੀ ਕਰਵਾਈ। ਜਿਨ੍ਹਾਂ ਵਿਚੋਂ ਕੁਝ ਇਤਿਹਾਸਕ ਅਸਥਾਨਾ ਦਾ ਵੇਰਵਾ ਇਸ ਤਰ੍ਹਾਂ ਹੈ :-

### ੧) ਗੁ. ਚਰਨ ਕੰਵਲ ਪਾ: ਪਹਿਲੀ, ਕੀਰਤਪੁਰ ਸਾਹਿਬ

ਇਸ ਅਸਥਾਨ 'ਤੇ ਗੁਰੂ ਨਾਨਕ ਦੇਵ ਜੀ ਨਾਲ ਬਾਬਾ ਬੁੱਢਣ ਸ਼ਾਹ ਦਾ ਮਿਲਾਪ ਹੋਇਆ ਸੀ। ਰਾਜਾ ਭੂਪ ਸਿੰਘ ਨੇ ਇੱਥੇ ਗੁਰਦੁਆਰਾ ਸਾਹਿਬ ਦੀ ਸੁੰਦਰ

ਇਮਾਰਤ ਦੀ ਉਸਾਰੀ ਕਰਵਾਈ ਤੇ ਇਸਦੇ ਨਾਲ ਰਹਾਇਸ਼ੀ ਮਕਾਨ ਵੀ ਬਣਾਏ। ਇਸ ਤੋਂ ਇਲਾਵਾ ਰਾਜਾ ਭੂਪ ਸਿੰਘ ਨੇ ਇਸ ਗੁਰ ਅਸਥਾਨ ਲਈ ਸਾਲਾਨਾ ੬੦੦ ਰੁਪਏ ਦੀ ਜਾਗੀਰ ਵੀ ਲਵਾਈ।

### (੨) ਗੁਰਦੁਆਰਾ ਪਤਾਲਪੁਰੀ ਸਾਹਿਬ, ਕੀਰਤਪੁਰ ਸਾਹਿਬ

ਇੱਥੇ ਪਹਿਲਾਂ ਛੇਵੇਂ, ਸੱਤਵੇਂ ਅਤੇ ਅੱਠਵੇਂ ਪਾਤਸ਼ਾਹ ਜੀ ਦੇ ਅਲੱਗ-ਅਲੱਗ ਤਿੰਨ ਗੁਰ ਅਸਥਾਨ ਹੁੰਦੇ ਸੀ। ਬਾਬਾ ਰਾਮਰਾਇ ਜੀ ਅਤੇ ਅਣੀ ਰਾਇ ਜੀ ਦੀ ਯਾਦ ਵਿੱਚ ਵੀ ਦੋ ਮੰਜੀ ਸਾਹਿਬ ਬਣੇ ਹੋਏ ਸੀ। ਵਰਤਮਾਨ ਸਮੇਂ 'ਚ ਇਨ੍ਹਾਂ ਪੰਜਾਂ ਯਾਦਗਾਰ ਥਾਵਾਂ ਨੂੰ ਸਮੇਟ ਕੇ ਇੱਕ ਹੀ ਗੁਰਦੁਆਰਾ ਸਾਹਿਬ ਉਸਾਰ ਦਿੱਤਾ ਗਿਆ। ਰਿਆਸਤ ਪਟਿਆਲਾ ਦੇ ਸਿੱਖ ਰਾਜਿਆਂ, ਰਿਆਸਤ ਨਾਭਾ ਦੇ ਰਾਜਾ ਹੀਰਾ ਸਿੰਘ ਅਤੇ ਰੋਪੜ ਦੇ ਰਾਜਾ ਭੂਪ ਸਿੰਘ ਨੇ ਪਤਾਲਪੁਰੀ ਦੇ ਅਸਥਾਨ ਦੀ ਸੇਵਾ 'ਚ ਬਹੁਤ ਵੱਡਾ ਯੋਗਦਾਨ ਪਾਇਆ। ਪਾਤਸ਼ਾਹੀ ਸੱਤਵੀਂ ਜੀ ਦਾ ਗੁਰਦੁਆਰਾ ਰਾਜਾ ਭੂਪ ਸਿੰਘ ਨੇ ਬਣਵਾਇਆ ਸੀ ਜਿਸ ਦਾ ਗੁੰਬਦ ਬਾਕੀ ਦੋਵਾਂ ਗੁਰ ਅਸਥਾਨਾਂ ਨਾਲੋਂ ਕਾਫੀ ਉੱਚਾ ਸੀ ਤੇ ਇਹ ਅਸਥਾਨ ਦੋਵਾਂ ਦੇ ਵਿਚਕਾਰ ਸੀ। ਰਾਜਾ ਭੂਪ ਸਿੰਘ ਵੱਲੋਂ ਇਸ ਅਸਥਾਨ ਦੀ ਨਿਭਾਈ ਸੇਵਾ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਤੇ ਭਾਈ ਧੰਨਾ ਸਿੰਘ ਦੀਆਂ ਲਿਖਤਾਂ ਵਿੱਚੋਂ ਮਿਲਦਾ ਹੈ।

### ੩) ਦੇਹੁਰਾ ਬਾਬਾ ਗੁਰਦਿੱਤਾ ਜੀ, ਕੀਰਤਪੁਰ ਸਾਹਿਬ

ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਇਸ ਅਸਥਾਨ 'ਤੇ ਸਰੀਰ ਤਿਆਗਿਆ ਤੇ ਉਨ੍ਹਾਂ ਦਾ ਸਸਕਾਰ ਵੀ ਏਥੇ ਹੀ ਹੋਇਆ ਸੀ। ਰਾਜਾ ਭੂਪ ਸਿੰਘ ਅਤੇ ਪਟਿਆਲਾ ਦੇ ਮਹਾਰਾਜੇ ਨੇ ਬਾਬਾ ਗੁਰਦਿੱਤਾ ਜੀ ਦੇ ਦੇਹੁਰੇ ਦੀ ਚਾਰ ਦੀਵਾਰੀ, ਫਰਸ਼, ਦਰਸ਼ਨੀ ਡਿਓੜੀ ਅਤੇ ਪਾਉੜੀਆਂ ਦੀ ਸੇਵਾ ਕਰਵਾਈ। ਰਾਜਾ ਭੂਪ ਸਿੰਘ ਨੇ ੫੦੦ ਘੁਮਾਓ ਜ਼ਮੀਨ ਵੀ ਇਸ ਅਸਥਾਨ ਨਾਲ ਲਗਵਾਈ।

### ੪) ਗੁਰਦੁਆਰਾ ਸਦਾਬਰਤ ਸਾਹਿਬ (ਗੁਰੂਗੜ੍ਹ ਸਾਹਿਬ), ਰੋਪੜ

ਇਸ ਗੁਰ ਅਸਥਾਨ 'ਤੇ ਪਹਿਲੇ, ਛੇਵੇਂ, ਸੱਤਵੇਂ, ਅੱਠਵੇਂ, ਨੌਵੇਂ ਅਤੇ ਦਸਵੇਂ ਪਾਤਸ਼ਾਹ ਜੀ ਵਿਰਾਜਦੇ ਰਹੇ ਹਨ। ਇਹ ਗੁਰ ਅਸਥਾਨ ਰੋਪੜ ਦੇ ਨੇੜੇ ਹੋਣ

ਕਾਰਨ ਰਾਜਾ ਭੂਪ ਸਿੰਘ ਨੇ ਇਸ ਦੀ ਸੇਵਾ ਸੰਭਾਲ ਬਹੁਤ ਸੋਹਣੇ ਤਰੀਕੇ ਨਾਲ ਕਰਵਾਈ। ਰਾਜੇ ਦੀ ਰਹਾਇਸ਼ ਰੋਪੜ 'ਚ ਸੀ, ਉਹ ਇਸ ਅਸਥਾਨ 'ਤੇ ਆਉਂਦਾ ਰਹਿੰਦਾ ਸੀ। ਉਸ ਨੇ ਗੁਰਦੁਆਰਾ ਸਾਹਿਬ ਦੀ ਇਮਾਰਤ, ਖੂਹ ਤੇ ਬਾਗ ਲਗਵਾ ਕੇ ਅੱਠੋ ਪਹਿਰ ਗੁਰੂ ਕਾ ਲੰਗਰ ਵੀ ਏਥੇ ਆਰੰਭ ਕੀਤਾ। ਸਦਾ ਹੀ ਲੰਗਰ ਵਰਤਣ ਕਰਕੇ ਇਸ ਅਸਥਾਨ ਦਾ ਨਾਂ ਗੁਰਦੁਆਰਾ ਸਦਾਬਰਤ ਪੈ ਗਿਆ, ਜਿਸ ਨਾਲ ਰਾਜਾ ਭੂਪ ਸਿੰਘ ਦਾ ਬਹੁਤ ਜਸ ਹੋਇਆ।

**੫) ਬਾਬਾ ਜੋਰਾਵਰ ਸਿੰਘ ਜੀ ਦੇ ਮੰਜੀ ਸਾਹਿਬ**

**ਪਿੰਡ ਖਿਜਰਾਬਾਦ –** ਦਸ਼ਮੇਸ਼ ਜੀ ਦਾ ਪਾਲਿਤ ਪੁੱਤਰ ਸੀ ਜੋਰਾਵਰ ਸਿੰਘ। ਉਹ ਕੁੱਝ ਸਮਾਂ ਖਿਜਰਾਬਾਦ ਠਹਿਰਿਆ ਸੀ। ਉਸ ਯੋਧੇ ਦੀ ਠਹਿਰਨ ਵਾਲੀ ਥਾਂ ਉੱਤੇ ਸ. ਹਰੀ ਸਿੰਘ ਸਿਆਲਬਾ ਦੇ ਵਾਰਿਸ ਸਰਦਾਰਾਂ ਨੇ ਬਹੁਤ ਹੀ ਸੁੰਦਰ ਮੰਜੀ ਸਾਹਿਬ ਬਣਾ ਦਿੱਤਾ ਸੀ। ਇਨ੍ਹਾਂ ਸਰਦਾਰਾਂ ਦਾ ਇੱਕ ਕਿਲ੍ਹਾ ਖਿਜਰਾਬਾਦ ਹੋਣ ਕਰਕੇ ਰਾਜਾ ਭੂਪ ਸਿੰਘ ਅਤੇ ਸਿਆਲਬਾ ਦੇ ਸਰਦਾਰ ਖਿਜਰਾਬਾਦ ਨੂੰ ਜਾਂਦੇ ਰਹਿੰਦੇ ਸਨ। ਰਾਜਾ ਭੂਪ ਸਿੰਘ ਨੇ ਬਾਬਾ ਜੋਰਾਵਰ ਸਿੰਘ ਦੇ ਅਸਥਾਨ ਨੂੰ ਹੋਰ ਵੀ ਨਿਖਾਰਿਆ ਤੇ ਇਸਦੇ ਨਾਂ ੫੦੦ ਬਿੱਘਾ ਜ਼ਮੀਨ ਵੀ ਲਗਵਾਈ। ਇਹ ਜ਼ਮੀਨ ੨੫੦ ਬਿੱਘੇ ਖਿਜਰਾਬਾਦ ਵਿੱਚ ਅਤੇ ਇਸਦੇ ਨਾਲ ਲੱਗਦੇ ਪਿੰਡ ਲੁਬਾਣਗੜ੍ਹ 'ਚ ੨੫੦ ਬਿੱਘੇ ਸਨ। ਮਹੰਤਾਂ ਦੇ ਸਮੇਂ ਦੋ ਖੂਹ ਖਿਜਰਾਬਾਦ 'ਚ ਤੇ ਚਾਰ ਖੂਹ ਲੁਬਾਣਗੜ੍ਹ 'ਚ ਏਸ ਜ਼ਮੀਨ ਦੀ ਖੇਤੀ ਲਈ ਚਲਦੇ ਸੀ। ਇਨ੍ਹਾਂ ਵਿੱਚੋਂ ਇੱਕ ਖੂਹ ਲੇਖਕ ਨੇ ਅੱਖੀਂ ਦੇਖਿਆ ਹੈ ਜਿਸ ਵਿੱਚੋਂ ਚੜਸ (ਬੋਕੇ) ਨਾਲ ਪਾਣੀ ਕੱਢਿਆ ਜਾਂਦਾ ਸੀ।

**ਰੋਪੜ –** ਗੁਰਦੁਆਰਾ ਸਦਾਬਰਤ ਦੇ ਨੇੜੇ ਵੀ ਜੋਰਾਵਰ ਸਿੰਘ ਠਹਿਰਿਆ ਸੀ। ਉਸ ਦੇ ਠਹਿਰਨ ਵਾਲੀ ਥਾਂ ਉੱਤੇ ਰਾਜਾ ਭੂਪ ਸਿੰਘ ਨੇ ੧੦ ਫੁੱਟ ਗੋਲਾਈ ਨੁਮਾ ਗੁੰਬਦ ਵੀਹ ਫੁੱਟ ਉਚਾਈ ਵਾਲਾ ਮੰਜੀ ਸਾਹਿਬ ਉਸਾਰਿਆ।

**ਰੋਪੜ –** ਰੋਪੜ ਸ਼ਹਿਰ ਦੇ ਮੁਹੱਲਾ ਉੱਚਾ ਖੇੜਾ 'ਚ ਜੋਰਾਵਰ ਸਿੰਘ ਨੇ ਕੁੱਝ ਸਮਾਂ ਨਿਵਾਸ ਕੀਤਾ। ਏਥੇ ਵੀ ਰਾਜਾ ਭੂਪ ਸਿੰਘ ਨੇ ਮੰਜੀ ਸਾਹਿਬ ਕਾਇਮ ਕੀਤਾ ਸੀ।

**੬) ਮੁਰਿੰਡਾ**

ਦਸ਼ਮੇਸ਼ ਪਿਤਾ ਜੀ ਦੀ ਮਾਂ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਸਹੇੜੀ ਤੋਂ

ਗ੍ਰਿਫਤਾਰ ਕਰਕੇ ਕੋਤਵਾਲੀ ਮੁਰਿੰਡਾ ਨੂੰ ਗੱਡੇ 'ਤੇ ਬਿਠਾ ਕੇ ਲਿਜਾਇਆ ਗਿਆ। ਮੁਰਿੰਡਾ ਜਾ ਕੇ ਜਿਸ ਖੂਹ ਕੋਲ ਇਹ ਗੱਡਾ ਰੁਕਿਆ ਉਸ ਥਾਂ ਉੱਤੇ ਗੁਰਦੁਆਰਾ ਗੰਜਿ ਸ਼ਹੀਦਾਂ ਉਸਰਿਆ ਹੋਇਆ ਹੈ। ਇਸ ਗੁਰਦੁਆਰੇ ਦੀ ਬਹੁਤ ਸਾਰੀ ਸੇਵਾ ਰਾਜਾ ਭੂਪ ਸਿੰਘ ਨੇ ਕਰਵਾਈ ਤੇ ੧੯ ਬਿੱਘੇ ਜ਼ਮੀਨ ਸਮੇਤ ਬਾਗ ਦੇ ਇਸ ਅਸਥਾਨ ਨੂੰ ਅਰਪਣ ਕਰ ਦਿੱਤੀ।

**੭) ਤਖਤ ਸ੍ਰੀ ਕੇਸਗੜ੍ਹ, ਅਨੰਦਪੁਰ ਸਾਹਿਬ**

ਰਾਜਾ ਭੂਪ ਸਿੰਘ ਨੇ ਇਸ ਅਸਥਾਨ 'ਤੇ ਸੋਨੇ ਅਤੇ ਚਾਂਦੀ ਦੀ ਧਾਤ ਦਾ ਬਣਿਆ ਹੋਇਆ ਇੱਕ ਛਤਰ ਬਹੁਤ ਹੀ ਸ਼ਰਧਾ ਨਾਲ ਭੇਟ ਕੀਤਾ ਅਤੇ ਹੋਰ ਵੀ ਬਹੁਤ ਸਾਰੀ ਮਾਇਆ ਅਰਪਣ ਕੀਤੀ।

## ਰਾਜਾ ਭੂਪ ਸਿੰਘ ਨੇ ਇਹ ਪਿੰਡ ਵਸਾਏ ਸੀ

**੧) ਹਵੇਲੀ ਕਲਾਂ ਅਤੇ ਹਵੇਲੀ ਖੁਰਦ**

ਇਹ ਦੋਵੇਂ ਪਿੰਡ ਰੋਪੜ ਸ਼ਹਿਰ ਦੇ ਬਿਲਕੁਲ ਨਾਲ ਲੱਗਦੇ ਨੇ ਜੋ ਰੋਪੜ ਦੇ ਪੂਰਬ ਅਤੇ ਪੱਛਮ ਦਿਸ਼ਾ ਵੱਲ ਵਸੇ ਹੋਏ ਹਨ। ਇਨ੍ਹਾਂ ਦੋਵਾਂ ਪਿੰਡਾਂ ਨੂੰ ਰਾਜਾ ਭੂਪ ਸਿੰਘ ਨੇ ਵਸਾਇਆ ਸੀ। ਰਾਜੇ ਨੇ ਆਪਣੀ ਵੱਡੀ ਰਾਣੀ ਕਿਸ਼ਨ ਕੌਰ ਦੀ ਰਿਹਾਇਸ਼ ਲਈ ਹਵੇਲੀ ਕਲਾਂ 'ਚ ਮਹਿਲ ਉਸਾਰਿਆ ਤੇ ਛੋਟੀ ਰਾਣੀ ਚੰਦ ਕੌਰ ਦਾ ਮਹਿਲ ਹਵੇਲੀ ਖੁਰਦ ਵਿੱਚ ਬਣਾਇਆ ਸੀ। ਉਸ ਸਮੇਂ ਹਵੇਲੀ ਕਲਾਂ ਨੂੰ ਵੱਡੀ ਬੀਬੀ ਦੀ ਹਵੇਲੀ ਤੇ ਹਵੇਲੀ ਖੁਰਦ ਨੂੰ ਛੋਟੀ ਬੀਬੀ ਦੀ ਹਵੇਲੀ ਕਿਹਾ ਜਾਂਦਾ ਸੀ।

**੨) ਪਿੰਡ ਸ਼ਾਮਪੁਰ**

ਰੋਪੜ ਇਲਾਕੇ ਦੇ ਸਿਆਣੇ ਬਜ਼ੁਰਗ ਇਸ ਪਿੰਡ ਨੂੰ ਰਾਜੇ ਭੂਪ ਸਿੰਘ ਦਾ ਵਸਾਇਆ ਹੋਇਆ ਦੱਸਦੇ ਹਨ। ਰਾਜਾ ਭੂਪ ਸਿੰਘ ਦੇ ਦੀਵਾਨ ਤਾਰਾ ਸਿੰਘ ਦੇ ਚਾਰ ਪੁੱਤਰਾਂ ਵਿੱਚੋਂ ਇੱਕ ਦਾ ਨਾਂ ਸ਼ਾਮ ਸਿੰਘ ਸੀ। ਹੋ ਸਕਦਾ ਹੈ ਰਾਜਾ ਭੂਪ ਸਿੰਘ ਨੇ ਏਸੇ ਸ਼ਾਮ ਸਿੰਘ ਦੇ ਨਾਂ 'ਤੇ ਪਿੰਡ ਸ਼ਾਮਪੁਰ ਵਸਾਇਆ ਹੋਵੇ।

**੩) ਪਿੰਡ ਕਿਸ਼ਨਪੁਰਾ**

ਰੋਪੜ ਜਿਲ੍ਹੇ ਦਾ ਇਹ ਪਿੰਡ ਰੋਪੜ-ਕੁਰਾਲੀ ਸੜਕ ਤੋਂ ੨ ਕਿ: ਮੀ: ਤੇ

ਕੁਰਾਲੀ ਤੋਂ ੫ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ। ਇਸਨੂੰ ਰਾਜਾ ਭੂਪ ਸਿੰਘ ਨੇ ਆਪਣੀ ਪਤਨੀ ਸਰਦਾਰਨੀ ਕਿਸ਼ਨ ਕੌਰ ਦੇ ਨਾਂ 'ਤੇ ਵਸਾਇਆ ਸੀ। ਹਕੂਮਤ ਸਿੰਘ ਪਿੰਡ ਮੀਆਂਪੁਰ ਦਾ ਰਹਿਣ ਵਾਲਾ, ਪਿੰਡ ਸਿੰਬਲ ਝੱਲੀਆਂ ਵਿੱਚ ਰਾਜਾ ਭੂਪ ਸਿੰਘ ਦੀ ਕੱਚੀ ਗੜ੍ਹੀ (ਕਿਲ੍ਹੇ ਦਾ ਛੋਟਾ ਰੂਪ) ਵਿੱਚ ਠਾਣੇਦਾਰ ਲੱਗਾ ਹੋਇਆ ਸੀ। ਰਾਜਾ ਭੂਪ ਸਿੰਘ ਦੇ ਕਹਿਣ 'ਤੇ ਹਕੂਮਤ ਸਿੰਘ ੧੯੩੦ ਈ: ਵਿੱਚ ਆਪਣਾ ਆਰ-ਪਰਿਵਾਰ ਲਿਆ ਕੇ ਇਸ ਥਾਂ ਤੇ ਵੱਸ ਗਿਆ, ਜਿਸਦਾ ਨਾਂ ਸਰਦਾਰਨੀ ਕਿਸ਼ਨ ਕੌਰ ਦੇ ਨਾਂ ਉੱਤੇ ਰਾਜਾ ਭੂਪ ਸਿੰਘ ਨੇ ਪਿੰਡ ਕਿਸ਼ਨਪੁਰਾ ਰੱਖਿਆ।

**੪) ਪਿੰਡ ਭੂਪਨਗਰ**

ਇਹ ਪਿੰਡ ਕੁਰਾਲੀ-ਰੋਪੜ ਸੜਕ ਤੋਂ ੪ ਕਿ: ਮੀ: ਤੇ ਕੁਰਾਲੀ ਤੋਂ ੮ ਕਿ: ਮੀ: ਦੀ ਦੂਰੀ 'ਤੇ ਸਥਿਤ ਹੈ। ਜਦੋਂ ਭੂਪਨਗਰ ਨਹੀਂ ਸੀ ਵਸਿਆ ਤਾਂ ਇਸ ਦੇ ਨੇੜੇ ਇੱਕ ਚੋਅ ਦੇ ਨੇੜੇ ਸੈਣੀ ਬਰਾਦਰੀ ਦੇ ਕੁੱਝ ਪਰਿਵਾਰ ਝੌਂਪੜੀਆਂ ਵਿੱਚ ਵਸਦੇ ਤੇ ਖੇਤੀ ਕਰਦੇ ਸਨ। ਇੱਕ ਦਿਨ ਰਾਜਾ ਭੂਪ ਸਿੰਘ ਰੋਪੜ ਤੋਂ ਆਪਣੇ ਸਿਪਾਹੀਆਂ ਨਾਲ ਪਿੰਡ ਸਿਆਲਬਾ ਦੇ ਕਿਲ੍ਹੇ ਵੱਲ ਜਾ ਰਿਹਾ ਸੀ ਤਾਂ ਉਹ ਇਨ੍ਹਾਂ ਸੈਣੀ ਕਿਸਾਨਾਂ ਦੀਆਂ ਝੌਂਪੜੀਆਂ ਕੋਲੋਂ ਲੰਘਿਆ। ਉਸ ਨੇ ਕਿਸਾਨਾਂ ਦੀਆਂ ਮੁਸ਼ਕਿਲਾਂ ਸੁਣੀਆਂ ਤੇ ਇਨ੍ਹਾਂ ਦੇ ਗਰੀਬ ਟਿਕਾਣੇ ਝੌਂਪੜੀਆਂ ਦੇਖੀਆਂ। ਰਾਜਾ ਭੂਪ ਸਿੰਘ ਨੇ ਦਇਆ ਕਰਕੇ ਇਨ੍ਹਾਂ ਨੂੰ ਸੋਹਣੇ ਮਕਾਨ ਬਣਾ ਕੇ ਇੱਕ ਪਿੰਡ ਵਸਾ ਦਿੱਤਾ ਜਿਸਦਾ ਨਾਂ ਉਸਨੇ ਆਪਣੇ ਨਾਂ ਉੱਤੇ ਭੂਪਨਗਰ ਰੱਖਿਆ। ਰਾਜਾ ਭੂਪ ਸਿੰਘ ਨੇ ਭੂਪਨਗਰ ਨੂੰ ਕਿਸ਼ਨਪੁਰਾ ਤੋਂ ਪਹਿਲਾਂ ਵਸਾਇਆ ਸੀ, ਲਗਭਗ ੧੯੨੫-੩੦ ਦੇ ਦਰਮਿਆਨ। ਕਿਸ਼ਨਪੁਰਾ ਤੇ ਭੂਪਨਗਰ ਦੀ ਆਪਸੀ ਦੂਰੀ ੪ ਕਿ: ਮੀ: ਦੀ ਹੈ। ੧੯੮੫ ਈ: ਦੇ ਆਸ-ਪਾਸ ਭੂਪਨਗਰ ਦੇ ਸਕੂਲ ਵਿੱਚ ਇੱਕ ਸਮਾਗਮ 'ਚ ਸਟੇਜ ਤੋਂ ਬੋਲਦਿਆਂ ਹੋਇਆਂ ਮਾਸਟਰ ਹਜ਼ੂਰਾ ਸਿੰਘ (ਭੂਪਨਗਰ ਦੇ ਸਕੂਲ ਵਿੱਚ ਅਧਿਆਪਕ) ਨੇ ਪਿੰਡ ਵਾਸੀਆਂ ਨੂੰ ਦੱਸਿਆ ਸੀ ਕਿ ਭੂਪਨਗਰ ਰਾਜਾ ਭੂਪ ਸਿੰਘ ਦੇ ਨਾਂ ਉੱਤੇ ਤੇ ਕਿਸ਼ਨਪੁਰਾ ਉਸਦੀ ਪਤਨੀ ਦੇ ਨਾਂ 'ਤੇ ਰਾਜਾ ਭੂਪ ਸਿੰਘ ਨੇ ਵਸਾਏ ਸਨ। ਉਪਰੋਕਤ ਸਾਰੀ ਜਾਣਕਾਰੀ ਸ. ਜਸਮੇਰ ਸਿੰਘ, ਨੰਬਰਦਾਰ (੯੪) ਕੋਲੋਂ ਪ੍ਰਾਪਤ ਹੋਈ। ਉਨ੍ਹਾਂ ਨੂੰ ਰਾਜਾ ਭੂਪ ਸਿੰਘ ਬਾਰੇ ਬਹੁਤ ਜਾਣਕਾਰੀ ਹੈ। ਜਸਮੇਰ ਸਿੰਘ ਅੰਮ੍ਰਿਤਧਾਰੀ ਗੁਰਸਿੱਖ ਨੇ ਜੋ ੯੪ ਸਾਲ ਦੀ ਵਡੇਰੀ ਉਮਰ ਵਿੱਚ ਵੀ ਚੱਲਦੇ-ਫਿਰਦੇ ਤੰਦਰੁਸਤ ਹਨ। ਜੋ ਕੁੱਝ ਉਨ੍ਹਾਂ ਨੇ ਸਾਨੂੰ ਜੁਬਾਨੀ ਦੱਸਿਆ, ਲੇਖਕ ਨੇ ਬਾਅਦ 'ਚ ਉਹ ਕੁੱਝ

ਇਤਿਹਾਸ 'ਚ ਵੀ ਪੜਿਆ। ਅਸੀਂ ਉਚੇਚੇ ਹੀ ਪਿੰਡ ਭੂਪਨਗਰ ਦੀ ਖੋਜ ਕਰਨ ਗਏ ਤਾਂ ਸਾਡਾ ਮਿਲਾਪ ਸ. ਜਸਮੇਰ ਸਿੰਘ ਜੀ ਨੰਬਰਦਾਰ ਨਾਲ ਮਿਤੀ ੨੭-੦੯-੨੦੧੪ ਦਿਨ ਸ਼ਨੀਵਾਰ ਨੂੰ ਹੋਇਆ ਸੀ। ਸੋਮਾ ਸਿੰਘ, ਅਵਤਾਰ ਸਿੰਘ ਤੇ ਅਮਰੀਕ ਸਿੰਘ ਵੀ ਲੇਖਕ ਦੇ ਨਾਲ ਸਨ।

**੫) ਪਿੰਡ ਗੋਬਿੰਦਪੁਰ**

ਰੋਪੜ-ਚਮਕੌਰ ਸਾਹਿਬ ਸੜਕ ਤੋਂ ੨ ਕਿ: ਮੀ: ਤੇ ਰੋਪੜ ਤੋਂ ੪ ਕਿ: ਮੀ: ਦੀ ਦੂਰੀ ਉੱਤੇ ਇਹ ਪਿੰਡ ਵਸਿਆ ਹੋਇਆ ਹੈ। ਰਾਜਾ ਭੂਪ ਸਿੰਘ ਨੇ ਸੈਣੀ ਬਰਾਦਰੀ ਦੇ ਇੱਕ ਕਿਸਾਨ (ਨਾਂ ਪਤਾ ਨਹੀਂ ਲੱਗ ਸਕਿਆ) ਨੂੰ ਸਾਢੇ ਪੰਜ ਸੌ (੫੫੦) ਬਿੱਘਾ ਜ਼ਮੀਨ ਦੇ ਕੇ ਪਿੰਡ ਗੋਬਿੰਦਪੁਰ ਵਸਾਇਆ। ਉਸ ਕਿਸਾਨ ਦੇ ਅੱਗੋਂ ਛੇ ਪੁੱਤਰ ਹੋਏ ਜਿਨ੍ਹਾਂ ਵਿੱਚੋਂ ਇੱਕ ਪੁੱਤਰ ਨਲਾਇਕ ਨਿਕਲਿਆ। ਕਿਸਾਨ ਨੇ ਨਲਾਇਕ ਪੁੱਤਰ ਨੂੰ ਛੱਡ ਕੇ ਬਾਕੀ ਪੰਜਾਂ ਪੁੱਤਰਾਂ ਨੂੰ ਆਪਣੀ ੫੫੦ ਬਿੱਘਾ ਜ਼ਮੀਨ ਬਰਾਬਰ ਵੰਡ ਦਿੱਤੀ। ਇਨ੍ਹਾਂ ਪੰਜਾਂ ਪੁੱਤਰਾਂ ਦੀ ਵੰਸ਼ ਹੁਣ ਮੌਜੂਦਾ ਸਮੇਂ 'ਚ ਪਿੰਡ ਗੋਬਿੰਦਪੁਰ ਵਿੱਚ ਵਸਦੀ ਹੈ। ਏਸੇ ਵੰਸ਼ ਦੇ ਬਜ਼ੁਰਗ ਅਜੀਤ ਸਿੰਘ ਜੀ (੮੪) ਕੋਲੋਂ ਉਪਰੋਕਤ ਜਾਣਕਾਰੀ ਪ੍ਰਾਪਤ ਹੋਈ। ਅਜੀਤ ਸਿੰਘ ਨੇ ਇਹ ਵੀ ਦੱਸਿਆ ਕਿ ਰੋਪੜ ਸ਼ਹਿਰ ਦੇ ਪੁਰਾਣੇ ਪਸ਼ੂ ਹਸਪਤਾਲ ਦੇ ਨੇੜੇ ਇੱਕ ਮੰਦਿਰ ਵਿੱਚ ਭਗਵੇਂ ਚੋਲੇ ਵਾਲਾ ਉਦਾਸੀ ਸਾਧੂ ਬਾਵਾ ਰਹਿੰਦਾ ਹੁੰਦਾ ਸੀ। ਉਸ ਸਾਧੂ ਕੋਲ ਉਰਦੂ 'ਚ ਰਾਜਾ ਭੂਪ ਸਿੰਘ ਬਾਰੇ ਲਿਖੀ ਹੋਈ ਇੱਕ ਕਿਤਾਬ ਹੁੰਦੀ ਸੀ। ਉਸ ਕਿਤਾਬ ਨੂੰ ਪਿੰਡ ਸੁਖਰਾਮਪੁਰ (ਸੁਖਰਾਮਪੁਰ-ਟੱਪਰੀਆਂ) ਦੇ ਜੇਠਾ ਸਿੰਘ ਨੇ ਪੜ੍ਹ ਕੇ ਸੁਣਾਇਆ ਤੇ ਅਜੀਤ ਸਿੰਘ ਨੇ ਸੁਣਿਆ ਸੀ। ਵਡੇਰੀ ਉਮਰ ਹੋਣ ਕਾਰਨ ਅਜੀਤ ਸਿੰਘ ਨੂੰ ਉਸ ਕਿਤਾਬ ਵਿੱਚ ਕੀ ਲਿਖਿਆ ਸੀ ਯਾਦ ਨਹੀਂ ਹੈ। ਅਜੀਤ ਸਿੰਘ ਦਸ ਜਮਾਤਾਂ ਪਾਸ ੨੬-੦੨-੧੯੩੨ ਦੇ ਜਨਮੇ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਹਨ ਜਿਨ੍ਹਾਂ ਨੂੰ ਪਿਛਲੇ ਵੀਹ ਸਾਲਾਂ ਤੋਂ ਅੱਖਾਂ ਤੋਂ ਨਹੀਂ ਦਿਸਦਾ। ਅਸੀਂ ਉਚੇਚੇ ਹੀ ਉਨ੍ਹਾਂ ਨੂੰ ਮਿਤੀ ੨੯-੦੨-੨੦੧੬ ਨੂੰ ਮਿਲਣ ਗਏ ਸੀ। ਸਾਨੂੰ ਪਤਾ ਲੱਗਾ ਸੀ ਕਿ ਉਹ ਰਾਜਾ ਭੂਪ ਸਿੰਘ ਅਤੇ ਪਿੰਡ ਗੋਬਿੰਦਪੁਰ ਦੇ ਵਸਣ ਬਾਰੇ ਜਾਣਕਾਰੀ ਰੱਖਦੇ ਹਨ। ਸੋਮਾ ਸਿੰਘ ਤੇ ਅਵਤਾਰ ਸਿੰਘ ਵੀ ਮੇਰੇ ਨਾਲ ਸਨ। ਹੁਣ ਸਾਨੂੰ ਪਤਾ ਲੱਗਾ ਕਿ ਸ. ਅਜੀਤ ਸਿੰਘ ਜੀ ਪਿਛਲੇ ਮਹੀਨਿਆਂ 'ਚ ਗੁਰਮੁਖਾਂ ਵਾਂਗ ਸਹਿਜੇ ਹੀ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਖੋਜ 'ਚ ਦਿੱਤਾ ਸਹਿਯੋਗ, ਚਾਹ-ਪਾਣੀ ਛਕਾਉਣਾ ਤੇ ਜਿਸ ਪਿਆਰ ਨਾਲ ਮੇਰੇ (ਲੇਖਕ)

ਹੱਥਾਂ ਨੂੰ ਆਪਣੇ ਹੱਥਾਂ 'ਚ ਫੜੀ ਰੱਖਿਆ ਉਸਦੀਆਂ ਤਰੰਗਾਂ ਮੈਨੂੰ ਸਦਾ ਹੀ ਮਹਿਸੂਸ ਹੁੰਦੀਆਂ ਰਹਿਣਗੀਆਂ।

**ਨੋਟ –** ਰਾਜਾ ਭੂਪ ਸਿੰਘ ਪ੍ਰਮਾਤਮਾ ਅਤੇ ਗੁਰੂ ਘਰ 'ਤੇ ਅਥਾਹ ਸ਼ਰਧਾ ਰੱਖਣ ਵਾਲਾ ਨੇਕ ਰਾਜਾ ਸੀ। ਉਸ ਨੇ ਇਸ ਪਿੰਡ ਦਾ ਨਾਂ ਪ੍ਰਮਾਤਮਾ ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉੱਤੇ ਗੋਬਿੰਦਪੁਰ ਰੱਖਿਆ।

**੬) ਪਿੰਡ ਸਰਫਾਬਾਦ ਉਰਫ ਨਾਨਕਪੁਰਾ**

ਰੋਪੜ–ਕੀਰਤਪੁਰ ਸਾਹਿਬ ਸੜਕ, ਰੋਪੜ ਤੋਂ ੨ ਕਿ: ਮੀ: ਦੀ ਦੂਰੀ ਉੱਤੇ ਗੁਰਦੁਆਰਾ ਸਦਾਬਰਤ ਦੇ ਨੇੜੇ ਇਹ ਪਿੰਡ ਸਥਿਤ ਹੈ। ਇਹ ਪਿੰਡ ਕਿਸ ਨੇ ਵਸਾਇਆ ਸੀ ਇਸ ਬਾਰੇ ਜਾਣਕਾਰੀ ਨਹੀਂ ਹੈ ਪਰ ਇਸ ਪਿੰਡ ਦਾ ਰਹਿਣ ਵਾਲਾ ਸੈਣੀ ਬਰਾਦਰੀ ਦਾ ਨੰਤ ਰਾਮ ਦੋ ਬਲਦਾਂ ਨਾਲ ਚੱਲਣ ਵਾਲਾ ਚਾਰ ਪਹੀਆਂ ਦਾ ਰੱਥ ਰਾਜਾ ਭੂਪ ਸਿੰਘ ਲਈ ਚਲਾਉਂਦਾ ਸੀ। ਰਾਜਾ ਭੂਪ ਸਿੰਘ ਨੇ ਉਸ ਨੂੰ ਬਲਦਾਂ ਦੇ ਚਾਰੇ ਵਾਸਤੇ ਪਿੰਡ ਸਰਫਾਬਾਦ 'ਚ ੧੨ ਬਿੱਘੇ ਜ਼ਮੀਨ ਦਿੱਤੀ ਹੋਈ ਸੀ। ਇਹ ਜ਼ਮੀਨ ਐਵੇਂ ਮੁਫਤ ਮਿਲੀ ਹੋਣ ਕਾਰਨ ਨੰਤ ਰਾਮ ਦੇ ਅਗਲੇਰੇ ਵਾਰਿਸ ਇਸਨੂੰ ਐਵੇਂ ਵਾਲੇ ਖੇਤ ਕਿਹਾ ਕਰਦੇ ਸੀ ਤੇ ਹੁਣ ਤੱਕ ਕਹਿੰਦੇ ਹਨ। ਰਾਜਾ ਭੂਪ ਸਿੰਘ ਦੇ ਸਹਿਯੋਗ ਨਾਲ ਨੰਤ ਰਾਮ ਨੇ ਆਪਣੇ ਖੇਤਾਂ ਵਿੱਚ ਇੱਕ ਖੂਹ ਲੁਆਇਆ ਸੀ ਜੋ ਹੁਣ ਖੰਡਰ ਹਾਲਤ ਵਿੱਚ ਮੌਜੂਦ ਹੈ। ਉਸ ਖੂਹ ਦੇ ਨੇੜੇ ਨੰਤ ਰਾਮ ਦੀ ਸਮਾਧ ਬਣੀ ਹੋਈ ਹੈ। ਨੰਤ ਰਾਮ ਰੱਬ ਨੂੰ ਮੰਨਣ ਵਾਲਾ ਨੇਕ ਨੀਅਤ ਵਾਲਾ ਭਲਾ ਬੰਦਾ ਸੀ। ਨੰਤ ਰਾਮ ਦੇ ਇਕਲੌਤੇ ਪੁੱਤਰ ਦਾ ਨਾਂ ਕੂੜਾ ਸੀ। ਅੱਗੋਂ ਕੂੜਾ ਦੇ ਤਿੰਨ ਪੁੱਤਰ ਹੋਏ– ਜੀਵਾ, ਜਿਉਣ ਤੇ ਦਇਆ ਰਾਮ। ਦਇਆ ਰਾਮ ਦੇ ਕੋਈ ਉਲਾਦ ਨਹੀਂ ਸੀ। ਜੀਵਾ ਅਤੇ ਜਿਉਣ ਦੀ ਵੰਸ਼ ਇਸ ਪਿੰਡ ਵਿੱਚ ਵਸਦੀ ਹੈ। ਨੰਤ ਰਾਮ ਦੀ ਸੱਤਵੀਂ ਪੀੜੀ ਵਿੱਚੋਂ ਅਜੀਤ ਸਿੰਘ ਜੀ (੯੧) ਜੋ ਜੀਵਾ ਦੀ ਵੰਸ਼ ਦੇ ਵਾਰਿਸ ਹਨ, ਉਨ੍ਹਾਂ ਨੇ ਉਪਰੋਕਤ ਜਾਣਕਾਰੀ ਦਿੱਤੀ ਤੇ ਸਾਨੂੰ ਚਾਹ–ਪਾਣੀ ਵੀ ਛਕਾਇਆ। ਏਸੇ ਪਿੰਡ ਦੇ ਰਹਿਣ ਵਾਲੇ ਸ. ਮਹਿੰਦਰ ਸਿੰਘ ਨੇ ਮਿਤੀ ੨੨–੦੨–੨੦੧੬ ਨੂੰ ਅਜੀਤ ਸਿੰਘ ਨਾਲ ਸਾਡਾ ਮਿਲਾਪ ਕਰਵਾਇਆ ਸੀ।

**ਨੋਟ – ਸ਼ਹਿਜ਼ਾਦੇ ਦੀ ਟਿੱਬੀ –** ਰੋਪੜ ਤੋਂ ਤਿੰਨ ਕਿ: ਮੀ: ਪੂਰਬ ਦਿਸ਼ਾ ਨੂੰ ਪਿੰਡ

ਰਾਮਪੁਰ ਮਾਜਰੀ ਦੇ ਨੇੜੇ ਪਹਾੜੀ ਉੱਪਰ ਇੱਕ ਮਕਬਰਾ ਬਣਿਆ ਹੋਇਆ ਹੈ ਜਿਸਨੂੰ ਸ਼ਹਿਜ਼ਾਦੇ ਦੀ ਟਿੱਬੀ ਕਿਹਾ ਜਾਂਦਾ ਹੈ। ਸਰਕਾਰੀ ਕਾਗਜਾਂ ਵਿੱਚ ਇਸ ਦਰਗਾਹ ਨੂੰ **ਖਾਲਦ ਵਿਦ ਵਲੀਦ ਸ਼ਹਿਜ਼ਾਦਾ** ਪੀਰ ਲਿਖਿਆ ਹੋਇਆ ਹੈ। ਦੰਦ ਕਥਾ ਅਨੁਸਾਰ ਸਥਾਨਕ ਲੋਕ ਇਸ ਸ਼ਹਿਜ਼ਾਦੇ ਦੀ ਲੜਾਈ ਰਾਜਾ ਭੂਪ ਸਿੰਘ ਨਾਲ ਹੋਈ ਦੱਸਦੇ ਹਨ। ਇੱਥੇ ਅਸੀਂ ਇਹ ਸਪੱਸ਼ਟ ਕਰਨਾ ਚਾਹੁੰਦੇ ਹਾਂ ਕਿ ਸ਼ਹਿਜ਼ਾਦੇ ਦੀ ਲੜਾਈ ਵਾਲੀ ਵਾਰਤਾ ਤੇਰਵੀਂ ਸਦੀ ਦੀ ਹੈ ਤੇ ਰਾਜਾ ਭੂਪ ਸਿੰਘ ਉੱਨੀਵੀਂ ਸਦੀ 'ਚ ਰੋਪੜ 'ਤੇ ਰਾਜ ਕਰਦਾ ਸੀ। ਸ਼ਹਿਜ਼ਾਦੇ ਅਤੇ ਰਾਜਾ ਭੂਪ ਸਿੰਘ ਦੇ ਜੀਵਨ ਕਾਲ ਦਾ ਆਪਸੀ ਫਰਕ ਕਈ ਸਦੀਆਂ ਦਾ ਹੈ। ਅਸਲੀਅਤ ਇਹ ਹੈ ਕਿ ਸ਼ਹਿਜ਼ਾਦੇ ਦੀ ਲੜਾਈ ਤੇਰਵੀਂ ਸਦੀ ਵਿੱਚ ਰੋਪੜ 'ਚ ਬਣੇ ਹੋਏ ਜਮਾਲ ਖਾਨ ਦੇ ਮਕਬਰੇ ਕੋਲ ਉਸ ਵੇਲੇ ਦੇ ਰੋਪੜ ਦੇ ਰਾਜੇ ਨਾਲ ਹੋਈ ਸੀ। ਉਸ ਵੇਲੇ ਰੋਪੜ ਦਾ ਰਾਜਾ ਕੌਣ ਸੀ ਉਸ ਦੇ ਨਾਂ ਬਾਰੇ ਜਾਣਕਾਰੀ ਨਹੀਂ ਮਿਲਦੀ ਪਰ ਇਹ ਰਵਾਇਤ ਹੈ ਕਿ ਉਹ ਰਾਜਾ ਬਹੁਤ ਜ਼ੁਲਮੀਂ ਸੀ ਤੇ ਸ਼ਹਿਜ਼ਾਦਾ ਬਹੁਤ ਹੀ ਨੇਕ ਤੇ ਰਹਿਮ ਦਿਲ ਇਨਸਾਨ ਸੀ। ਇਸ ਲੜਾਈ ਵਿੱਚ ਸ਼ਹਿਜ਼ਾਦਾ ਮਾਰਿਆ ਗਿਆ ਤੇ ਉਸਨੂੰ ਇੱਕ ਪਹਾੜੀ ਉੱਤੇ ਦਫਨਾ ਦਿੱਤਾ ਜਿੱਥੇ ਉਸਦਾ ਡੇਰਾ (ਕੈਂਪ) ਲੱਗਾ ਹੋਇਆ ਸੀ। ਏਸੇ ਥਾਂ ਨੂੰ ਸ਼ਹਿਜ਼ਾਦੇ ਦੀ ਟਿੱਬੀ ਕਿਹਾ ਜਾਂਦਾ ਹੈ। ਸ਼ਹਿਜ਼ਾਦੇ ਦੀ ਟਿੱਬੀ ਨੂੰ ਚੜ੍ਹਦਿਆਂ ਹੀ ਸ਼ੁਰੂ ਵਿੱਚ ਤੇਰਵੀਂ ਸਦੀ ਦਾ ਇੱਕ ਖੂਹ ਲੱਗਾ ਹੋਇਆ ਹੈ, ਇਸ ਦੇ ਆਸ-ਪਾਸ ਸਦੀਆਂ ਪੁਰਾਣੀਆਂ ਕਈ ਕਬਰਾਂ ਵੀ ਹਨ। ਮੈਨੂੰ ਦੱਸਿਆ ਗਿਆ ਕਿ ਜੋ ਪਲੇਟ ਉਰਦੂ ਦੀ ਇਸ ਖੂਹ ਵਿੱਚ ਲੱਗੀ ਹੋਈ ਹੈ ਉਸ ਉੱਤੇ ਤੇਰਵੀਂ ਸਦੀ ਦੇ ਲੱਖੀ ਸ਼ਾਹ ਵਣਜਾਰੇ (ਨੌਵੇਂ ਗੁਰੂ ਜੀ ਦਾ ਸਿੱਖ ਨਹੀਂ) ਦਾ ਨਾਂ ਲਿਖਿਆ ਹੋਇਆ ਹੈ। ਅੱਖਰ ਧੁੰਦਲੇ ਹੋਣ ਕਾਰਨ ਉਹ ਕਿਸੇ ਕੋਲੋਂ ਪੜ੍ਹ ਨਾ ਹੋਏ ਜਿਸ ਕਾਰਨ ਲੇਖਕ ਦੀ ਪੂਰੀ ਤਸੱਲੀ ਨਾ ਹੋ ਸਕੀ। ਸ਼ਹਿਜ਼ਾਦੇ ਦੀ ਟਿੱਬੀ ਦੀ ਖੋਜ ਕਰਨ ਦਾ ਵਿਸ਼ਾ ਅਲੱਗ ਅਤੇ ਹੋਰ ਵਧੇਰੇ ਸਮੇਂ ਦੀ ਮੰਗ ਕਰਦਾ ਹੈ। ਇੱਥੇ ਅਸੀਂ ਫਿਰ ਤੋਂ ਕਹਿਣਾ ਚਾਹਾਂਗੇ ਕਿ ਰਾਜਾ ਭੂਪ ਸਿੰਘ ਵਰਗੇ ਗੁਰਸਿੱਖ ਰਾਜੇ ਦਾ ਨਾਂ ਸ਼ਹਿਜ਼ਾਦੇ ਨਾਲ ਹੋਈ ਲੜਾਈ ਨਾਲ ਨਹੀਂ ਜੋੜਨਾ ਚਾਹੀਦਾ। ਲੇਖਕ ਸ਼ਹਿਜ਼ਾਦੇ ਦੀ ਟਿੱਬੀ ਉੱਪਰ ਮਿਤੀ ੨੯-੦੨-੨੦੧੬ ਨੂੰ ਸੋਮਾ ਸਿੰਘ ਅਤੇ ਅਵਤਾਰ ਸਿੰਘ ਨਾਲ ਗਿਆ ਸੀ।

## ਰਾਜਾ ਭੂਪ ਸਿੰਘ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਮਿੱਤਰਤਾ

ਰਾਜਾ ਭੂਪ ਸਿੰਘ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਬਹੁਤ ਮਿੱਤਰਤਾ ਸੀ। ਰਣਜੀਤ ਸਿੰਘ ਵੱਲੋਂ ਭੇਜੇ ਸੱਦੇ-ਪੱਤਰ 'ਤੇ ਰਾਜਾ ਭੂਪ ਸਿੰਘ ਦਿਨ-ਸੁਦ ਜਾਂ ਖਾਸ ਸਮਾਗਮਾਂ 'ਚ ਸ਼ਾਮਿਲ ਹੋਣ ਲਈ ਲਾਹੌਰ ਜਾ ਆਉਂਦਾ ਸੀ। ਰੋਪੜ ਦੇ ਆਸ-ਪਾਸ ਲੰਘਦਾ ਹੋਇਆ ਮਹਾਰਾਜਾ ਰਣਜੀਤ ਸਿੰਘ ਵੀ ਰਾਜਾ ਭੂਪ ਸਿੰਘ ਨੂੰ ਮਿਲ ਕੇ ਜਾਂਦਾ। ੧੮੦੯ ਈ: ਵਿੱਚ ਸਤਲੁਜ ਦਰਿਆ ਦੇ ਪਾਰ ਦੀਆਂ ਰਿਆਸਤਾਂ ਨੇ ਅੰਗਰੇਜ਼ੀ ਰਾਜ ਦੀ ਸਰਪ੍ਰਸਤੀ ਹੇਠ ਆਉਣਾ ਮੰਨ ਲਿਆ ਤਾਂ ਰੋਪੜ ਦੀ ਰਿਆਸਤ ਵੀ ਉੱਧਰ ਹੀ ਚਲੀ ਗਈ। ਇਹ ਸਭ ਕੁੱਝ ਹੋਣ ਦੇ ਬਾਅਦ ਵੀ ਰਣਜੀਤ ਸਿੰਘ ਤੇ ਰਾਜਾ ਭੂਪ ਸਿੰਘ ਦੀ ਮਿੱਤਰਤਾ ਪਹਿਲਾਂ ਵਾਂਗ ਹੀ ਬਣੀ ਰਹੀ। ੨੭ ਜੂਨ, ੧੮੩੯ ਈ: ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਜਾਣ ਤੋਂ ਬਾਅਦ ਵੀ ਲਾਹੌਰ ਅਤੇ ਰੋਪੜ ਦੀ ਸਾਂਝ ਕਾਇਮ ਰਹੀ। ਮਹਾਰਾਣੀ ਜਿੰਦ ਕੌਰ ਦਾ ਬਹੁਤ ਹੀ ਮਾਣ-ਸਤਿਕਾਰ ਕਰਦਾ ਸੀ ਰਾਜਾ ਭੂਪ ਸਿੰਘ। ਉਸ ਨੇ ਇਸ ਸਤਿਕਾਰ ਨੂੰ ਸਾਂਝ 'ਚ ਤਬਦੀਲ ਕਰਨ ਲਈ ਆਪਣੀ ਪੋਤੀ ਦਾ ਰਿਸ਼ਤਾ ਜਿੰਦਾਂ ਦੇ ਪੁੱਤਰ ਦਲੀਪ ਸਿੰਘ ਨਾਲ ਕਰਨਾ ਚਾਹਿਆ। ਰਾਜਾ ਭੂਪ ਸਿੰਘ ਦੀ ਪੋਤੀ ਤੇ ਦਲੀਪ ਸਿੰਘ ਉਦੋਂ ਬਚਪਨ 'ਚ ਸੀ, ਇਨ੍ਹਾਂ ਦੀ ਮੰਗਣੀ ਤਹਿ ਵੀ ਹੋ ਗਈ ਪਰ ਕਿਸੇ ਕਾਰਨਾਂ ਕਰਕੇ ਇਹ ਕਾਰਜ ਸਿਰੇ ਨਾ ਚੜ੍ਹ ਸਕਿਆ। ੧੮੪੫-੪੬ ਈ: ਵਿੱਚ ਸਿੱਖਾਂ ਅਤੇ ਅੰਗਰੇਜ਼ਾਂ ਦੀਆਂ ਹੋਈਆਂ ਲੜਾਈਆਂ ਵਿੱਚ ਰਾਜਾ ਭੂਪ ਸਿੰਘ ਨੇ ਸਿੱਖਾਂ ਦੀ ਸਰਦਾਰਨੀ ਮਹਾਰਾਣੀ ਜਿੰਦ ਕੌਰ ਦਾ ਸਾਥ ਦਿੱਤਾ। ਰਾਣੀ ਜਿੰਦ ਕੌਰ ਦਾ ਸਾਥ ਦੇਣ ਦੇ ਆਰੋਪ 'ਚ ਅੰਗਰੇਜ਼ਾਂ ਨੇ ੧੮੪੬ ਈ: ਵਿੱਚ ਰਾਜਾ ਭੂਪ ਸਿੰਘ ਕੋਲੋਂ ਇਸਦਾ ਰਾਜ ਖੋਹ ਲਿਆ ਤੇ ਰਾਜਾ ਭੂਪ ਸਿੰਘ ਨੂੰ ਇਸਦੇ ਪਰਿਵਾਰ ਸਮੇਤ ਸਹਾਰਨਪੁਰ (ਯੂ. ਪੀ.) 'ਚ ਨਜ਼ਰਬੰਦ ਕਰ ਦਿੱਤਾ।

ਰੋਪੜ 'ਚ ਜਿੱਥੇ ਰਾਜਾ ਭੂਪ ਸਿੰਘ ਦਾ ਕਿਲ੍ਹਾ ਅਤੇ ਮਹਿਲ ਹੁੰਦਾ ਸੀ, ਹੁਣ ਉਸਨੂੰ ਪ੍ਰਾਚੀਨ ਸਥੱਲ (ਥੇਹ) ਤੇ ਨਾਲਾਗੜ੍ਹੀਏ ਸਰਦਾਰਾਂ ਦੀ ਕੋਠੀ ਵੀ ਕਿਹਾ ਜਾਂਦਾ ਹੈ। ਰਾਜਾ ਭੂਪ ਸਿੰਘ ਦੇ ਸਹਾਰਨਪੁਰ ਨਜ਼ਰਬੰਦ ਤੋਂ ਬਾਅਦ ਨਾਲਾਗੜ੍ਹੀਏ ਸਰਦਾਰਾਂ ਨੇ ਇਹ ਥਾਂ ਅੰਗਰੇਜ਼ਾਂ ਕੋਲੋਂ ਪ੍ਰਾਪਤ ਕਰਕੇ ਇੱਥੇ ਕੋਠੀ ਨੁਮਾ ਵੱਡੀ ਹਵੇਲੀ ਬਣਾ ਲਈ ਸੀ। ਇਹ ਪੁਰਾਤਨ ਇਮਾਰਤ ਥੇਹ ਦੇ ਉੱਪਰ ਅੱਜ ਵੀ ਮੌਜੂਦ ਹੈ। ਪਿੰਡ ਸਿਆਲਬਾ, ਖੇੜਾ ਅਤੇ ਖਿਜਰਾਬਾਦ ਦੇ ਖੰਡਰ ਲੇਖਕ ਦੇਖ ਆਇਆ ਹੈ ਤੇ ਸਿਆਲਬਾ ਰਹਿੰਦੇ ਸਰਦਾਰਾਂ ਦੇ ਵੰਸ਼ਜ ਨੂੰ ਵੀ ਮਿਲਿਆ ਹਾਂ। ਮੈਨੂੰ ਇਹ ਪਤਾ ਲੱਗਾ

ਸੀ ਕਿ ਹਰਿਆਣਾ ਦੇ ਲਾਡਵਾ ਸ਼ਹਿਰ ਦੇ ਨੇੜੇ ਇੱਕ ਪਿੰਡ ਨੀਲੋ ਖੇੜੀ ਵਿੱਚ ਰਾਜਾ ਭੂਪ ਸਿੰਘ ਦੀ ਵੰਸ਼ ਵਿੱਚੋਂ ਕੁੱਝ ਇੱਕ ਪਰਿਵਾਰ ਵਸਦੇ ਹਨ ਪਰ ਮੇਰੇ ਕੋਲੋਂ ਖੋਜ ਕਰਨ ਲਈ ਉੱਥੇ ਜਾ ਨਹੀਂ ਹੋਇਆ। ਰਾਜਾ ਭੂਪ ਸਿੰਘ ਬਾਰੇ ਅਜੇ ਬਹੁਤ ਕੁੱਝ ਲਾਪਤਾ ਹੈ। ਜ਼ਮੀਨੀ ਪੱਧਰ 'ਤੇ ਖੋਜ ਕਰਕੇ ਇਸ ਇਤਿਹਾਸ ਦਾ ਪਤਾ ਲਗਾਇਆ ਜਾ ਸਕਦਾ ਹੈ। ਲੇਖਕ ਵੱਲੋਂ ਇਸ ਕਾਰਜ ਲਈ ਅਗਲੇਰੀ ਖੋਜ ਜਾਰੀ ਹੈ।

ਰਾਜਾ ਭੂਪ ਸਿੰਘ ਗੁਰਸਿੱਖ ਤੇ ਧਰਮਾਤਮਾ ਰਾਜਾ ਸੀ। ਉਸ ਨੇ ਗੁਰੂ ਘਰ ਲਈ ਬਹੁਤ ਸਾਰੀਆਂ ਸੇਵਾਵਾਂ ਨਿਭਾਈਆਂ ਅਤੇ ਆਪਣੀ ਪਰਜਾ ਨੂੰ ਬਹੁਤ ਸੁੱਖ ਦਿੱਤਾ। ਸਿੱਖਾਂ ਦੀ ਘੋਰ ਅਨਗਹਿਲੀ ਕਾਰਨ ਰੋਪੜ ਸ਼ਹਿਰ 'ਚ ਰਾਜਾ ਭੂਪ ਸਿੰਘ ਦੀ ਕੋਈ ਵੀ ਯਾਦਗਾਰ ਨਜ਼ਰੀਂ ਨਹੀਂ ਆਉਂਦੀ। ਗੁਰੂ ਪਿਆਰਿਓ ਹੁਣ ਵੀ ਤੁਰੰਤ ਹੰਭਲਾ ਮਾਰੋ ਤਾਂ ਕਿ ਗੁਰਸਿੱਖ ਰਾਜੇ ਭੂਪ ਸਿੰਘ ਦੀ ਯਾਦਗਾਰ ਰੋਪੜ ਸ਼ਹਿਰ 'ਚ ਉਸਦੇ ਕਿਲ੍ਹੇ ਅਤੇ ਮਹਿਲਾਂ ਵਾਲੀ ਥਾਂ (ਪ੍ਰਾਚੀਨ ਸਥੱਲ) ਉੱਤੇ ਹੀ ਕਾਇਮ ਹੋ ਜਾਵੇ। ਰੋਪੜ ਨਿਵਾਸੀਓ ਤੁਸੀਂ ਪਹਿਲ ਕਰਕੇ ਇਸ ਨੇਕ ਕਾਰਜ ਨੂੰ ਨੇਪਰੇ ਚੜ੍ਹਾਓ, ਨੇਕ ਨੀਅਤ ਨਾਲ ਕੀਤੇ ਹੋਏ ਕਾਰਜ ਸਿਰੇ ਚੜ੍ਹ ਹੀ ਜਾਂਦੇ ਹਨ।

## ਰਾਜਾ ਭੂਪ ਸਿੰਘ ਦਾ ਪਰਿਵਾਰ

**(ਇਹ ਵੇਰਵਾ ਪਹਿਲੇ ਐਡੀਸ਼ਨ ਵਿਚ ਨਹੀਂ ਹੈ।)**

ਸਰਦਾਰ ਹਰੀ ਸਿੰਘ ਸਿਆਲਬਾ ਨੇ ਬੁਢਾਪੇ ਦੀ ਉਮਰ 'ਚ ਜਿਉਂਦੇ-ਜੀਅ ਹੀ ਆਪਣਾ ਰਾਜ ਆਪਣੇ ਦੋ ਪੁੱਤਰਾਂ (ਵੱਡਾ ਦੇਵਾ ਸਿੰਘ ਤੇ ਛੋਟਾ ਚੜਤ ਸਿੰਘ) ਦੇ ਦਰਮਿਆਨ ਵੰਡ ਦਿੱਤਾ। ਅਖੀਰਲੀ ਉਮਰੇ ਆਪਣੀ ਰਿਆਸਤ 'ਚ ਰਹਿੰਦਿਆਂ ਹੋਇਆਂ ਸ: ਹਰੀ ਸਿੰਘ ਦੀ ਮੌਤ ੧੭੯੧ ਈ: ਤੋਂ ਬਾਅਦ ਪਿੰਡ ਸਿਆਲਬਾ 'ਚ ਹੋ ਗਈ। ਉੱਥੇ ਸਸਕਾਰ ਕਰਨ ਵਾਲੀ ਥਾਂ 'ਤੇ ਉਸਦੀ ਸਮਾਧ ਬਣੀ ਹੋਈ ਹੈ। ਸ: ਚੜਤ ਸਿੰਘ ਆਪਣੀ ਰਾਜਧਾਨੀ ਰੋਪੜ ਨੂੰ ਬਣਾ ਕੇ ਆਪਣਾ ਰਾਜ-ਭਾਗ ਚਲਾਉਣ ਲੱਗਾ ਪਰ ਉਹ ਬਹੁਤੇ ਸਾਲਾਂ ਤੱਕ ਰਾਜ ਨਾ ਕਰ ਸਕਿਆ, ਉਸ ਦੇ ਵਿਰੋਧੀਆਂ ਨੇ ਸ਼ਿਕਾਰ ਖੇਡਣ ਗਏ ਨੂੰ ਕਤਲ ਕਰ ਦਿੱਤਾ। ਚੜਤ ਸਿੰਘ ਜਵਾਨੀ ਪਹਿਰੇ ਮੌਤ ਦੇ ਮੂੰਹ ਜਾ ਪਿਆ। ਇਹ ਸਮਾਂ ੧੭੦੦ ਈ: ਦੇ ਅਖੀਰਲੇ ਸਾਲਾਂ ਦਾ ਹੋਵੇਗਾ। ਉਸ ਦੀ ਮੌਤ ਤੋਂ ਬਾਅਦ ਚੜਤ ਸਿੰਘ ਦੀ ਵਿਧਵਾ ਰਾਣੀ ਰਾਜ ਕੌਰ ਆਪਣੇ ਨਾਬਾਲਗ ਪੁੱਤਰ ਭੂਪ ਸਿੰਘ ਨੂੰ ਰਾਜ-ਗੱਦੀ ਦਾ ਵਾਰਿਸ ਬਣਾ ਕੇ ਰਿਆਸਤ ਦਾ ਪ੍ਰਬੰਧ ਸੁਚੱਜੇ ਢੰਗ ਨਾਲ ਚਲਾਉਣ ਲੱਗੀ। ਰਾਜ ਦੇ ਵਜ਼ੀਰ ਤੇ ਰਾਜ ਗ੍ਰੰਥੀ ਰਾਜਾ ਭੂਪ ਸਿੰਘ ਦੇ

ਸਲਾਹਕਾਰ ਤੇ ਤਕੜੇ ਸਹਾਇਕ ਬਣੇ ਰਹੇ। ਵਜ਼ੀਰ ਅਤੇ ਰਾਜ ਗ੍ਰੰਥੀ ਦੇ ਓਹੁਦਿਆਂ 'ਤੇ ਵਿਰਾਜਮਾਨ ਇਨ੍ਹਾਂ ਦੋਵਾਂ ਵਿਅਕਤੀਆਂ ਦਾ ਇੱਕੋ ਹੀ ਨਾਂ ਬਿਸ਼ਨ ਸਿੰਘ ਸੀ। ਭੂਪ ਸਿੰਘ ਨੂੰ ਆਪਣੇ ਤਾਇਆ ਦੇਵਾ ਸਿੰਘ ਤੋਂ ਵੀ ਮਦਦ ਮਿਲਦੀ ਰਹੀ ਜੋ ਕਿ ਉਸ ਵੇਲੇ ਰਿਆਸਤ ਸਿਆਲਬਾ ਦਾ ਰਾਜਾ ਸੀ। ਰਾਜਾ ਭੂਪ ਸਿੰਘ ਦੀ ਪਰਵਰਿਸ਼ ਸਿੱਖੀ ਰਹੁ-ਰੀਤਾਂ ਅਨੁਸਾਰ ਹੋਈ। ਉਹ ਗੁਰਮੁਖੀ ਤੇ ਉਰਦੂ ਤੋਂ ਇਲਾਵਾ ਹੋਰ ਉਨ੍ਹਾਂ ਭਾਸ਼ਾਵਾਂ ਦਾ ਵੀ ਗਿਆਤਾ ਸੀ ਜੋ ਇੱਕ ਰਾਜੇ ਲਈ ਉਸ ਵੇਲੇ ਜ਼ਰੂਰੀ ਸਮਝੀਆਂ ਜਾਂਦੀਆਂ ਸਨ। ਵੱਡਾ ਹੋ ਕੇ ਉਸ ਦਾ ਵਿਆਹ ਰਾਜਿਆਂ ਵਾਲੀ ਸਜ-ਧਜ ਨਾਲ ਸਰਦਾਰਨੀ ਕਿਸ਼ਨ ਕੌਰ ਨਾਲ ਹੋਇਆ। ਇਸ ਤੋਂ ਕੁੱਝ ਸਾਲਾਂ ਬਾਅਦ ਉਸ ਨੇ ਦੂਜਾ ਵਿਆਹ ਸਰਦਾਰਨੀ ਚੰਦ ਕੌਰ ਨਾਲ ਕਰਵਾਇਆ।

## ਰਾਣੀ ਕਿਸ਼ਨ ਕੌਰ ਦੀ ਉਲਾਦ

ਰਾਣੀ ਕਿਸ਼ਨ ਕੌਰ ਦੇ ਪੇਕੇ ਪਰਿਵਾਰ ਬਾਰੇ ਕੋਈ ਵੀ ਜਾਣਕਾਰੀ ਨਹੀਂ ਮਿਲਦੀ। ਇਸ ਦੀ ਕੁੱਖੋਂ ਇੱਕ ਲੜਕੀ ਨੇ ਜਨਮ ਲਿਆ, ਉਸ ਦੇ ਨਾਂ ਬਾਰੇ ਵੀ ਪਤਾ ਨਹੀਂ ਲੱਗਦਾ। ਰਾਣੀ ਕਿਸ਼ਨ ਕੌਰ ਦੀ ਕੁੱਖੋਂ ਜੰਮੀ ਇਸ ਇਕਲੌਤੀ ਧੀ ਦੀ ਪਰਵਰਿਸ਼ ਰਾਜ ਘਰਾਣਿਆਂ ਦੀਆਂ ਸ਼ਹਿਜ਼ਾਦੀਆਂ ਵਾਂਗ ਹੋਈ। ਰਾਜਾ ਭੂਪ ਸਿੰਘ ਆਪਣੀ ਇਸ ਧੀ ਦਾ ਰਿਸ਼ਤਾ ਮਹਾਰਾਜਾ ਰਣਜੀਤ ਸਿੰਘ ਦੇ ਪੋਤੇ ਕੰਵਰ ਨੌਨਿਹਾਲ ਸਿੰਘ ਨਾਲ ਕਰਨਾ ਲੋਚਦਾ ਸੀ। ਉਸ ਨੇ ਇਹ ਰਿਸ਼ਤਾ ਤਹਿ ਕਰਨ ਲਈ ਲਿਖਤੀ ਪੱਤਰ ਦੇ ਕੇ ਆਪਣਾ ਵਕੀਲ ਰੋਪੜ ਤੋਂ ਲਾਹੌਰ ਦਰਬਾਰ 'ਚ ਭੇਜਿਆ। ੧੨ ਜਨਵਰੀ, ੧੮੩੫ ਨੂੰ ਇਹ ਵਕੀਲ ਲਾਹੌਰ ਦਰਬਾਰ 'ਚ ਹਾਜ਼ਿਰ ਹੋਇਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਇਹ ਰਿਸ਼ਤਾ ਕਰਨ ਤੋਂ ਨਾਂਹ-ਨੁਕਰ ਕਰ ਦਿੱਤੀ। ਕੰਵਰ ਨੌਨਿਹਾਲ ਸਿੰਘ ਦੀ ਉਮਰ ਉਸ ਵੇਲੇ ੧੬ ਸਾਲ ਦੇ ਕਰੀਬ ਸੀ ਤੇ ਰਾਜਾ ਭੂਪ ਸਿੰਘ ਦੀ ਲੜਕੀ ਦੀ ਉਮਰ ਵੀ ਇਸ ਦੇ ਆਸ-ਪਾਸ ਹੀ ਹੋਵੇਗੀ। ਸੋਹਨ ਲਾਲ ਸੂਰੀ ਜੋ ਮਹਾਰਾਜਾ ਰਣਜੀਤ ਸਿੰਘ ਦੀ ਰੋਜ਼ਾਨਾ ਡਾਇਰੀ ਲਿਖਿਆ ਕਰਦਾ ਸੀ, ਉਸ ਨੇ **ਉਮਦਾ ਉੱਤਤਵਾਰੀਖ** 'ਚ ਰਿਸ਼ਤਾ ਨਾ ਕਰਨ ਦਾ ਕਾਰਨ ਇਹ ਲਿਖਿਆ ਹੈ –

**ਰੋਪੜ ਵਾਲੇ (ਰਾਜੇ) ਦਾ ਵਕੀਲ ਸਰਕਾਰ ਦੀ ਸੇਵਾ ਵਿੱਚ ਹਾਜ਼ਿਰ ਹੋਇਆ। ਪੱਤਰ ਤੋਂ ਸਰਕਾਰ ਨੂੰ ਪਤਾ ਲੱਗਾ ਕਿ ਉੱਥੋਂ ਦਾ ਰਾਜਾ ਆਪਣੀ ਲੜਕੀ ਦਾ ਕੰਵਰ ਸਾਹਿਬ**

**ਨਾਲ ਰਿਸ਼ਤਾ ਕਰਨਾ ਚਾਹੁੰਦਾ ਹੈ। ਸਰਕਾਰ ਨੇ ਫਰਮਾਇਆ ਕਿ ਰੋਪੜ ਵਾਲੇ ਰਾਜੇ ਦੇ ਘਰ ਤਾਂ ਕੰਚਨੀ ਰੱਖੀ ਹੋਈ ਹੈ ਅਤੇ ਉੱਚੀ ਕੁੱਲ ਵਾਲੇ ਬਾਦਸ਼ਾਹ ਲਈ ਕੰਚਨੀ ਵਾਲੇ ਨਾਲ ਨਾਤਾ ਜੋੜਨਾ ਮੁਨਾਸਿਬ ਨਹੀਂ ਹੈ।**

ਨੱਚਣ-ਗਾਉਣ ਵਾਲੀ ਨੂੰ ਕੰਚਨੀ ਕਿਹਾ ਜਾਂਦਾ ਸੀ। ਉਪਰੋਕਤ ਲਿਖਤ ਤੋਂ ਇਲਾਵਾ ਹੋਰ ਕੋਈ ਵੀ ਪੁਰਾਤਨ ਲਿਖਤ ਸਾਡੇ ਸਾਹਮਣੇ ਅਜਿਹੀ ਨਹੀਂ ਆਈ ਜਿਸ ਵਿੱਚ ਰਾਜਾ ਭੂਪ ਸਿੰਘ ਦੇ ਕਿਰਦਾਰ ਬਾਰੇ ਦੋਸ਼ ਲੱਗਦਾ ਹੋਵੇ। ਇਹ ਕੰਚਨੀ ਕੌਣ ਸੀ? ਰਾਜਾ ਭੂਪ ਸਿੰਘ ਨੇ ਇਸਨੂੰ ਆਪਣੇ ਘਰ 'ਚ ਕਿਉਂ ਰੱਖਿਆ ਸੀ? ਇਸ ਦੀ ਪੁਸ਼ਟੀ ਤਾਂ ਹੀ ਹੋ ਸਕਦੀ ਹੈ ਜੇਕਰ ਹੋਰ ਵੀ ਕੋਈ ਪੁਰਾਤਨ ਲਿਖਤ ਇਸ ਬਾਬਤ ਸਹੀ ਪਾਉਂਦੀ ਹੋਵੇ। ਇੱਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਮਹਾਰਾਜਾ ਰਣਜੀਤ ਸਿੰਘ ਖੁਦ ਕੰਚਨੀਆਂ ਦੇ ਨਾਚ-ਗਾਣੇ ਦੇਖਿਆ ਕਰਦਾ ਸੀ। ਇਸ ਦਾ ਜ਼ਿਕਰ **ਉਮਦਾ ਉੱਤਤਵਾਰੀਖ** 'ਚ ਕਈ ਵਾਰੀ ਆਇਆ ਹੈ। ਉਸਦੇ ਜੀਵਨ 'ਚ ਕੰਜਰੀ ਪੁਲ ਤੇ ਨਾਚਾਰ ਮੋਰਾਂ ਦੀਆਂ ਕਹਾਣੀਆਂ ਵੀ ਜੁੜੀਆਂ ਹੋਈਆਂ ਹਨ। ਫਿਰ ਰੋਪੜ ਦੇ ਰਾਜੇ ਨੂੰ ਕੰਚਨੀ ਰੱਖਣ ਦੇ ਤਹਿਤ ਮਹਾਰਾਜੇ ਵੱਲੋਂ ਉਸ ਦੀ ਲੜਕੀ ਦਾ ਰਿਸ਼ਤਾ ਲੈਣ ਤੋਂ ਨਾਂਹ ਕਰਨ ਦਾ ਪ੍ਰਮੁੱਖ ਕਾਰਨ ਇਹ ਨਹੀਂ ਲੱਗਦਾ। ਅਸਲ 'ਚ ਇਹ ਲੱਗਦਾ ਹੈ ਕਿ ਮਹਾਰਾਜਾ ਕੰਵਰ ਨੌਨਿਹਾਲ ਸਿੰਘ ਦਾ ਰਿਸ਼ਤਾ ਕਿਧਰੇ ਹੋਰ ਕਰਨਾ ਚਾਹੁੰਦਾ ਸੀ। ਕੰਵਰ ਨੌਨਿਹਾਲ ਸਿੰਘ ਦਾ ਜਨਮ ੧੧ ਫਰਵਰੀ ਨੂੰ ਮਹਾਰਾਣੀ ਚੰਦ ਕੌਰ ਦੀ ਕੁੱਖੋਂ ਮਹਾਰਾਜਾ ਖੜਕ ਸਿੰਘ ਦੇ ਗ੍ਰਿਹ ਹੋਇਆ ਸੀ। ਕੰਵਰ ਦਾ ਵਿਆਹ ਮਾਰਚ ੧੮੩੭ ਈ: ਨੂੰ ਸ: ਸ਼ਾਮ ਸਿੰਘ ਅਟਾਰੀ ਦੀ ਧੀ ਬੀਬੀ ਨਾਨਕੀ ਨਾਲ ਪਿੰਡ ਅਟਾਰੀ 'ਚ ਕੀਤਾ ਗਿਆ। ਇਸ ਹੋਣਹਾਰ ਨੌਨਿਹਾਲ ਸਿੰਘ ਦੀ ਹੋਣੀ ਪਾਪੀ ਡੋਗਰਿਆਂ ਹੱਥੋਂ ੫ ਨਵੰਬਰ, ੧੮੪੦ ਈ: ਨੂੰ ਹੋਈ। ਆਪਣੀ ਧੀ ਦਾ ਰਿਸ਼ਤਾ ਨਾ ਹੋਣ ਦੀ ਸੂਰਤ 'ਚ ਵੀ ਰਾਜਾ ਭੂਪ ਸਿੰਘ ਦੀ ਸ਼ੇਰੇ ਪੰਜਾਬ ਦੇ ਨਾਲ ਮਿੱਤਰਤਾ ਪਹਿਲਾਂ ਵਾਂਗ ਹੀ ਬਣੀ ਰਹੀ। ਸ਼ੇਰੇ ਪੰਜਾਬ ਦੀ ਮੌਤ ਤੋਂ ਬਾਅਦ ਵੀ ਰੋਪੜ ਅਤੇ ਲਾਹੌਰ ਦਰਬਾਰ ਦੀ ਸਾਂਝ 'ਚ ਕੋਈ ਕਮੀ ਨਹੀਂ ਆਈ ਸਗੋਂ ਇਹ ਸਾਂਝ ਹੋਰ ਵੀ ਪਕੇਰੀ ਹੁੰਦੀ ਗਈ।

ਲਾਹੌਰ ਦਰਬਾਰ ਵੱਲੋਂ ਨਾਂਹ ਹੋਣ 'ਤੇ ਰਾਣੀ ਕਿਸ਼ਨ ਕੌਰ ਦੀ ਕੁੱਖੋਂ ਜਾਈ ਆਪਣੀ ਲਾਡਲੀ ਧੀ ਦਾ ਰਿਸ਼ਤਾ ਰਾਜਾ ਭੂਪ ਸਿੰਘ ਨੇ ਕਿਸੇ ਚੰਗੇ ਘਰਾਣੇ 'ਚ ਤਹਿ ਕਰਕੇ ਉਸਦਾ ਵਿਆਹ ਕਰ ਦਿੱਤਾ। ਅੱਗੋਂ ਇਸ ਧੀ ਦੀ ਕੁੱਖੋਂ ਇੱਕ ਧੀ ਨੇ ਜਨਮ ਲਿਆ

(ਰਾਣੀ ਕਿਸ਼ਨ ਕੌਰ ਤੇ ਰਾਜਾ ਭੂਪ ਸਿੰਘ ਦੀ ਦੋਹਤੀ ਲੱਗਦੀ ਸੀ)। ਇਸ ਦੇ ਨਾਂ ਦਾ ਵੀ ਪਤਾ ਨਹੀਂ ਲੱਗਦਾ। ਰਾਜਾ ਭੂਪ ਸਿੰਘ ਦੇ ਮਨ ਅੰਦਰ ਇਹ ਪਕੜ ਬਹੁਤ ਮਜ਼ਬੂਤ ਬਣੀ ਰਹੀ ਕਿ ਉਸ ਦੀ ਜੋ ਲਾਹੌਰ ਦਰਬਾਰ ਨਾਲ ਸਾਂਝ ਹੈ ਉਹ ਰਿਸ਼ਤੇਦਾਰੀ ਵਿੱਚ ਬਦਲ ਜਾਵੇ। ਉਸ ਨੂੰ ਲੱਗਦਾ ਸੀ ਕਿ ਜੇਕਰ ਮਜ਼ਬੂਤ ਰਾਜ ਲਾਹੌਰ ਨਾਲ ਉਸਦੀ ਰਿਸ਼ਤੇਦਾਰੀ ਬਣ ਜਾਵੇਗੀ ਤਾਂ ਉਸ ਦੀ ਰਿਆਸਤ ਰੋਪੜ ਨੂੰ ਅੰਗਰੇਜ਼ੀ ਸਰਕਾਰ ਜ਼ਬਤ ਨਹੀਂ ਕਰ ਸਕੇਗੀ। ਉਸ ਵੇਲੇ ਅੰਗਰੇਜ਼ੀ ਹਕੂਮਤ ਅਧੀਨ ਆਉਣ ਵਾਲੀਆਂ ਰਿਆਸਤਾਂ 'ਤੇ ਇਹ ਕਾਨੂੰਨ ਲਾਗੂ ਹੁੰਦਾ ਸੀ ਕਿ ਜਿਸ ਰਿਆਸਤ ਦਾ ਵਾਰਿਸ ਕੋਈ ਲੜਕਾ ਨਾ ਹੋਵੇ ਤਾਂ ਉਸ ਰਾਜੇ ਦੇ ਮਰਨ ਤੋਂ ਬਾਅਦ ਉਸਦੀ ਰਿਆਸਤ ਨੂੰ ਅੰਗਰੇਜ਼ੀ ਰਾਜ 'ਚ ਜ਼ਬਤ ਕਰ ਲਿਆ ਜਾਂਦਾ ਸੀ। ਗੋਦ ਲਿਆ ਵਾਰਿਸ ਵੀ ਨਹੀਂ ਸੀ ਮੰਨਿਆ ਜਾਂਦਾ। ਅੰਗਰੇਜ਼ਾਂ ਦੇ ਫਾਹ ਲੈਣ ਵਾਲੇ ਇਸ ਕਾਨੂੰਨ ਦੇ ਚੁੰਗਲ 'ਚੋਂ ਨਿਕਲਣ ਲਈ ਰਾਜਾ ਭੂਪ ਸਿੰਘ ਨੇ ੧੮੪੪ ਈ: ਵਿੱਚ ਮਹਾਰਾਜਾ ਦਲੀਪ ਸਿੰਘ ਨਾਲ ਆਪਣੀ ਦੋਹਤੀ ਦਾ ਰਿਸ਼ਤਾ ਕਰਨ ਲਈ ਬਹੁਤ ਯਤਨ ਕੀਤਾ। ਦਲੀਪ ਸਿੰਘ ਦੀ ਉਮਰ ਉਸ ਵਕਤ ਛੇ ਸਾਲ ਦੇ ਕਰੀਬ ਸੀ ਤੇ ਭੂਪ ਸਿੰਘ ਦੀ ਦੋਹਤੀ ਦੀ ਉਮਰ ਇਸ ਦੇ ਨੇੜੇ ਹੀ ਹੋਵੇਗੀ। ਮਹਾਰਾਣੀ ਜਿੰਦ ਕੌਰ ਅਤੇ ਰਾਜਾ ਭੂਪ ਸਿੰਘ ਵੱਲੋਂ ਇਨ੍ਹਾਂ ਦਾ ਰਿਸ਼ਤਾ ਤਹਿ ਕਰਨ ਸੰਬੰਧੀ ਰੋਪੜ ਤੇ ਲਾਹੌਰ ਨੂੰ ਕਈ ਸੰਦੇਸ਼ ਵੀ ਭੇਜੇ ਗਏ। ਲਾਹੌਰ ਦੇ ਅੰਗਰੇਜ਼ੀ ਸੂਹੀਏ ਜੋ ਰੋਜ਼ਾਨਾ ਅੰਗਰੇਜ਼ ਸਰਕਾਰ ਨੂੰ ਪੱਤਰ ਲਿਖ ਕੇ ਪੰਜਾਬ ਦੇ ਹਾਲਾਤਾਂ ਤੋਂ ਜਾਣੂ ਕਰਵਾਉਂਦੇ ਸੀ। ਜਦੋਂ ਉਹਨਾਂ ਸੂਹੀਆਂ ਨੂੰ ਇਸ ਰਿਸ਼ਤੇ ਦੀ ਖਬਰ ਹੋਈ ਤਾਂ ਉਨ੍ਹਾਂ ਨੇ ਤੁਰੰਤ ਹੀ ਪੱਤਰ ਲਿਖ ਕੇ ਅੰਗਰੇਜ਼ ਸਰਕਾਰ ਦੇ ਉੱਚ ਅਫਸਰਾਂ ਨੂੰ ਇਸ ਦੀ ਇਤਲਾਹ ਦਿੱਤੀ। ਹਰੀ ਰਾਮ ਗੁਪਤਾ ਦੀ ਲਿਖੀ ਪੁਸਤਕ **ਪੰਜਾਬ ਔਨ ਦ ਈਵ ਔਫ ਫਰਸਟ ਸਿੱਖ ਵਾਰ** ਜੋ ੧੯੫੬ ਈ: ਨੂੰ ਪਹਿਲੀ ਵਾਰ ਛਪੀ ਸੀ। ਇਸ ਵਿੱਚ ਸੂਹੀਆਂ ਵੱਲੋਂ ਲਿਖੇ ਪੱਤਰਾਂ ਦਾ ਵੇਰਵਾ ਪੰਜਾਬੀ ਅਨੁਵਾਦ ਵਿੱਚ ਇਸ ਪ੍ਰਕਾਰ ਹੈ –

**੯ ਜਨਵਰੀ, ੧੮੪੪ ਈ:**

**ਰੋਪੜ ਦੇ ਰਾਜਾ ਭੂਪ ਸਿੰਘ ਨੇ ਮਹਾਰਾਜਾ ਦੀ ਮਾਂ (ਜਿੰਦ ਕੌਰ) ਵੱਲੋਂ ਭੇਜੇ ਸੰਦੇਸ਼ ਦੇ ਜਵਾਬ ਵਿੱਚ ਚਿੱਠੀ ਭੇਜੀ ਕਿ ਦਲੀਪ ਸਿੰਘ ਅਤੇ ਉਸ ਦੀ ਦੋਹਤੀ ਦੇ ਵਿਆਹ ਸੰਬੰਧੀ ਸਹਿਮਤੀ ਬਾਰੇ ਅਜੇ ਵੀ ਚੰਗੇ ਹਾਲਾਤ ਹਨ ਅਤੇ ਜਦੋਂ ਰਾਜਾ ਧਿਆਨ ਸਿੰਘ ਦੀ ਮੌਤ ਦੇ ਅਫਸੋਸ ਦਾ ਸਮਾਂ ਲੰਘ ਜਾਵੇਗਾ ਤਾਂ ਉਹ ਇਸ ਨੂੰ ਸਵੀਕਾਰਦੇ ਹੋਏ**

ਸ਼ਗਨ ਦੀਆਂ ਵਸਤਾਂ ਭੇਜਣਗੇ।

ਪੁਸਤਕ ਦਾ ਪੰਨਾ ੧੫੨-੧੫੩

੨੧ ਜਨਵਰੀ, ੧੮੪੪ ਈ:

ਰੋਪੜ ਦੇ ਸਰਦਾਰ ਭੂਪ ਸਿੰਘ ਨੂੰ ਪੱਤਰ ਭੇਜਕੇ ਕਿਹਾ ਗਿਆ ਕਿ ਉਸ ਦੀ ਦੋਹਤੀ ਦੇ ਵਿਆਹ ਸੰਬੰਧੀ ਭੇਜੇ ਗਏ ਦੂਤ ਨੂੰ ਵਾਪਿਸ ਭੇਜ ਦਿੱਤਾ ਗਿਆ ਹੈ ਅਤੇ ਉਹ ਦੂਤ ਉਸਨੂੰ ਮਹਾਰਾਜਾ ਦੇ ਪਰਿਵਾਰ ਵੱਲੋਂ ਸ਼ਗਨਾਂ ਦੀਆਂ ਵਸਤਾਂ ਭੇਜਣ ਬਾਰੇ ਜਾਣਕਾਰੀ ਦੇ ਦੇਵੇਗਾ।

ਪੁਸਤਕ ਦਾ ਪੰਨਾ ੧੭੮

੭ ਫਰਵਰੀ, ੧੮੪੪ ਈ:

ਰਾਣੀ ਜਿੰਦਾਂ ਨੇ ਆਪਣੇ ਪੁੱਤਰ ਅਤੇ ਰੋਪੜ ਦੇ ਰਾਜਾ ਭੂਪ ਸਿੰਘ ਦੀ ਦੋਹਤੀ ਦੀ ਮੰਗਣੀ ਸੰਬੰਧੀ ਸੰਦੇਸ਼ ਭੇਜਿਆ।

ਰਾਜੇ (ਹੀਰਾ ਸਿੰਘ) ਨੇ ਕਿਹਾ ਕਿ ਉਸਨੂੰ ਇਹ ਮੰਗਣੀ ਸਵੀਕਾਰ ਨਹੀਂ ਹੈ। ਭੂਪ ਸਿੰਘ ਦੀ ਦੋਹਤੀ ਵਿੱਚ ਬ੍ਰਾਹਮਣ ਦਾ ਖ਼ੂਨ ਹੈ ਜਦਕਿ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਦਾ ਵਿਆਹ ਕਿਸੇ ਵੱਡੇ ਸਰਦਾਰ ਦੀ ਪੁੱਤਰੀ ਨਾਲ ਹੋਣਾ ਚਾਹੀਦਾ ਹੈ।

ਪੁਸਤਕ ਦਾ ਪੰਨਾ ੨੦੯

੨੩ ਅਪ੍ਰੈਲ. ੧੮੪੪ ਈ:

ਰੋਪੜ ਦੇ ਰਾਜਾ ਭੂਪ ਸਿੰਘ ਨੇ ਮਹਾਰਾਜਾ ਅਤੇ ਆਪਣੀ ਦੋਹਤੀ ਦੀ ਮੰਗਣੀ 'ਤੇ ਜ਼ੋਰ ਦੇਣ ਲਈ ਫੇਰ ਆਪਣਾ ਦੂਤ ਭੇਜਿਆ। ਰਾਜਾ (ਹੀਰਾ ਸਿੰਘ) ਨੇ ਕਿਹਾ ਕਿ ਹੁਣ ਨਾਲੋਂ ਕੁੱਝ ਮਹੀਨੇ ਬਾਅਦ ਚੰਗਾ ਸੰਜੋਗ ਹੋਵੇਗਾ ਅਤੇ ਮਹਾਰਾਜਾ (ਦਲੀਪ ਸਿੰਘ) ਦਾ ਪਹਿਲਾਂ ਕਿਸੇ ਵੱਡੇ ਸਰਦਾਰ ਦੀ ਪੁੱਤਰੀ ਨਾਲ ਵਿਆਹ ਹੋਣਾ ਚਾਹੀਦਾ ਹੈ।

ਪੁਸਤਕ ਦਾ ਪੰਨਾ ੩੦੦

ਉਸ ਸਮੇਂ ਆਮ ਹੀ ਛੋਟੇ ਹੁੰਦਿਆਂ ਦੀ ਮੰਗਣੀ ਤਹਿ ਹੋ ਜਾਂਦੀ ਸੀ ਤੇ ਵੱਡੇ ਹੋ ਕੇ ਵਿਆਹ ਤੇ ਜਵਾਨ ਉਮਰੇ ਮੁਕਲਾਵਾ ਤੋਰਿਆ ਜਾਂਦਾ ਸੀ। ਸੂਹੀਆਂ ਦੀਆਂ

ਚਿੱਠੀਆਂ ਤੋਂ ਇਹ ਸਾਫ ਨਜ਼ਰ ਆਉਂਦਾ ਹੈ ਕਿ ਰਾਜਾ ਭੂਪ ਸਿੰਘ ਇਸ ਰਿਸ਼ਤੇ ਲਈ ਕਿੰਨਾ ਉਤਾਵਲਾ ਹੈ ਤੇ ਮਹਾਰਾਣੀ ਜਿੰਦ ਕੌਰ ਵੀ ਸਹਿਮਤ ਹੈ। ਹੀਰਾ ਸਿੰਘ ਡੋਗਰਾ ਜੋ ਉਸ ਵੇਲੇ ਮਹਾਰਾਜਾ ਦਲੀਪ ਸਿੰਘ ਦਾ ਮੁੱਖ ਵਜ਼ੀਰ ਹੈ ਉਹ ਇਹ ਰਿਸ਼ਤਾ ਨੇਪਰੇ ਨਹੀਂ ਚੜ੍ਹਨ ਦਿੰਦਾ। ਇਸ ਡੋਗਰੇ ਦੀ ਨੀਅਤ 'ਚ ਖੋਟ ਹੈ, ਇਹ ਉਹੋ ਕੁੱਝ ਕਰਦਾ ਹੈ ਜੋ ਅੰਗਰੇਜ਼ੀ ਸਰਕਾਰ ਚਾਹੁੰਦੀ ਹੈ। ਅੰਗਰੇਜ਼ੀ ਸਰਕਾਰ ਦੀ ਨੀਅਤ ਮਹਾਰਾਜਾ ਦਲੀਪ ਸਿੰਘ ਦੇ ਨਾਤੇ ਪੰਜਾਬ 'ਚ ਜੋੜਨ ਦੀ ਨਹੀਂ ਤੋੜਨ ਦੀ ਹੈ। ਬਦਕਿਸਮਤੀ ਨੂੰ ਇਹ ਸ਼ੁੱਭ ਕਾਰਜ ਸਿਰੇ ਨਾ ਚੜ੍ਹ ਸਕਿਆ। ਜੁੜਦਾ-ਜੁੜਦਾ ਇਹ ਰਿਸ਼ਤਾ ਟੁੱਟ ਗਿਆ ਤੇ ਇਸ ਤੋਂ ਦੋ ਸਾਲਾਂ ਬਾਅਦ ਰਾਜਾ ਭੂਪ ਸਿੰਘ ਦੀ ਰਿਆਸਤ ਵੀ ਅੰਗਰੇਜ਼ਾਂ ਨੇ ਤੋੜ ਦਿੱਤੀ।

ਰਾਜਾ ਭੂਪ ਸਿੰਘ ਨੂੰ ਸਹਾਰਨਪੁਰ (ਯੂ. ਪੀ.) ਜੇਲ੍ਹ 'ਚ ਬੰਦ ਕਰਨ ਤੋਂ ਬਾਅਦ ਰਾਣੀ ਕਿਸ਼ਨ ਕੌਰ ਨਾਲ ਕੀ ਬੀਤੀ ਹੋਵੇਗੀ? ਇਸ ਬਾਰੇ ਕੋਈ ਵੀ ਰਵਾਇਤ ਜਾਂ ਲਿਖਤ ਅਜੇ ਤੀਕਰ ਸਾਹਮਣੇ ਨਹੀਂ ਆਈ ਜੋ ਇਸ ਬਾਰੇ ਚਾਨਣਾ ਪਾ ਸਕੇ। ਜੇਕਰ ਰਾਣੀ ਰੋਪੜ 'ਚ ਰਹਿੰਦੀ ਤਾਂ ਰੋਪੜ ਦੇ ਸਥਾਨਕ ਲੋਕਾਂ ਨੂੰ ਉਸ ਬਾਰੇ ਸੀਨੇ-ਬਾ ਸੀਨੇ ਜ਼ਰੂਰ ਪਤਾ ਹੋਣਾ ਸੀ। ਇਨ੍ਹਾਂ ਇਤਿਹਾਸਕ ਗੁੰਝਲਾਂ 'ਚੋਂ ਦੋ ਹੀ ਤੱਥ ਸਹੀ ਜਾਪਦੇ ਨੇ ਕਿ ਰਾਜਾ ਭੂਪ ਸਿੰਘ ਦੇ ਜਲਾਵਤਨ ਤੱਕ ਰਾਣੀ ਕਿਸ਼ਨ ਕੌਰ ਜੀਵਤ ਨਹੀਂ ਸੀ ਜਾਂ ਉਹ ਆਪਣੇ ਪੇਕੇ ਪਰਿਵਾਰ 'ਚ ਚਲੀ ਗਈ। ਇਸ ਰਾਜਾ ਤੇ ਰਾਣੀ ਦਾ ਆਪਸੀ ਪਿਆਰ ਬਹੁਤ ਗੂੜ੍ਹਾ ਸੀ, ਜਿਸ ਦੀ ਗਵਾਹੀ ਦੋਵਾਂ ਦੇ ਨਾਵਾਂ 'ਤੇ ਇਨ੍ਹਾਂ ਦੇ ਆਪਣੇ ਵੱਲੋਂ ਹੀ ਵਸਾਏ ਹੋਏ ਇਹ ਪਿੰਡ ਭਰਦੇ ਹਨ - ਭੂਪਨਗਰ ਤੇ ਕਿਸ਼ਨਪੁਰਾ। ਰੱਥ, ਬੱਘੀਆਂ ਤੇ ਪਾਲਕੀਆਂ ਦੀ ਮਾਲਕਣ ਨੂੰ ਇਹ ਮਾਣ ਸੀ ਕਿ ਉਹ ਧਰਮੀ ਸਰਦਾਰ ਰਾਜਾ ਭੂਪ ਸਿੰਘ ਦੀ ਰਾਣੀ ਹੈ। ਲੋਕ ਉਸਨੂੰ ਵੱਡੀ ਸਰਦਾਰਨੀ ਜੀ ਜਾਂ ਵੱਡੀ ਬੀਬੀ ਜੀ ਕਹਿ ਕੇ ਸਤਿਕਾਰਦੇ ਸਨ। ਅਖੀਰਲੇ ਇਹ ਅੱਖਰ ਲਿਖਦਿਆਂ ਹੋਇਆਂ ਮੇਰੇ ਹਿਰਦੇ ਅੰਦਰੋਂ ਇਹ ਆਵਾਜ਼ ਕਹਿੰਦੀ ਹੈ ਕਿ ਉਹ ਕੋਈ ਸਿੱਖ ਘਰਾਣੇ ਦੀ ਮਹਾਨ ਸ਼ਖਸੀਅਤ ਸੀ। ਸਰਦਾਰਨੀ ਰਾਣੀ ਕਿਸ਼ਨ ਕੌਰ ਤੇ ਉਸਦੀ ਧੀ ਅਤੇ ਦੋਹਤੀ ਦਾ ਇਤਿਹਾਸ ਲੱਭਣ ਲਈ ਅਜੇ ਹੋਰ ਖੋਜ ਸਫ਼ਰ ਦਾ ਪੈਂਡਾ ਤਹਿ ਕਰਨਾ ਪਵੇਗਾ।

## ਰਾਣੀ ਚੰਦ ਕੌਰ ਦੀ ਔਲਾਦ

ਜਦੋਂ ਰਾਜਾ ਭੂਪ ਸਿੰਘ ਦੀ ਪਹਿਲੀ ਪਤਨੀ ਕਿਸ਼ਨ ਕੌਰ ਦੀ ਕੁੱਖੋਂ ਇੱਕ ਧੀ ਦੇ ਜਨਮ ਤੋਂ ਕੁੱਝ ਸਾਲਾਂ ਬਾਅਦ ਵੀ ਕੋਈ ਵਾਰਿਸ (ਲੜਕਾ) ਪੈਦਾ ਨਾ ਹੋਇਆ ਤਾਂ ਰਾਜੇ ਨੇ ਦੂਜਾ ਵਿਆਹ ਚੰਦ ਕੌਰ ਨਾਲ ਕਰਵਾ ਲਿਆ। ਚੰਦ ਕੌਰ ਕਿਹੜੇ ਘਰਾਣੇ ਨਾਲ ਸੰਬੰਧ ਰੱਖਦੀ ਸੀ, ਇਸ ਦਾ ਪੇਕਾ ਪਰਿਵਾਰ ਕਿੱਥੇ ਸੀ, ਇਸ ਬਾਰੇ ਜਾਣਕਾਰੀ ਨਹੀਂ ਮਿਲਦੀ। ਚੰਦ ਕੌਰ ਨੂੰ ਰਾਜ ਦਰਬਾਰ 'ਚ ਛੋਟੀ ਰਾਣੀ ਵਜੋਂ ਸਨਮਾਨ ਮਿਲਦਾ ਸੀ। ਲੋਕ ਇਸਨੂੰ ਛੋਟੀ ਬੀਬੀ ਜੀ ਜਾਂ ਛੋਟੀ ਸਰਦਾਰਨੀ ਜੀ ਕਹਿ ਕੇ ਸਤਿਕਾਰਦੇ। ਭੂਪ ਸਿੰਘ ਨੇ ਜਿਸ ਆਸ ਨਾਲ ਦੂਜਾ ਵਿਆਹ ਕਰਵਾਇਆ ਸੀ, ਉਸਦੀ ਇਹ ਆਸ ਪੂਰੀ ਨਾ ਹੋਈ। ਚੰਦ ਕੌਰ ਦੇ ਕੋਈ ਵੀ ਔਲਾਦ ਨਾ ਹੋਈ, ਉਹ ਰਿਆਸਤ ਦਾ ਵਾਰਿਸ ਨਾ ਦੇ ਸਕੀ। ਕਈ ਸਾਲਾਂ ਦੀ ਉਡੀਕ ਤੋਂ ਬਾਅਦ ਰਾਜੇ ਨੇ ਕਿਸੇ ਲੜਕੇ ਨੂੰ ਗੋਦ ਲੈਣ ਦਾ ਵਿਚਾਰ ਬਣਾਇਆ। ਰਾਣੀ ਚੰਦ ਕੌਰ ਦੇ ਪੇਕੇ ਪਰਿਵਾਰ ਵਿੱਚੋਂ ਇੱਕ ਬੱਚਾ ਗੋਦ ਲੈ ਕੇ ਉਸਨੂੰ ਕੰਵਰ (ਸ਼ਹਿਜ਼ਾਦਾ) ਥਾਪਿਆ ਗਿਆ। ਵਿਗਨੇ ਨਾਂ ਦਾ ਇੱਕ ਅੰਗਰੇਜ਼ ਯਾਤਰੀ ਜੋ ਭਾਰਤ ਦੇਸ਼ ਦੀ ਯਾਤਰਾ ਕਰਦਾ ਹੋਇਆ ਜੂਨ, ੧੮੩੫ ਈ: ਵਿੱਚ ਰੋਪੜ ਆਇਆ ਤੇ ਉਸਨੇ ਆਪਣੀ ਪੁਸਤਕ ਵਿੱਚ ਰਾਜਾ ਭੂਪ ਸਿੰਘ ਵੱਲੋਂ ਬੱਚੇ ਨੂੰ ਗੋਦ ਲੈਣ ਦਾ ਜ਼ਿਕਰ ਕੀਤਾ ਹੈ। ਇਸਦੀ ਉਦਾਹਰਨ ਹਰੀ ਰਾਮ ਗੁਪਤਾ ਨੇ ਆਪਣੀ ਪੁਸਤਕ **ਪੰਜਾਬ ਔਨ ਦ ਈਵ ਔਫ ਫਰਸਟ ਸਿੱਖ ਵਾਰ** ਦੇ ਪੰਨਾ ੧੫੪ 'ਤੇ ਦਿੱਤੀ ਹੈ, ਜਿਸਦਾ ਪੰਜਾਬੀ ਅਨੁਵਾਦ ਇਸ ਤਰ੍ਹਾਂ ਹੈ –

**ਰੋਪੜ ਰਾਖੀ ਅਧੀਨ ਸਿੱਖ ਰਾਜਾਂ ਵਿੱਚੋਂ ਇੱਕ ਦਾ ਮਾਲੀਆ ੬੦,੦੦੦ ਰੁਪਏ ਸਾਲਾਨਾ ਹੈ। ਰਾਜੇ ਦਾ ਕੋਈ ਬੱਚਾ ਨਹੀਂ ਹੈ ਅਤੇ ਨਤੀਜੇ ਵਜੋਂ ਉਸਦੀ ਮੌਤ ਤੋਂ ਬਾਅਦ ਉਸਦਾ ਸਾਰਾ ਇਲਾਕਾ ਈਸਟ ਇੰਡੀਆ ਕੰਪਨੀ ਵਿੱਚ ਸ਼ਾਮਿਲ ਹੋ ਜਾਵੇਗਾ। ਭਾਵੇਂ ਕਿ ਆਪਣੀ ਜਾਇਦਾਦ ਅਗਲੇਰੇ ਵਾਰਿਸ ਨੂੰ ਦੇਣ ਦੀ ਚਿੰਤਾ ਬੱਚਾ ਗੋਦ ਲੈਣ ਵਿੱਚੋਂ ਦਿਸਦੀ ਹੈ, ਜਿਸਨੂੰ ਉਹ ਵਿਅਰਥ ਹੀ ਆਸ ਲਗਾਈ ਬੈਠਾ ਹੈ ਕਿ ਅਗਲਾ ਵਾਰਿਸ ਬਣਨ ਦੀ ਆਗਿਆ ਮਿਲ ਜਾਵੇਗੀ।**

ਰਾਜਾ ਭੂਪ ਸਿੰਘ ਤੇ ਰਾਣੀ ਚੰਦ ਕੌਰ ਦੇ ਗੋਦ ਲਏ ਪੁੱਤਰ ਦਾ ਨਾਂ ਗੁਰਬਖਸ਼ ਸਿੰਘ ਸੀ। ਅੰਗਰੇਜ਼ੀ ਸਰਕਾਰ ਦੀ ਖੋਟੀ ਨੀਅਤ ਰੋਪੜ ਦੀ ਰਿਆਸਤ 'ਤੇ ਟਿਕੀ ਹੋਈ ਸੀ, ਉਹ ਸਿਰਫ ਮੌਕੇ ਦੀ ਤਾਕ ਵਿੱਚ ਕੋਈ ਕਾਰਨ ਭਾਲਦੀ ਸੀ। ਲਾਹੌਰ

ਦਰਬਾਰ ਨਾਲ ਰਾਜਾ ਭੂਪ ਸਿੰਘ ਦੀ ਗੂੜ੍ਹੀ ਸਾਂਝ ਸੀ। ਉਸ ਨੇ ੧੮੪੫-੪੬ ਈ: ਵਿੱਚ ਅੰਗਰੇਜ਼ਾਂ ਖਿਲਾਫ ਮਹਾਰਾਣੀ ਜਿੰਦਾਂ ਦੀ ਮਦਦ ਲਈ ਫ਼ੌਜ ਵੀ ਭੇਜੀ ਸੀ। ਅੰਗਰੇਜ਼ੀ ਸਰਕਾਰ ਨੂੰ ਕਾਰਨ ਮਿਲ ਗਿਆ, ਉਸ ਨੇ ਰਾਜੇ ਨੂੰ ਸਰਕਾਰ ਦਾ ਬਾਗੀ ਐਲਾਨ ਕੇ ਰੋਪੜ 'ਤੇ ਹਮਲਾ ਕਰ ਦਿੱਤਾ। ਦੋਨ੍ਹਾਂ ਪਾਸਿਆਂ ਦੇ ਅਨੇਕਾਂ ਸਿਪਾਹੀ ਮਾਰੇ ਗਏ, ਪਰ ਇਹ ਲੜਾਈ ਬਹੁਤੀ ਲੰਬੀ ਨਾ ਚੱਲੀ। ਛੇਤੀਂ ਹੀ ਰਾਜਾ ਭੂਪ ਸਿੰਘ ਨੂੰ ਗ੍ਰਿਫਤਾਰ ਕਰਕੇ ੧੮੪੬ ਵਿੱਚ ਆਪਣੀ ਰਿਆਸਤ ਰੋਪੜ ਤੋਂ ਦੂਰ ਸਹਾਰਨਪੁਰ ਜੇਲ੍ਹ 'ਚ ਬੰਦ ਕਰ ਦਿੱਤਾ। ਰਾਜੇ ਦੇ ਨੇੜੇ ਦੇ ਸਾਥੀ ਆਪਣੇ ਪਰਿਵਾਰਾਂ ਸਮੇਤ ਰੋਪੜ ਛੱਡ ਕੇ ਕਿਧਰੇ ਹੋਰ ਟਿਕਾਣਿਆਂ 'ਤੇ ਜਾ ਲੁਕੇ ਤੇ ਕਈਆਂ ਨੂੰ ਫੜ੍ਹ ਕੇ ਜੇਲ੍ਹਾਂ ਵਿੱਚ ਸੁੱਟਿਆ ਗਿਆ। ਰਾਣੀ ਚੰਦ ਕੌਰ 'ਤੇ ਇਹ ਬਿਪਤਾ ਦੇ ਝੱਖੜ ਆਣ ਝੁੱਲੇ। ਉਹ ਆਪਣੇ ਗੋਦ ਲਏ ਪੁੱਤਰ ਗੁਰਬਖਸ਼ ਸਿੰਘ ਨੂੰ ਆਪਣੇ ਨਾਲ ਲੈ ਕੇ ਬੂੜੀਆ ਰਿਆਸਤ (ਹਰਿਆਣਾ) 'ਚ ਆਪਣੀ ਭੈਣ ਕੋਲ ਚਲੀ ਗਈ।

## ਰਿਆਸਤ ਬੂੜੀਆ

ਆਖਰੀ ਵਾਰ ਸਰਹਿੰਦ ਫਤਹਿ ਤੋਂ ਤੁਰੰਤ ਬਾਅਦ ਭੰਗੀ ਮਿਸਲਾਂ ਵਿੱਚੋਂ ਤਿੰਨ ਸਰਦਾਰਾਂ ਨਾਨੂੰ ਸਿੰਘ, ਭਾਗ ਸਿੰਘ ਤੇ ਰਾਏ ਸਿੰਘ ਨੇ ੧੭੬੪ ਈ: ਵਿੱਚ ਬੂੜੀਆ ਕਿਲ੍ਹੇ 'ਤੇ ਕਬਜ਼ਾ ਕਰਕੇ ਇੱਥੇ ਸਿੱਖ ਰਿਆਸਤ ਕਾਇਮ ਕਰ ਦਿੱਤੀ। ਇਸ ਰਿਆਸਤ ਦਾ ਮਾਲਿਕ ਨਾਨੂੰ ਸਿੰਘ ਬਣਿਆ ਤੇ ਉਸ ਤੋਂ ਬਾਅਦ ਬੂੜੀਆ ਦੇ ੧੨੦ ਪਿੰਡਾਂ ਦਾ ਹੁਕਮਰਾਨ ਭਾਗ ਸਿੰਘ ਹੋਇਆ ਜੋ ੧੭੮੬ ਈ: ਨੂੰ ਚਲਾਣਾ ਕਰ ਗਿਆ। ਅੱਗੇ ਇਸ ਦਾ ਪੁੱਤਰ ਸ਼ੇਰ ਸਿੰਘ ਮਾਲਕ ਬਣਿਆ ਤੇ ਉਹ ੧੮੦੫ ਈ: ਨੂੰ ਪ੍ਰਲੋਕ ਚੱਲ ਵਸਿਆ। ਇਸਦੇ ਦੋ ਪੁੱਤਰ ਜੈਮਲ ਸਿੰਘ ਤੇ ਗੁਲਾਬ ਸਿੰਘ ਹੋਏ, ਇਨ੍ਹਾਂ ਵਿੱਚੋਂ ਗੁਲਾਬ ਸਿੰਘ ਰਿਆਸਤ ਦਾ ਮਾਲਿਕ ਬਣਿਆ। ਗੁਲਾਬ ਸਿੰਘ ਦੀ ਭਰ ਜਵਾਨੀ 'ਚ ੧੮੪੪ ਈ: ਨੂੰ ਮੌਤ ਹੋ ਗਈ ਤੇ ਏਸੇ ਸਾਲ ਹੀ ਇਸਦੀ ਰਾਣੀ (ਨਾਂ ਪਤਾ ਨਹੀਂ) ਦੀ ਕੁੱਖੋਂ ਜੀਵਨ ਸਿੰਘ ਪੁੱਤਰ ਪੈਦਾ ਹੋਇਆ ਜੋ ੧੮੯੩ ਈ: ਤੱਕ ਬੂੜੀਆ ਦਾ ਰਾਜਾ ਰਿਹਾ। ਇੱਥੇ ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਬੂੜੀਆ ਦਾ ਰਾਜਾ ਗੁਲਾਬ ਸਿੰਘ ਤੇ ਰੋਪੜ ਦਾ ਰਾਜਾ ਭੂਪ ਸਿੰਘ ਆਪਸ 'ਚ ਸਾਂਢੂ ਲੱਗਦੇ ਸੀ। ਗੁਲਾਬ ਸਿੰਘ ਦੇ ਘਰਵਾਲੀ ਸਰਦਾਰਨੀ, ਰਾਜਾ ਭੂਪ ਸਿੰਘ ਦੀ ਸਾਲੀ ਤੇ ਰਾਣੀ ਚੰਦ ਕੌਰ ਦੀ ਭੈਣ ਲੱਗਦੀ ਸੀ। ਉਸ ਵੇਲੇ ਇਹ ਦੋਵੇਂ ਹੀ ਭੈਣਾਂ ਬਹੁਤ ਦੁਖਿਆਰੀਆਂ ਸੀ। ਇੱਕ ਦਾ ਪਤੀ ਗੁਜ਼ਰ ਗਿਆ ਸੀ ਤੇ ਦੂਜੀ (ਚੰਦ ਕੌਰ) ਦਾ ਰਾਜ ਉੱਜੜ

ਗਿਆ। ਦੋਵੇਂ ਭੈਣਾਂ ਨੇ ਇੱਕ-ਦੂਜੀ ਦੇ ਗਲ ਲੱਗ ਕੇ ਰੋਂਦਿਆਂ ਤੇ ਹੌਂਸਲਾ ਦਿੰਦਿਆਂ ਹੋਇਆਂ ਦਿਨਾਂ ਤੋਂ ਮਹੀਨੇ ਤੇ ਸਾਲਾਂ ਦਾ ਸਮਾਂ ਦੁੱਖਾਂ ਦੀਆਂ ਪੰਡਾਂ ਚੁੱਕੀ ਲੰਘਾਇਆ। ਗੁਲਾਬ ਸਿੰਘ ਦੀ ਰਾਣੀ ਨੇ ਆਪਣੇ ਪੁੱਤਰ ਜੀਵਨ ਸਿੰਘ ਦੇ ਰਾਜ-ਭਾਗ ਦਾ ਅਨੰਦ ਮਾਣਿਆ ਪਰ ਰਾਣੀ ਚੰਦ ਕੌਰ ਦੇ ਭਾਗਾਂ 'ਚ ਮੁੜਕੇ ਰੋਪੜ ਵਾਲੇ ਦਿਨ ਨਾ ਆਏ। ਅਖੀਰਲੇ ਸਮੇਂ ਰਾਣੀ ਚੰਦ ਕੌਰ ਨੂੰ ਲਕਵੇ (ਅਧਰੰਗ) ਦੀ ਬਿਮਾਰੀ ਨੇ ਗ੍ਰਸ ਲਿਆ ਤੇ ਉਸਦੀ ਮੌਤ ਬੂੜੀਆ 'ਚ ਹੋ ਗਈ। ਗੁਲਾਬ ਸਿੰਘ ਦੀ ਰਾਣੀ ਅਤੇ ਰਾਣੀ ਚੰਦ ਕੌਰ ਇਹ ਦੋਵੇਂ ਭੈਣਾਂ ਕਿਸੇ ਸਰਦਾਰ ਘਰਾਣੇ ਦੀਆਂ ਧੀਆਂ ਸਨ।

## ਗੁਰਬਖਸ਼ ਸਿੰਘ

ਗੋਦ ਲਿਆ ਪੁੱਤਰ ਗੁਰਬਖਸ਼ ਸਿੰਘ ਜਦੋਂ ਆਪਣੀ ਮਾਂ ਚੰਦ ਕੌਰ ਨਾਲ ਬੂੜੀਆ ਆਇਆ ਸੀ ਤਾਂ ਉਹ ਅਜੇ ਨਾਬਾਲਗ ਸੀ। ਇੱਥੇ ਹੀ ਉਹ ਜਵਾਨ ਹੋਇਆ ਤੇ ਉਸਦਾ ਵਿਆਹ ਬੈਰਸਾਲ (ਹਰਿਆਣਾ) ਦੇ ਸਿੱਖ ਜਗੀਰਦਾਰ ਘਰਾਣੇ 'ਚ ਸਰਦਾਰ ਜਸਵੰਤ ਸਿੰਘ ਦੀ ਧੀ ਬੀਬੀ ਪ੍ਰਤਾਪ ਕੌਰ ਨਾਲ ਹੋਇਆ। ਇਸ ਦੀ ਕੁੱਖੋਂ ਦੋ ਪੁੱਤਰਾਂ ਨੇ ਜਨਮ ਲਿਆ - ਗੰਗਾ ਸਿੰਘ ਤੇ ਜਮਨਾ ਸਿੰਘ। ਬੂੜੀਆ ਦੇ ਸਰਦਾਰ ਰਾਜਾ ਗੁਲਾਬ ਸਿੰਘ ਦੇ ਭਰਾ ਜੈਮਲ ਸਿੰਘ ਦੀ ਪਤਨੀ ਅਤੇ ਬੀਬੀ ਪ੍ਰਤਾਪ ਕੌਰ ਸਕੀਆਂ ਭੈਣਾਂ ਸਨ। ਜੈਮਲ ਸਿੰਘ ਦੀ ਪਤਨੀ ਦੀ ਕੁੱਖ ਨੂੰ ਭਾਗ ਨਾ ਲੱਗੇ ਤਾਂ ਉਸ ਨੇ ਆਪਣੀ ਭੈਣ ਦੇ ਛੋਟੇ ਪੁੱਤਰ ਜਮਨਾ ਸਿੰਘ ਨੂੰ ਗੋਦ ਲੈ ਲਿਆ। ਇਹ ਖੁਸ਼ੀ ਬਹੁਤੇ ਸਾਲ ਕਾਇਮ ਨਾ ਰਹੀ। ਜਮਨਾ ਸਿੰਘ ੧੫ ਕੁ ਸਾਲ ਦੀ ਉਮਰ 'ਚ ਅਚਾਨਕ ਹੀ ਚਲਾਣੇ ਕਰ ਗਿਆ। ਗੁਰਬਖਸ਼ ਸਿੰਘ ਤੇ ਉਸਦੀ ਪਤਨੀ ਬੀਬੀ ਪ੍ਰਤਾਪ ਕੌਰ ਦਾ ਆਖਰੀ ਸਮਾਂ ਬੂੜੀਆ 'ਚ ਰਹਿੰਦੇ ਹੋਏ ਬਤੀਤ ਹੋਇਆ।

## ਗੰਗਾ ਸਿੰਘ

ਗੁਰਬਖਸ਼ ਸਿੰਘ ਦਾ ਵੱਡਾ ਪੁੱਤਰ ਗੰਗਾ ਸਿੰਘ ਆਪਣੇ ਨਾਨਕੇ ਪਰਿਵਾਰ ਬੈਰਸਾਲ ਚਲਾ ਗਿਆ। ਇਸ ਦੇ ਨਾਨਾ ਜਸਵੰਤ ਸਿੰਘ ਨੇ ਇਸਨੂੰ ਅਗਲਾ ਵਾਰਿਸ ਨੀਯਤ ਕਰ ਦਿੱਤਾ ਕਿਉਂਕਿ ਉਨ੍ਹਾਂ ਦੇ ਦੋ ਬੇਟੀਆਂ ਤੋਂ ਬਿਨਾ ਹੋਰ ਕੋਈ ਔਲਾਦ ਨਹੀਂ ਸੀ। ਗੰਗਾ ਸਿੰਘ ਉੱਥੇ ਹੀ ਜਵਾਨ ਹੋਇਆ ਤੇ ਵਿਆਹਿਆ ਗਿਆ। ਉਹ ਆਪਣੇ ਪਰਿਵਾਰ ਸਮੇਤ ਬੈਰਸਾਲ ਦੇ ਕਿਲ੍ਹੇ 'ਚ ਰਿਹਾਇਸ਼ ਰੱਖਦਾ ਸੀ। ਅੰਗਰੇਜ਼ੀ ਸਰਕਾਰ ਵੱਲੋਂ ਉਸ ਨੂੰ ਛੇ ਮਹੀਨੇ ਤੱਕ ਮੁਜ਼ਰਿਮ ਨੂੰ ਸਜ਼ਾ ਦੇਣ ਦਾ ਹੱਕ ਦਿੱਤਾ ਹੋਇਆ ਸੀ, ਜਿਸ ਤਹਿਤ ਉਹ ਕਚਹਿਰੀ ਲਗਾ ਕੇ ਬੈਠਿਆ ਕਰਦਾ ਸੀ। ਸ਼ਿਕਾਰ ਖੇਡਣ ਦੇ

ਸ਼ੌਕੀਨ ਨੇ ਇੱਕ ਹਥਣੀ ਤੇ ਕਈ ਘੋੜੇ-ਘੋੜੀਆਂ ਵੀ ਰੱਖੇ ਹੋਏ ਸਨ। ਮਰਦ ਲੋਕ ਘੋੜੇ ਦੀ ਸਵਾਰੀ ਕਰਦੇ ਤੇ ਔਰਤਾਂ ਬੈਲ-ਗੱਡੀ 'ਚ ਜਾਇਆ ਕਰਦੀਆਂ ਸੀ। ਪਰਿਵਾਰ ਦੇ ਮੈਂਬਰਾਂ ਤੇ ਨੌਕਰਾਂ ਸਮੇਤ ਕਿਲ੍ਹੇ 'ਚ ਹਰ ਰੋਜ਼ ਸੌ ਤੋਂ ਜ਼ਿਆਦਾ ਜਾਣਿਆਂ ਦਾ ਖਾਣਾ ਤਿਆਰ ਹੁੰਦਾ। ਜ਼ਿਆਦਾਤਰ ਸ਼ਿਕਾਰ ਦਾ ਮਾਸ ਹੀ ਭੋਜਨ 'ਚ ਵਰਤਿਆ ਜਾਂਦਾ। ਗੰਗਾ ਸਿੰਘ ਕੋਲ ੪੫੦ ਏਕੜ ਜ਼ਮੀਨ ਸੀ ਤੇ ਉਸਨੇ ਸ੍ਰੀ ਅੰਮ੍ਰਿਤਸਰ ਤੋਂ ਮਰੂਸੀਆਂ (ਕਿਸਾਨਾਂ) ਨੂੰ ਲਿਆ ਕੇ ਪਿੰਡ ਬੀੜ ਮਾਜਰਾ ਵਸਾਇਆ। ਜਗੀਰਦਾਰਾਂ ਦੀਆਂ ਜ਼ਮੀਨਾਂ 'ਤੇ ਖੇਤੀ ਕਰਨ ਵਾਲਿਆਂ ਨੂੰ ਮਰੂਸੀ ਕਿਹਾ ਜਾਂਦਾ ਸੀ। ਜਦੋਂ ਅੰਗਰੇਜ਼ੀ ਕਾਨੂੰਨ ਤਹਿਤ ਮਰੂਸੀਆਂ ਦੇ ਨਾਂ ਜ਼ਮੀਨ ਹੋਣ ਲੱਗੀ ਤਾਂ ਏਸੇ ਡਰ ਤੋਂ ਗੰਗਾ ਸਿੰਘ ਨੇ ੨੨੦੦ ਬਿੱਘਾ ੯੯੦੦ ਰੁਪਏ 'ਚ ਵਾਹੀ ਕਰਨ ਵਾਲੇ ਕਿਸਾਨਾਂ ਨੂੰ ਵੇਚ ਦਿੱਤਾ। ਉਸ ਨੇ ਕਈ ਬਿੱਘੇ ਗਰੀਬਾਂ ਨੂੰ ਦਾਨ ਵੀ ਕੀਤੇ। ਗੰਗਾ ਸਿੰਘ ਗੁਰੂ ਘਰ ਨੂੰ ਮੰਨਦਾ-ਪੂਜਦਾ ਵੀ ਸੀ। ਉਸ ਦਾ ਅੰਤਿਮ ਸਮਾਂ ਬੈਰਸਾਲ ਦੇ ਕਿਲ੍ਹੇ 'ਚ ਬਤੀਤ ਹੋਇਆ। ਜਿਹੜੇ ਹੁਕਮਰਾਨ ਅੰਗਰੇਜ਼ੀ ਹਕੂਮਤ ਦੀ ਅਧੀਨਗੀ ਕਬੂਲਦੇ ਸੀ, ਅੰਗਰੇਜ਼ ਸਰਕਾਰ ਉਨ੍ਹਾਂ ਨੂੰ ਆਪਣੀ ਨਿਗਰਾਨੀ ਹੇਠ ਹਕੂਮਤ ਕਰਨ ਦੇ ਕੁੱਝ ਅਧਿਕਾਰ ਦੇ ਦਿੰਦੀ ਸੀ। ਅੰਗਰੇਜ਼ੀ ਸਰਕਾਰ ਦੀ ਸਹਿਮਤੀ ਨਾਲ ਹੀ ਸ: ਜਸਵੰਤ ਸਿੰਘ ਆਪਣੇ ਦੋਹਤੇ ਗੰਗਾ ਸਿੰਘ ਨੂੰ ਬੈਰਸਾਲ ਦਾ ਮੁੱਖੀ ਨੀਯਤ ਕਰ ਸਕਿਆ ਸੀ। ਉਨੀਵੀਂ ਸਦੀ ਦੀ ਲਿਖਤ **ਪੰਜਾਬ ਦੀ ਸੈਰ** ਨਾਂ ਦੀ ਪੁਸਤਕ 'ਚ ਬੈਰਸਾਲ ਦੇ ਸਰਦਾਰ ਨੂੰ ਅੰਗਰੇਜ਼ੀ ਸਰਕਾਰ ਵੱਲੋਂ ਦਿੱਤੇ ਖਿਤਾਬ ਦਾ ਜ਼ਿਕਰ ਇਸ ਤਰ੍ਹਾਂ ਹੈ -

**ਬੀਰਸਾਲ (ਬੈਰਸਾਲ) ਸਰਦਾਰ ਜਸਵੰਤ ਸਿੰਘ - ਸਰਦਾਰ ਸਾਹਿਬ ਮਿਹਰਵਾਨ, ਸਲਾਮਤ। ਬਾਅਦ ਸ਼ੌਕ ਮੁਲਾਕਾਤ ਮਸਹੂਦਿ ਖਾਤਰ ਬਾਦ।**

## ਗੰਗਾ ਸਿੰਘ ਦੀ ਉਲਾਦ

ਗੰਗਾ ਸਿੰਘ ਦੀ ਪਤਨੀ ਦਾ ਨਾਂ ਨਹੀਂ ਮਿਲ ਸਕਿਆ ਜਿਸਦੀ ਕੁੱਖੋਂ ਤਿੰਨ ਪੁੱਤਰਾਂ ਨੇ ਜਨਮ ਲਿਆ - ਗੁਰਬਚਨ ਸਿੰਘ, ਪ੍ਰੀਤਮ ਸਿੰਘ ਤੇ ਪ੍ਰਿਤਪਾਲ ਸਿੰਘ। ਸਭ ਤੋਂ ਵੱਡਾ ਗੁਰਬਚਨ ਸਿੰਘ ਸੀ ਜੋ ਕਰਤਾਰ ਕੌਰ ਨਾਲ ਵਿਆਹਿਆ ਗਿਆ। ਇਨ੍ਹਾਂ ਦੇ ਕੋਈ ਵੀ ਔਲਾਦ ਨਾ ਹੋਈ। ਕਰਤਾਰ ਕੌਰ ਗੁਰੂ ਘਰ ਦੀ ਬਹੁਤ ਹੀ ਪ੍ਰੀਤਵਾਨ ਸੀ। ਉਸ ਨੇ ਬਹੁਤ ਸਾਰੇ ਲੋਕਾਂ ਨੂੰ ਆਪਣੇ ਖਰਚੇ 'ਤੇ ਗੁਰ ਅਸਥਾਨਾਂ ਦੀ ਯਾਤਰਾ ਕਰਵਾਈ ਤੇ ਕਈ ਗੁਰਦੁਆਰਿਆਂ ਦੀ ਸੇਵਾ 'ਚ ਵੀ ਖਰਚ ਕੀਤਾ।

ਗੁਰਬਚਨ ਸਿੰਘ ਨੇ ਬੈਰਸਾਲ 'ਚ ਆਖਰੀ ਸਮਾਂ ਬਤੀਤ ਕੀਤਾ ਤੇ ਇਸ ਤੋਂ ਕਈ ਸਾਲਾਂ ਬਾਅਦ ਕਰਤਾਰ ਕੌਰ ੧੯੭੭ ਈ: ਨੂੰ ਇੱਥੇ ਹੀ ਪ੍ਰਲੋਕ ਗਮਨ ਕਰ ਗਈ। ਪ੍ਰੀਤਮ ਸਿੰਘ ਦੇ ਚਾਰ ਪੁੱਤਰ ਸਨ - ਰਜਿੰਦਰ ਸਿੰਘ, ਰੁਪਿੰਦਰ ਸਿੰਘ, ਗੁਲਜ਼ਾਰ ਸਿੰਘ ਤੇ ਸ਼ਮਸ਼ੇਰ ਸਿੰਘ। ਇਹ ਸਾਰੇ ਹੀ ਪਰਿਵਾਰ ਅਮਰੀਕਾ-ਕੈਨੇਡਾ 'ਚ ਵਸਦੇ ਹਨ। ਇਨ੍ਹਾਂ ਵਿੱਚੋਂ ਰਜਿੰਦਰ ਸਿੰਘ ੪੦ ਸਾਲ ਸਰਬਸੰਮਤੀ ਨਾਲ ਬੈਰਸਾਲ ਦਾ ਸਰਪੰਚ ਬਣਿਆ ਤੇ ਬਲਾਕ ਨੀਲੋ ਖੇੜੀ ਮਿਉਂਸੀਪਲ ਕੌਂਸਲ ਦਾ ਚੇਅਰਮੈਨ ਵੀ ਰਿਹਾ। ਉਹ ਸ਼ਰਾਬ ਪੀਣ ਦਾ ਬਹੁਤ ਆਦੀ ਸੀ ਜਿਸ ਕਾਰਨ ੧੯੯੭ ਈ: ਨੂੰ ਉਸ ਦੀ ਮੌਤ ਹੋ ਗਈ। ਇਸ ਦਾ ਭਰਾ ਰੁਪਿੰਦਰ ਸਿੰਘ ਵੀ ਜੀਵਤ ਨਹੀਂ ਹੈ।

## ਪ੍ਰਿਤਪਾਲ ਸਿੰਘ

ਪ੍ਰਿਤਪਾਲ ਸਿੰਘ ਦੀ ਪਤਨੀ ਦਾ ਨਾਂ ਬਲਵੰਤ ਕੌਰ ਸੀ। ਕਰਤਾਰ ਕੌਰ ਅਤੇ ਬਲਵੰਤ ਕੌਰ ਸਕੀਆਂ ਭੈਣਾਂ ਸਨ। ਇਨ੍ਹਾਂ ਦਾ ਪੇਕਾ ਪਿੰਡ ਸਾਨੀਪੁਰ, ਨੇੜੇ ਸਰਹਿੰਦ, ਤਹਿਸੀਲ-ਜਿਲ੍ਹਾ ਫਤਹਿਗੜ੍ਹ ਸਾਹਿਬ (ਪੰਜਾਬ) ਸੀ। ਬਲਵੰਤ ਕੌਰ ਦੀ ਕੁੱਖੋਂ ਚਾਰ ਪੁੱਤਰਾਂ ਨੇ ਜਨਮ ਲਿਆ - ਹਰਦਿਆਲ ਸਿੰਘ, ਗੁਰਨਾਮ ਸਿੰਘ, ਬਲਵੀਰ ਸਿੰਘ ਤੇ ਹਰਭਜਨ ਸਿੰਘ। ਇਨ੍ਹਾਂ ਵਿੱਚੋਂ ਹਰਦਿਆਲ ਸਿੰਘ ਪਿੰਡ ਨੀਲੋ ਖੇੜੀ ਤੇ ਬਾਕੀ ਤਿੰਨ ਭਰਾਵਾਂ ਦੇ ਪਰਿਵਾਰ ਅਮਰੀਕਾ-ਕੈਨੇਡਾ 'ਚ ਵਸਦੇ ਹਨ।

## ਹਰਦਿਆਲ ਸਿੰਘ

ਪ੍ਰਿਤਪਾਲ ਸਿੰਘ ਦੇ ਸਭ ਤੋਂ ਵੱਡੇ ਪੁੱਤਰ ਹਰਦਿਆਲ ਸਿੰਘ (ਜਨਮ ੧੪ ਜੁਲਾਈ, ੧੯੩੪ ਈ:) ਹਨ। ਇਨ੍ਹਾਂ ਦੀ ਪਤਨੀ ਦਾ ਨਾਂ ਸੁਰਜੀਤ ਕੌਰ (ਉਮਰ ੮੦ ਸਾਲ) ਹੈ। ਇਹ ਦੋਵੇਂ ਪਿੰਡ ਨੀਲੋ ਖੇੜੀ ਰਹਿੰਦੇ ਹਨ। ਇਹ ਆਪਣੇ ਪਰਿਵਾਰ ਸਮੇਤ ਬੈਰਸਾਲ ਦੇ ਕਿਲ੍ਹੇ ਵਿੱਚੋਂ ੧੯੯੭ ਈ: ਨੂੰ ਨੀਲੋ ਖੇੜੀ ਆ ਗਏ ਸਨ। ਇਨ੍ਹਾਂ ਦੀ ਸੰਤਾਨ ਇੱਕ ਪੁੱਤਰ ਜਸਪਾਲ ਸਿੰਘ ਵਿਰਕ (੪੨) ਅਤੇ ਇੱਕ ਧੀ ਪਰਮਜੀਤ ਕੌਰ (੩੮) ਹੈ। ਜਸਪਾਲ ਸਿੰਘ ਆਪਣੇ ਸਹੁਰੇ ਪਰਿਵਾਰ 'ਚ ਲਾਡਵਾ (ਹਰਿਆਣਾ) ਰਹਿੰਦਾ ਹੈ ਤੇ ਉਸਦਾ ਇਕਲੌਤਾ ਪੁੱਤਰ ਅਮਨਦੀਪ ਸਿੰਘ ਵਿਰਕ (੨੨) ਅਸਟਰੇਲੀਆ 'ਚ ਜਾ ਵਸਿਆ ਹੈ। ਅਮਨਦੀਪ ਦੀ ਸ਼ਾਦੀ ਹੋ ਚੁੱਕੀ ਹੈ, ਅੱਗੇ ਉਸਦਾ ਇੱਕ ਸਾਲ ਦਾ ਪੁੱਤਰ ਜੈਕਬ ਤਾਜ ਵਿਰਕ ਹੈ। ਪਰਮਜੀਤ ਕੌਰ ਆਪਣੇ ਪਤੀ ਤੋਂ ਅਲੱਗ ਹੋ ਕੇ ਨੀਲੋ ਖੇੜੀ ਰਹਿ ਕੇ ਆਪਣੇ ਜੀਵਨ ਦੇ ਪੰਧ ਨੂੰ ਤਹਿ

ਕਰ ਰਹੀ ਹੈ। ਇਸ ਦੀ ਬੇਟੀ ਸਿਮਰਨਜੋਤ ਕੌਰ (੧੮) ਅਤੇ ਬੇਟਾ ਗੁਰਨੂਰ ਸਿੰਘ (੧੨) ਵੀ ਇਸ ਦੇ ਨਾਲ ਰਹਿੰਦੇ ਹਨ। ਉਪਰੋਕਤ ਮੈਂਬਰਾਂ ਵਿੱਚੋਂ ਸ: ਹਰਦਿਆਲ ਸਿੰਘ ਹੀ ਸਿੱਖ-ਸਰਦਾਰ ਹਨ। ਅੱਗੇ ਇਨ੍ਹਾਂ ਦੇ ਬੇਟੇ ਅਤੇ ਬੇਟੀ ਦੀ ਵੰਸ਼ ਕੇਸਾਧਾਰੀ ਨਹੀਂ ਹੈ।

ਬੈਰਸਾਲ ਦੇ ਕਿਲ੍ਹੇ ਵਾਲੀ ਜ਼ਮੀਨ ਆਮ ਲੋਕਾਂ ਨੇ ਖਰੀਦ ਉੱਥੇ ਮਕਾਨ ਉਸਾਰ ਲਏ ਨੇ ਤੇ ਵਿਰਕ ਸਰਦਾਰਾਂ ਦੀ ਅਜੇ ਵੀ ੧੨੦ ਏਕੜ ਜ਼ਮੀਨ ਉੱਥੇ ਹੈ, ਜਿਸਦਾ ਉਹ ਠੇਕਾ ਲੈਂਦੇ ਹਨ। ਹਰਦਿਆਲ ਸਿੰਘ ਦੇ ਹਿੱਸੇ ੧੫ ਏਕੜ ਆਉਂਦੇ ਨੇ ਜੋ ਉਸਨੇ ਠੇਕੇ 'ਤੇ ਦਿੱਤੇ ਹੋਏ ਨੇ। ਗੁਰਬਾਣੀ ਦੇ ਪ੍ਰੀਤਵਾਨ ਅੰਗਰੇਜ਼ੀ, ਹਿੰਦੀ, ਉਰਦੂ ਤੇ ਪੰਜਾਬੀ ਪੜ੍ਹ ਲੈਣ ਵਾਲੇ ਹਰਦਿਆਲ ਸਿੰਘ ਦਸ ਜਮਾਤਾਂ ਪਾਸ ਹਨ। ਉਸ ਨੇ ਆਪਣੀ ਛੋਟੀ ਜਿਹੀ ਡਾਇਰੀ 'ਚ ਆਪਣੇ ਪੁਰਖਿਆਂ ਦੇ ਵੇਰਵੇ ਉਰਦੂ 'ਚ ਲਿਖੇ ਹੋਏ ਨੇ ਜਿਨ੍ਹਾਂ ਤੋਂ ਪੜ੍ਹ ਕੇ ਉਹ ਸਾਨੂੰ ਦੱਸਦਾ ਰਿਹਾ। ਉਸ ਦੀ ਉਰਦੂ ਦੀ ਲਿਖਤ ਨੂੰ ਇਤਿਹਾਸ ਦੀ ਕਸੌਟੀ ਨਾਲ ਸੋਧ ਕੇ ਉਪਰੋਕਤ ਇਤਿਹਾਸ ਲਿਖਿਆ ਹੈ। ਮਿਤੀ ੦੮ ਅਕਤੂਬਰ, ੨੦੧੭ ਦਿਨ ਐਤਵਾਰ ਨੂੰ ਸ: ਹਰਦਿਆਲ ਸਿੰਘ ਤੇ ਸੁਰਜੀਤ ਕੌਰ ਅਤੇ ਇਨ੍ਹਾਂ ਦੀ ਬੇਟੀ ਪਰਮਜੀਤ ਕੌਰ ਨਾਲ ਮੁਲਾਕਾਤ ਹੋਈ। ਇਨ੍ਹਾਂ ਨੇ ਸਾਨੂੰ ਬਹੁਤ ਹੀ ਸਹਿਯੋਗ ਦਿੱਤਾ ਤੇ ਆਪਣਿਆਂ ਵਾਂਗ ਸਨਮਾਨਿਆ। ਜਸਪਾਲ ਸਿੰਘ ਨਾਲ ਫੋਨ 'ਤੇ ਸਹਿਯੋਗ ਮਿਲਦਾ ਰਿਹਾ। ਮੇਰੇ (ਲੇਖਕ) ਹਿਰਦੇ ਅੰਦਰ ਸਿੱਖ ਰਾਜਾ ਭੂਪ ਸਿੰਘ ਦੇ ਵੰਸ਼ਜਾਂ ਨੂੰ ਢੂੰਡਣ ਦੀ ਕਈ ਵਰ੍ਹਿਆਂ ਤੋਂ ਤਾਂਘ ਲੱਗੀ ਹੋਈ ਸੀ ਜੋ ਅੱਜ ਪੂਰੀ ਹੋਈ ਹੈ। ਇਸ ਦਿਨ ਕੁਲਦੀਪ ਸਿੰਘ ਬਾਈ ਖਜੂਰਲਾ ਤੇ ਅਮਰੀਕ ਸਿੰਘ ਵਕੀਲ, ਸਰਬਜੀਤ ਸਿੰਘ ਡੀ. ਪੀ. ਟੀਚਰ, ਪਿੰਡ ਚੱਕ ਢੇਰਾ ਵੀ ਮੇਰੇ ਨਾਲ ਸਨ।

## ਰਾਜਾ ਭੂਪ ਸਿੰਘ ਦਾ ਅੰਤਿਮ ਸਮਾਂ

ਸਹਾਰਨਪੁਰ ਯੂ. ਪੀ. ਵਿੱਚ ਜਿੱਥੇ ਰਾਜਾ ਭੂਪ ਸਿੰਘ ਨੂੰ ਕੈਦ ਕਰਕੇ ਰੱਖਿਆ ਗਿਆ, ਉਹ ਇੱਕ ਕਿਲ੍ਹਾ ਸੀ। ਸਤਾਰਵੀਂ ਸਦੀ 'ਚ ਏਥੇ ਮੁਗਲ ਸਲਤਨਤ ਦਾ ਪੂਰਾ ਜ਼ੋਰ ਸੀ ਤੇ ਸਰਹਿੰਦ ਵਾਂਗ ਸਹਾਰਨਪੁਰ ਦੇ ਅਧੀਨ ਵੀ ੨੮ ਪਰਗਣੇ (ਜਿਲ੍ਹੇ) ਆਉਂਦੇ ਸਨ। ਸਰਹਿੰਦ ਜਿੱਤਣ ਤੋਂ ਬਾਅਦ ਬੰਦਾ ਸਿੰਘ ਬਹਾਦਰ ਨੇ ੧੨ ਜੂਨ, ੧੭੧੦ ਈ: ਨੂੰ ਸਹਾਰਨਪੁਰ ਦਾ ਕਿਲ੍ਹਾ ਫਤਹਿ ਕਰਕੇ ਇੱਥੇ ਸਿੱਖਾਂ ਦੀ ਧਾਂਕ ਜਮਾਈ। ਉਸ ਵੇਲੇ ਏਥੋਂ ਦਾ ਫੌਜਦਾਰ ਅਲੀ ਮੁਹੰਮਦ ਖਾਨ ਸੀ ਜੋ ਹਮਲਾ ਹੋਣ ਤੋਂ ਪਹਿਲਾਂ ਹੀ ਆਪਣੇ ਪਰਿਵਾਰ ਸਮੇਤ ਮਾਲ-ਅਸਬਾਬ ਲੈ ਕੇ ਦਿੱਲੀ ਨੂੰ ਨੱਠ ਗਿਆ।

ਸਿੰਘਾਂ ਦਾ ਜ਼ੋਰ ਘਟਣ ਨਾਲ ਮੁੜ ਛੇਤੀ ਹੀ ਏਥੇ ਮੁਗਲ ਹਕੂਮਤ ਨੇ ਪੈਰ ਪਸਾਰ ਲਏ ਤੇ ਉਹ ਕਿਲ੍ਹੇ 'ਤੇ ਕਾਬਜ਼ ਹੋ ਗਏ। ਅਠਾਰਵੀਂ ਸਦੀ ਦੇ ਆਰੰਭ 'ਚ ਇਹ ਕਿਲ੍ਹਾ ਅੰਗਰੇਜ਼ੀ ਸਰਕਾਰ ਨੇ ਆਪਣੇ ਅਧੀਨ ਕਰ ਲਿਆ। ਇਸ ਤੋਂ ਅਗਲੇਰੇ ਸਾਲਾਂ ਦੌਰਾਨ ਇਸ ਕਿਲ੍ਹੇ ਨੂੰ ਅੰਗਰੇਜ਼ਾਂ ਵੱਲੋਂ ਜੇਲ੍ਹ ਦੇ ਤੌਰ 'ਤੇ ਕੈਦੀਆਂ ਨੂੰ ਰੱਖਣ ਲਈ ਵਰਤਿਆ ਜਾਣ ਲੱਗਾ। ਇਸ ਵਿੱਚ ਉਹ ਖਾਸ ਬਾਗੀ ਕੈਦੀ ਹੀ ਰੱਖੇ ਜਾਂਦੇ ਜੋ ਕਿਸੇ ਰਿਆਸਤ ਦੇ ਰਾਜੇ ਜਾਂ ਜਗੀਰਦਾਰ ਹੁੰਦੇ ਸਨ। ਰਾਜਾ ਭੂਪ ਸਿੰਘ ਵੀ ਅੰਗਰੇਜ਼ਾਂ ਲਈ ਵਿਸ਼ੇਸ਼ ਬਾਗੀ ਸੀ, ਇਸ ਲਈ ਉਸ ਨੂੰ ਰੋਪੜ ਤੋਂ ਦੂਰ ਏਥੇ ਇਸ ਕਿਲ੍ਹੇ 'ਚ ਸਖਤ ਪਹਿਰੇ ਹੇਠ ਰੱਖਿਆ ਗਿਆ। ਅੰਮ੍ਰਿਤਧਾਰੀ ਗੁਰਸਿੱਖ ਰਾਜਾ ਭੂਪ ਸਿੰਘ ਨੂੰ ਜਦੋਂ ੧੮੪੬ ਈ: ਨੂੰ ਜੇਲ੍ਹ 'ਚ ਬੰਦ ਕੀਤਾ ਗਿਆ ਤਾਂ ਉਸ ਵੇਲੇ ਉਸ ਦੀ ਉਮਰ ੫੦ ਸਾਲਾਂ ਤੋਂ ਉੱਪਰ ਸੀ। ਉਹ ਘੁਟਨ ਭਰੀ ਜ਼ਿੰਦਗੀ ਦੇ ਪੰਧ ਨੂੰ ਗੁਰਬਾਣੀ ਦੇ ਆਸਰੇ ਨਿਬੇੜਦਾ ਹੋਇਆ ੧੮੫੧ ਈ: ਦੇ ਨੇੜੇ ਏਥੇ ਹੀ ਚਲਾਣੇ ਕਰ ਗਿਆ। ਉਸ ਦਾ ਸਸਕਾਰ ਸਰਕਾਰੀ ਅਫਸਰਾਂ ਦੀ ਨਿਗਰਾਨੀ ਹੇਠ ਕਿਲ੍ਹੇ ਦੇ ਅੰਦਰ ਹੀ ਕਰ ਦਿੱਤਾ ਗਿਆ। ਰਾਜਾ ਭੂਪ ਸਿੰਘ ਦੇ ਨਾਲ ਉਸਦੇ ਮੁੱਖ ਸਲਾਹਕਾਰ ਅਤੇ ਰਾਜ ਗ੍ਰੰਥੀ ਭਾਈ ਬਿਸ਼ਨ ਸਿੰਘ ਅਤੇ ਉਸਦੇ ਭਰਾ ਫਤਹਿ ਸਿੰਘ ਨੂੰ ਵੀ ਕੈਦ ਕੀਤਾ ਗਿਆ ਸੀ। ਫਤਹਿ ਸਿੰਘ ਦੀ ਸਿਹਤ ਖਰਾਬ ਹੋਣ ਕਾਰਨ ਉਸਦੀ ਮੌਤ ਵੀ ਜੇਲ੍ਹ 'ਚ ਹੀ ਹੋ ਗਈ। ਬਿਸ਼ਨ ਸਿੰਘ ਆਪਣੇ ਰਾਜੇ ਭੂਪ ਸਿੰਘ ਅਤੇ ਭਰਾ ਨਾਲੋਂ ਵਿੱਛੜ ਕੇ ਇਕੱਲਾ ਰਹਿ ਗਿਆ। ਉਹ ਕਿਸੇ ਤਰੀਕੇ ਤਹਿਤ ਪੰਜ ਸਾਲਾਂ ਦੀ ਨਜ਼ਰਬੰਦੀ ਤੋਂ ਬਾਅਦ ੧੮੫੧ ਈ: ਨੂੰ ਜੇਲ੍ਹ 'ਚੋਂ ਬਾਹਰ ਆਉਣ 'ਚ ਸਫਲ ਹੋ ਗਿਆ। ਜਦੋਂ ਉਹ ਵਾਪਿਸ ਰੋਪੜ ਆਇਆ ਤਾਂ ਉਸਦਾ ਧਨ-ਦੌਲਤ ਤੇ ਜ਼ਮੀਨ ਸਭ ਕੁੱਝ ਅੰਗਰੇਜ਼ ਸਰਕਾਰ ਨੇ ਲੁੱਟ ਲਿਆ ਸੀ। ਉਸ ਨੇ ਮੁੜ ਜ਼ਿੰਦਗੀ ਨੂੰ ਲੀਹੇ ਪਾਇਆ ਤੇ ਗ੍ਰੰਥੀ ਬਾਗ ਵਿੱਚ ਗੁਰਬਾਣੀ ਦੀ ਸੰਥਿਆ ਅਤੇ ਕਥਾ ਦਾ ਪ੍ਰਵਾਹ ਆਰੰਭਿਆ। ਉਹ ੮੧ ਸਾਲ ਦੀ ਉਮਰ ਭੋਗ ਕੇ ੨੭ ਜੂਨ, ੧੮੯੦ ਈ: ਨੂੰ ਇੱਥੇ ਹੀ ਚਲਾਣਾ ਕਰ ਗਏ। ਮੌਜੂਦਾ ਸਮੇਂ 'ਚ ਭਾਈ ਬਿਸ਼ਨ ਸਿੰਘ ਦੀ ਵੰਸ਼ ਵਿੱਚੋਂ ਦੋ ਕੁ ਪਰਿਵਾਰ ਮੁਹੱਲਾ ਗ੍ਰੰਥੀ ਬਾਗ. ਰੋਪੜ 'ਚ ਵਸਦੇ ਹਨ।

ਅੰਗਰੇਜ਼ਾਂ ਵੱਲੋਂ ਕਿਲ੍ਹੇ ਅੰਦਰ ਬਣਾਈ ਹੋਈ ਜੇਲ੍ਹ ਮੌਜੂਦਾ ਸਮੇਂ ਦੀ ਇਹ ਸਹਾਰਨਪੁਰ ਦੀ ਜਿਲ੍ਹਾ ਜੇਲ੍ਹ ਹੈ। ਅਕਤੂਬਰ, ੨੦੧੭ ਈ: ਨੂੰ ਭਾਰਤੀਯ ਪੁਰਾਤੱਤਵ ਵਿਭਾਗ ਨੇ ਇਸ ਜੇਲ੍ਹ ਨੂੰ ਖਾਲੀ ਕਰਨ ਲਈ ਜੇਲ੍ਹ ਅਧਿਕਾਰੀਆਂ ਨੂੰ ਨੋਟਿਸ ਜਾਰੀ ਕੀਤਾ ਹੈ ਤਾਂ ਕਿ ਇਸ ਨੂੰ ਪੁਰਾਤਨ ਸਮਾਰਕ ਵਜੋਂ ਸੰਭਾਲਿਆ ਜਾ ਸਕੇ। ਗੁਰੂ ਪਾਤਸ਼ਾਹ ਜੀ ਕ੍ਰਿਪਾ ਕਰਨ, ਇਹ ਜੇਲ੍ਹ ਸਮਾਰਕ ਦੇ ਰੂਪ 'ਚ ਛੇਤੀ ਹੀ

ਲੋਕਾਈ ਦੇ ਸਾਹਮਣੇ ਆਵੇ। ਇਸ ਨਾਲ ਸਿੱਖ ਜਗਤ ਦੀਆਂ ਜੁੜੀਆਂ ਯਾਦਾਂ ਵੀ ਮੁੜ ਜੀਵਤ ਹੋ ਜਾਣਗੀਆਂ। ਇਸ ਕਿਲ੍ਹੇ (ਜੇਲ੍ਹ) 'ਚ ਬਾਬਾ ਬੰਦਾ ਸਿੰਘ ਜੀ ਬਹਾਦਰ ਸਮੇਤ ਸੈਂਕੜੇ ਸਿੱਖ ਯੋਧਿਆਂ ਦੇ ਘੋੜਿਆਂ ਦੇ ਪੌੜਾਂ ਦੀ ਧੂੜ ਤੇ ਸਿੰਘ ਬੋਲਿਆਂ ਦੀ ਗੂੰਜ ਉੱਭਰਦੀ ਹੋਈ ਨਜ਼ਰੀਂ ਆਉਂਦੀ ਹੈ। ਧਰਮਾਤਮਾ ਰਾਜੇ ਭੂਪ ਸਿੰਘ ਜੀ ਦੇ ਜੀਵਨ ਦੀ ਅੰਤਿਮ ਕਹਾਣੀ ਇਸ ਕਿਲ੍ਹੇ ਦੀਆਂ ਕੰਧਾਂ ਨਾਲ ਜੁੜੀ ਹੋਈ ਹੈ। ਇਸ ਕਿਲ੍ਹੇ ਦੀਆਂ ਕੰਧਾਂ 'ਤੇ ਅੰਦਰਲੀਆਂ ਕੋਠੜੀਆਂ ਨੂੰ ਅੱਖੀਂ ਦੇਖ ਕੇ ਰਾਜਾ ਭੂਪ ਸਿੰਘ ਜੀ ਦੇ ਅੰਤਿਮ ਸਫ਼ਰ ਦੀਆਂ ਪਰਤਾਂ ਖੁੱਲ੍ਹਣਗੀਆਂ ਤੇ ਸਿੱਖ ਜਗਤ ਦੇ ਸਾਹਮਣੇ ਆਉਣਗੀਆਂ।

## ਸਿਆਲਬਾ ਰਿਆਸਤ ਦੇ ਰਾਜੇ

ਸਰਦਾਰ ਹਰੀ ਸਿੰਘ ਵਿਰਕ ਜੱਟ ਨੇ ਸਿਆਲਬਾ ਨੂੰ ਆਪਣੀ ਰਾਜਧਾਨੀ ਬਣਾ ਕੇ ਇੱਥੇ ੧੭੬੩ ਈ: ਤੋਂ ੧੭੯੦ ਈ: ਤੱਕ ਰਾਜ ਕੀਤਾ। ਇਸਦੇ ਦੋ ਪੁੱਤਰਾਂ ਵਿੱਚੋਂ ਚੜਤ ਸਿੰਘ ਰੋਪੜ ਦਾ ਤੇ ਦੇਵਾ ਸਿੰਘ ਸਿਆਲਬਾ ਦਾ ਰਾਜਾ ਬਣਿਆ। ਦੇਵਾ ਸਿੰਘ ੧੮੪੯ ਈ: ਤੋਂ ਬਾਅਦ ਤੱਕ ਰਾਜ ਕਰਦਾ ਰਿਹਾ। ਦੇਵਾ ਸਿੰਘ ਦੀ ਰਾਣੀ ਦਾ ਨਾਂ ਆਸ ਕੌਰ ਸੀ ਜਿਸਦੀ ਕੁੱਖੋਂ ਨਰਾਇਣ ਸਿੰਘ ਪੈਦਾ ਹੋਇਆ। ਨਰਾਇਣ ਸਿੰਘ ਦੀ ਰਾਣੀ ਦਾ ਨਾਂ ਧਰਮ ਕੌਰ ਸੀ ਜੋ ਪਟਿਆਲਾ ਦੇ ਰਾਜਾ ਨਰਿੰਦਰ ਸਿੰਘ ਦੀ ਵਿਚਕਾਰਲੀ ਧੀ ਸੀ। ਇਨ੍ਹਾਂ ਦੇ ਕੋਈ ਵੀ ਉਲਾਦ ਨਾ ਹੋਈ ਤੇ ਨਰਾਇਣ ਸਿੰਘ ਜਵਾਨੀ ਵੇਲੇ ਹੀ ਚੱਲ ਵਸਿਆ। ਧਰਮ ਕੌਰ ਨੇ ਆਪਣੇ ਗੋਦ ਲਏ ਪੁੱਤਰ ਰਣਧੀਰ ਸਿੰਘ ਨੂੰ ਅੰਗਰੇਜ਼ ਸਰਕਾਰ ਦੀ ਸਹਿਮਤੀ ਨਾਲ ਰਿਆਸਤ ਦਾ ਮਾਲਕ ਬਣਾਇਆ। ਸਰਕਾਰ ਨੇ ਬਾਕੀ ਇਲਾਕਾ ਜ਼ਬਤ ਕਰਕੇ ਰਣਧੀਰ ਸਿੰਘ ਨੂੰ ੮੫ ਪਿੰਡਾਂ ਦੀ ਜਗੀਰ ਦੇ ਕੇ ਰਈਸ-ਏ-ਆਜ਼ਮ ਦਾ ਖਿਤਾਬ ਦੇ ਦਿੱਤਾ।

### ਸ: ਰਣਧੀਰ ਸਿੰਘ

ਰਣਧੀਰ ਸਿੰਘ ਦੀਆਂ ਦੋ ਰਾਣੀਆਂ ਵਿੱਚੋਂ ਇੱਕ ਬਠਿੰਡਾ ਜਿਲ੍ਹੇ ਦੇ ਕਿਸੇ ਪਿੰਡ ਵਿੱਚੋਂ ਸੀ ਜੋ ਕਿ ਬਹੁਤ ਹੀ ਭਗਤੀ-ਭਾਵ ਵਾਲੀ ਨੇਕ-ਦਿਲ ਔਰਤ ਸੀ। ਉਸ ਦੀ ਕੁੱਖੋਂ ਹਰਗੋਪਾਲ ਸਿੰਘ ਪੈਦਾ ਹੋਇਆ ਜੋ ੯੯ ਸਾਲ ਦੀ ਉਮਰ ਭੋਗ ਕੇ ੨੮ ਜਨਵਰੀ, ੨੦੧੦ ਈ: ਨੂੰ ਖਰੜ (ਨਜ਼ਦੀਕ ਮੁਹਾਲੀ) 'ਚ ਚਲਾਣੇ ਕਰ ਗਿਆ। ਇਸਦੀ ਪਤਨੀ ਦਾ ਨਾਂ ਰਜਿੰਦਰ ਕੌਰ ਸੀ ਜਿਸਦੀ ਕੁੱਖੋਂ ਪੰਜ ਧੀਆਂ ਤੇ ਇੱਕ ਪੁੱਤਰ

ਮਾਸਟਰ ਹਰਵਿੰਦਰਪਾਲ ਸਿੰਘ ਨੇ ਜਨਮ ਲਿਆ ਜੋ ਚੱਲ ਵਸਿਆ ਹੈ ਤੇ ਉਸਦਾ ਪਰਿਵਾਰ ਖਰੜ ਰਹਿੰਦਾ ਹੈ। ਰਣਧੀਰ ਸਿੰਘ ਦੀ ਦੂਜੀ ਰਾਣੀ ਦਾ ਨਾਂ ਬਸੰਤ ਕੌਰ ਸੀ ਜੋ ਪਿੰਡ ਅਹਿਮਦਗੜ੍ਹ ਛੰਨਾ, ਤਹਿਸੀਲ ਮਲੇਰਕੋਟਲਾ, ਜਿਲ੍ਹਾ ਸੰਗਰੂਰ (ਪੰਜਾਬ) ਦੀ ਵਸਨੀਕ ਸੀ। ਇਸ ਦੀ ਕੁੱਖੋਂ ਇੱਕ ਪੁੱਤਰ ਰਜਿੰਦਰ ਸਿੰਘ ਜਨਮਿਆ।

## ਰਜਿੰਦਰ ਸਿੰਘ ਉਰਫ ਕਾਲਾ ਸਰਦਾਰ

ਬਸੰਤ ਕੌਰ ਦੀ ਕੁੱਖੋਂ ਜਨਮੇ ਪੁੱਤਰ ਰਜਿੰਦਰ ਸਿੰਘ ਦਾ ਕੱਦ ਪੰਜ ਕੁ ਫੁੱਟ ਦੇ ਨੇੜੇ ਮਸਾਂ ਹੀ ਢੁੱਕਦਾ ਸੀ। ਉਸਦਾ ਰੰਗ ਬਹੁਤ ਕਾਲਾ ਹੋਣ ਕਾਰਨ ਲੋਕ ਉਸਨੂੰ ਕਾਲਾ ਸਰਦਾਰ ਕਹਿੰਦੇ ਸਨ। ਉਹ ਸ਼ਰਾਬ, ਸ਼ਿਕਾਰ ਤੇ ਹੋਰ ਕਈ ਤਰ੍ਹਾਂ ਦਾ ਸ਼ੌਕੀਨ ਅਤੇ ਲਾਪ੍ਰਵਾਹ ਸੁਭਾਅ ਦਾ ਬੰਦਾ ਸੀ। ਪੰਜਾਬੀ ਤੋਂ ਇਲਾਵਾ ਉਹ ਹੋਰ ਕੋਈ ਵੀ ਭਾਸ਼ਾ ਨਹੀਂ ਸੀ ਜਾਣਦਾ। ਹਜ਼ਾਰਾਂ ਬਿੱਘਿਆਂ ਦੇ ਮਾਲਕ ਕਾਲੇ ਸਰਦਾਰ ਨੇ ਮਨ ਦੀ ਤ੍ਰਿਸ਼ਨਾ ਲਈ ਆਪਣਾ ਸਭ ਕੁੱਝ ਲੁੱਟਾ ਦਿੱਤਾ ਤੇ ਕੁੱਝ ਯਾਰ-ਬੇਲੀ ਲੁੱਟ ਕੇ ਲੈ ਗਏ। ਘੋੜਿਆਂ ਦੀ ਸਵਾਰੀ ਦਾ ਸਵਾਰ, ਕਿਲ੍ਹਿਆਂ 'ਚ ਰਹਿਣ ਵਾਲਾ ਕਾਲਾ ਸਰਦਾਰ ਲੱਖਾਂ ਤੋਂ ਕੱਖਾਂ ਦਾ ਹੋ ਗਿਆ। ਸਮੇਂ ਦੇ ਪਲਟ ਵਾਰ ਦੀ ਲਪੇਟ 'ਚ ਆਇਆ ਉਹ ਕਈ ਥਾਂਹੀਂ ਦਿਹਾੜੀ ਕਰਨ ਲੱਗਾ। ਜੀਵਨ ਦਾ ਅਖੀਰੀ ਸਮਾਂ ਉਸਨੇ ਆਪਣੇ ਸਿਰਨਾਵੀਂਏ ਸਰਪੰਚ ਰਜਿੰਦਰ ਸਿੰਘ ਕੋਲ ਪਿੰਡ ਸੰਗਤਪੁਰਾ (ਬਲਾਕ ਮਾਜਰੀ, ਜਿਲ੍ਹਾ ਐੱਸ. ਏ. ਐੱਸ. ਨਗਰ) 'ਚ ਬਤੀਤ ਕੀਤਾ। ਸੰਗਤਪੁਰੇ ਦਾ ਸਰਪੰਚ ਗਰੀਬਾਂ ਦੀ ਮਦਦ ਕਰਨ ਵਾਲਾ ਨੇਕ-ਦਿਕ ਇਨਸਾਨ ਸੀ। ਕਾਲਾ ਸਰਦਾਰ, ਸਰਪੰਚ ਦੀਆਂ ਮੱਝਾਂ-ਗਾਵਾਂ ਚਾਰਨ ਦਾ ਕੰਮ ਕਰਿਆ ਕਰਦਾ ਸੀ। ਉੱਥੇ ਰਹਿੰਦਿਆਂ ਹੀ ਉਸਦੀ ਮੌਤ ੫ ਜੁਲਾਈ, ੧੯੭੯ ਈ: ਨੂੰ ਹੋ ਗਈ ਤੇ ਉਸ ਦਾ ਸਸਕਾਰ ਪਿੰਡ ਸਿਆਲਬਾ ਦੀ ਸ਼ਮਸ਼ਾਨਘਾਟ 'ਚ ਕੀਤਾ ਗਿਆ। ਕਾਲੇ ਸਰਦਾਰ ਵਾਂਗ ਹੋਰ ਵੀ ਕਈ ਸਰਦਾਰ ਘਰਾਣਿਆਂ ਦੇ ਵਾਰਿਸਾਂ ਨੇ ਸ਼ਰਾਬ ਤੇ ਸ਼ਿਕਾਰ ਕਾਰਨ ਸਭ ਕੁੱਝ ਗਵਾ ਲਿਆ ਹੈ। ਕਾਲੇ ਸਰਦਾਰ ਦੀਆਂ ਦੋ ਪਤਨੀਆਂ ਸੀ, ਇੱਕ ਦਾ ਨਾਂ ਰਾਜਬੰਤ ਕੌਰ ਤੇ ਦੂਜੀ ਬਲਵਿੰਦਰ ਕੌਰ।

## ਰਾਜਬੰਤ ਕੌਰ

ਕਾਲੇ ਸਰਦਾਰ ਦਾ ਪਹਿਲਾ ਵਿਆਹ ਰਾਜਬੰਤ ਕੌਰ ਨਾਲ ੧੯੪੬ ਈ: ਨੂੰ ਹੋਇਆ। ਉਸ ਦਾ ਪੇਕਾ ਪਿੰਡ ਕਾਲਬੰਜਾਰਾ (ਤਹਿਸੀਲ ਲਹਿਰਾਗਾਗਾ, ਜਿਲ੍ਹਾ

ਸੰਗਰੂਰ, ਪੰਜਾਬ) ਸੀ। ਉਸ ਦੀ ਕੁੱਖੋਂ ਦੋ ਪੁੱਤਰਾਂ ਨੇ ਜਨਮ ਲਿਆ ਤੇ ਉਹ ੧੨ ਮਈ, ੨੦੧੦ ਈ: ਤੱਕ ਜੀਵਤ ਰਹੀ। ਵੱਡਾ ਪੁੱਤਰ ਕਿਰਪਾਲ ਸਿੰਘ ੧੯੪੭ ਈ: ਨੂੰ ਜਨਮਿਆ ਜੋ ਆਪਣੀ ਪਤਨੀ ਨਰੰਜਣ ਕੌਰ ਨਾਲ ਕਿਧਰੇ ਹੋਰ ਥਾਂ ਜਾ ਵਸਿਆ ਤੇ ਅੱਗੇ ਇਨ੍ਹਾਂ ਦੀਆਂ ਦੋ ਬੇਟੀਆਂ ਨੇ ਜੋ ਵਿਆਹੀਆਂ ਹੋਈਆਂ ਹਨ। ਦੂਜਾ ਪੁੱਤਰ ਜਗਜੀਤ ਸਿੰਘ ੧੯੫੨ ਈ: ਨੂੰ ਜਨਮਿਆ ਜੋ ਸ਼ਿੰਦਰ ਕੌਰ ਨਾਲ ਵਿਆਹਿਆ ਤੇ ਇਨ੍ਹਾਂ ਦੇ ਇੱਕ ਪੁੱਤਰ ਅਤੇ ਇੱਕ ਧੀ ਨੇ ਜਨਮ ਲਿਆ। ਧੀ ਪ੍ਰੀਤ ਕੌਰ ਪਿੰਡ ਭਲਿਆਣ (ਰੋਪੜ) ਵਿਆਹੀ ਗਈ ਤੇ ਪੁੱਤ ਦਲਜੀਤ ਸਿੰਘ ਹੋਰ ਕਿਧਰੇ ਜਾ ਕੇ ਕੰਮ-ਕਾਜ ਕਰਨ ਲੱਗ ਪਿਆ। ਸ਼ਿੰਦਰ ਕੌਰ ਆਪਣੇ ਪੇਕੇ ਚਲੀ ਗਈ ਤੇ ਉਸ ਤੋਂ ਅਲੱਗ ਹੋ ਕੇ ਜਗਜੀਤ ਸਿੰਘ ਪਿੰਡ ਸਿਆਲਬਾ 'ਚ ਰਹਿੰਦਾ ਹੈ। ਸਿਆਲਬਾ ਰਿਆਸਤ ਦੇ ਰਾਜਿਆਂ ਦੀ ਵੰਸ਼ ਵਿੱਚੋਂ ਜਗਜੀਤ ਸਿੰਘ ਵਿਰਕ ੧੯੪੨ ਈ: ਦੀ ਬਣੀ ਹੋਈ ਕੋਠੀ 'ਚ ਰਹਿੰਦਾ ਹੈ ਜੋ ਇਸ ਦੇ ਪਿਤਾ ਕਾਲੇ ਸਰਦਾਰ ਰਜਿੰਦਰ ਸਿੰਘ ਨੇ ਬਣਾਈ ਸੀ। ਉਹ ਪੁਰਖਿਆਂ ਦੀਆਂ ਜ਼ਮੀਨਾਂ ਵਾਪਿਸ ਲੈਣ ਲਈ ਕਈ ਕੇਸਾਂ 'ਚ ਉਲਝਿਆ ਹੋਇਆ ਹੈ ਤੇ ਉਸ ਦੇ ਆਰਥਿਕ ਹਾਲਾਤ ਬਹੁਤ ਹੀ ਸਾਧਾਰਨ ਹਨ। ਜਗਜੀਤ ਸਿੰਘ ਅੰਮ੍ਰਿਤਧਾਰੀ ਸਿੰਘ ਹੈ। ਖੋਜ ਦੌਰਾਨ ਉਸਨੇ ਸਾਨੂੰ ਬਹੁਤ ਸਹਿਯੋਗ ਦਿੱਤਾ।

## ਬਲਵਿੰਦਰ ਕੌਰ

ਰੋਪੜ ਸ਼ਹਿਰ ਦੀ ਵਸਨੀਕ ਕਾਲੇ ਸਰਦਾਰ ਦੀ ਦੂਜੀ ਪਤਨੀ ਬਲਵਿੰਦਰ ਕੌਰ ਜਿਸਦੀ ਬਿਰਾਦਰੀ ਖੱਤਰੀ ਤੇ ਗੋਤ ਟੰਡਨ ਹੈ ਜੋ ਜੀਵਤ ਹੈ। ਇਸ ਦੀ ਕੁੱਖੋਂ ਦੋ ਪੁੱਤਰ ਹੋਏ, ਵੱਡਾ ਹਰਭਜਨ ਸਿੰਘ ਵਿਰਕ (੫੩) ਜੋ ਇਨਸ਼ੋਰੈਂਸ ਕੰਪਨੀ 'ਚ ਮੈਨੇਜਰ ਹੈ। ਉਹ ਆਪ ਅਤੇ ਉਸਦਾ ਪਰਿਵਾਰ ਅੰਮ੍ਰਿਤਧਾਰੀ ਹੈ। ਦੂਜਾ ਪੁੱਤਰ ਹਰਦੇਵ ਸਿੰਘ ਵਿਰਕ (੫੦) ਜੋ ਆਪਣਾ ਬਿਜ਼ਨਸ ਕਰਦਾ ਹੈ ਤੇ ਆਪਣੀ ਮਾਂ ਬਲਵਿੰਦਰ ਕੌਰ ਅਤੇ ਆਪਣੇ ਪਰਿਵਾਰ ਨਾਲ ਰੋਪੜ 'ਚ ਰਹਿੰਦਾ ਹੈ। ਇਹ ਦੋਵੇਂ ਭਰਾ ਇੱਕ ਬੀ. ਏ. ਅਤੇ ਦੂਜਾ ਐੱਮ. ਏ. ਤੱਕ ਪੜ੍ਹੇ ਹੋਏ ਨੇ ਪਰ ਬਲਵਿੰਦਰ ਕੌਰ (੭੫) ਨੇ ਵਿਦਿਆ ਹਾਸਿਲ ਨਹੀਂ ਕੀਤੀ।ਕਾਲੇ ਸਰਦਾਰ ਨੇ ਬਲਵਿੰਦਰ ਕੌਰ ਨੂੰ ਰੋਪੜ ‘ਚ ਮਕਾਨ ਬਣਾ ਕੇ ਦਿਤਾ ਹੋਇਆ ਸੀ ਤੇ ਉਹ ਘੋੜੇ ਤੇ ਸਵਾਰ ਹੋ ਕੇ ਏਥੇ ਹੀ ਇਸ ਨੂੰ ਮਿਲਨ ਆਇਆ ਕਰਦਾ ਸੀ।

## ਕਿਲ੍ਹੇ

ਸਰਦਾਰ ਹਰੀ ਸਿੰਘ ਨੇ ਸਿਆਲਬਾ 'ਚ ਜਿਹੜਾ ਕਿਲ੍ਹਾ ਜਿੱਤ ਕੇ ਏਥੇ ਸਿੱਖ ਰਾਜ ਕਾਇਮ ਕੀਤਾ ਸੀ, ਉਹ ਕਿਲ੍ਹਾ ਨੇੜੇ ਵਗਦੀ ਸਿਸਵਾਂ ਨਦੀ ਦੀ ਮਾਰ ਨਾਲ ਕਈ ਦਹਾਕੇ ਪਹਿਲਾਂ ਢਹਿ-ਢੇਰੀ ਹੋ ਗਿਆ ਸੀ। ਕਿਲ੍ਹੇ ਦੇ ਬਚੇ ਹੋਏ ਥੋੜ੍ਹੇ-ਬਹੁਤ ਨਿਸ਼ਾਨ ਹੀ ਥੇਹ ਦੇ ਰੂਪ 'ਚ ਦਿਸਦੇ ਹਨ। ਸਰਦਾਰਾਂ ਦੇ ਵੇਲੇ ਇਸ ਕਿਲ੍ਹੇ ਦੇ ਨੇੜੇ ਸਿਸਵਾਂ ਨਦੀ ਦੇ ਕਿਨਾਰੇ ਬਜ਼ਾਰ ਹੁੰਦਾ ਸੀ ਤੇ ਲੋਕ ਇੱਥੋਂ ਖਰੀਦਦਾਰੀ ਕਰਦੇ ਸਨ। ਇਸ ਕਿਲ੍ਹੇ ਦਾ ਥੇਹ ਸਿਆਲਬਾ ਪਿੰਡ ਦੇ ਵਿੱਚ ਪੀਰ ਕੁਰਾਨ ਸ਼ਰੀਫ ਦੀ ਕਬਰ ਦੇ ਉੱਤਰ ਦਿਸ਼ਾ ਵੱਲ ਹੈ ਤੇ ਥੇਹ ਤੋਂ ਪੱਛਮ ਦਿਸ਼ਾ ਲੱਛਮੀਂ ਤਾਰਾ ਸਕੂਲ ਹੈ।

ਪਿੰਡ ਸਿਆਲਬਾ ਤੋਂ ੨ ਕਿ: ਮੀ: ਦੀ ਦੂਰੀ 'ਤੇ ਵਸੇ ਪਿੰਡ ਖੇੜਾ ਵਿੱਚ ਦੂਜਾ ਕਿਲ੍ਹਾ ਹੈ ਜੋ ਤਿੰਨ ਏਕੜ 'ਚ ਬਣਿਆ ਹੋਇਆ ਸੀ। ਕਿਲ੍ਹਾ ਅਤੇ ਪਿੰਡ ਖੇੜਾ, ਸਰਦਾਰ ਹਰੀ ਸਿੰਘ ਦੇ ਵੇਲੇ ਹੋਂਦ ਵਿੱਚ ਆਏ। ਮੌਜੂਦਾ ਸਮੇਂ 'ਚ ਕਿਲ੍ਹੇ ਦਾ ਬਹੁਤਾ ਹਿੱਸਾ ਅਜੇ ਵੀ ਖੰਡਰਾਂ ਦੇ ਰੂਪ ਵਿੱਚ ਕਾਇਮ ਹੈ। ਕਾਲਾ ਸਰਦਾਰ ਵੀ ਇਸ ਕਿਲ੍ਹੇ 'ਚ ਰਿਹਾ ਕਰਦਾ ਸੀ ਤੇ ਉਸਨੇ ਹੀ ਇਹ ਕਿਲ੍ਹਾ ਕਿਸੇ ਨੂੰ ਗਿਆਰਾਂ ਹਜ਼ਾਰ ਰੁਪਏ 'ਚ ਵੇਚ ਦਿੱਤਾ। ਸਥਾਨਕ ਲੋਕਾਂ ਨੇ ਸਾਨੂੰ ਦੱਸਿਆ ਕਿ ਕਿਲ੍ਹੇ ਦੇ ਖਰੀਦਦਾਰ ਪਿੰਡ ਖੇੜਾ, ਅੰਬਾਲਾ ਅਤੇ ਮਲੇਸ਼ੀਆ 'ਚ ਰਹਿੰਦੇ ਹਨ।

## ਤਲਾਅ

ਸਿਆਲਬਾ ਤੋਂ ੪ ਕਿ: ਮੀ: ਦੀ ਦੂਰੀ 'ਤੇ ਵਸੇ ਨਗਰ ਮਾਜਰੀ (ਬਲਾਕ) 'ਚ ਸਰਹੰਦੀ ਇੱਟਾਂ ਨਾਲ ਬਣਿਆ ਹੋਇਆ ਬਹੁਤ ਹੀ ਸੁੰਦਰ ਤਲਾਅ ਹੈ। ਇਸਦੇ ਦੱਖਣ ਵੱਲ ਇੱਕ ਠਾਕਰ ਦੁਆਰਾ ਤੇ ਉਸਦੇ ਵਿਹੜੇ ਅੰਦਰ ਇੱਕ ਖੂਹੀ ਅਤੇ ਇੱਕ ਸਤੀ ਦੀ ਸਮਾਧ ਹੈ। ਤਲਾਅ ਦੇ ਉੱਤਰ ਦਿਸ਼ਾ ਬਹੁਤ ਹੀ ਸੁੰਦਰ ਬਾਰਾਂਦਰੀ ਬਣੀ ਹੋਈ ਹੈ। ਸਰਦਾਰਾਂ ਦੇ ਵੇਲੇ ਏਥੇ ਸਾਧੂ-ਮਹਾਤਮਾ ਆ ਕੇ ਬੈਠਦੇ ਸਨ। ਸੁੱਕ ਚੁੱਕੇ ਇਸ ਤਲਾਅ ਦੀ ਸੁੰਦਰਤਾ ਅਜੇ ਵੀ ਦੇਖਣਯੋਗ ਹੈ। ਇਸ ਤਲਾਅ ਨੂੰ ਸਰਦਾਰ ਦੇਵਾ ਸਿੰਘ ਦੀ ਰਾਣੀ ਆਸ ਕੌਰ ਨੇ ਬਣਵਾਇਆ ਸੀ ਤੇ ਉਨ੍ਹਾਂ ਦੇ ਵੇਲੇ ਇੱਥੇ ਬਹੁਤ ਰੌਣਕਾਂ ਲੱਗਦੀਆਂ ਸਨ।

## ਸਮਾਧਾਂ

ਕੁਰਾਲੀ-ਸਿਸਵਾਂ ਰੋਡ ਦੇ ਨੇੜੇ ਪਿੰਡ ਸਿਆਲਬਾ 'ਚ ਸਰਦਾਰਾਂ ਦੀ ਜ਼ਮੀਨ

'ਚ ਇਹ ਸਮਾਧਾਂ ਬਣੀਆਂ ਹੋਈਆਂ ਨੇ ਜਿੱਥੇ ਸਰਦਾਰਾਂ ਦੇ ਸਸਕਾਰ ਹੋਏ ਸਨ। ਸਰਦਾਰ ਹਰੀ ਸਿੰਘ ਦੀ ਸਮਾਧ ਦੀਆਂ ਨਿੱਕੀਆਂ ਇੱਟਾਂ ਦੇ ਕੁੱਝ ਨਿਸ਼ਾਨ ਹੀ ਉਸਦੀ ਹੋਂਦ ਦਰਸਾਉਂਦੇ ਹਨ। ਇਸ ਤੋਂ ੫੦ ਫੁੱਟ ਦੀ ਦੂਰੀ 'ਤੇ ਪੱਛਮ ਵੱਲ ਨੂੰ ਸਰਦਾਰ ਦੇਵਾ ਸਿੰਘ ਦੀ ਸਮਾਧ ਹੈ ਤੇ ਇਸ ਦਾ ਮੁੱਖ ਦਰਵਾਜ਼ਾ ਉੱਤਰ ਦਿਸ਼ਾ ਵੱਲ ਨੂੰ ਹੈ। ਇਸ ਦੇ ਬਹੁਤ ਹੀ ਨੇੜੇ ਰਾਣੀ ਆਸ ਕੌਰ ਦੀ ਸਮਾਧ ਹੈ ਤੇ ਉਸ ਦਾ ਮੁੱਖ ਦਰਵਾਜ਼ਾ ਦੱਖਣ ਵੱਲ ਨੂੰ ਹੈ। ਪਤੀ-ਪਤਨੀ ਦੀਆਂ ਇਹ ਦੋਵੇਂ ਸਮਾਧਾਂ ਛੋਟੇ ਜਿਹੇ ਗੁੰਬਦ ਦੇ ਰੂਪ ਵਿੱਚ ਨਿੱਕੀਆਂ ਇੱਟਾਂ ਨਾਲ ਉੱਸਰੀਆਂ ਹੋਈਆਂ ਹਨ। ਸਰਦਾਰ ਨਰਾਇਣ ਸਿੰਘ ਦੀ ਸਮਾਧ ਵੀ ਇਨ੍ਹਾਂ ਸਮਾਧਾਂ ਦੇ ਨੇੜੇ ਹੈ ਤੇ ਉਸ ਦੇ ਦਵਾਲੇ ਨਿੱਕੀਆਂ ਇੱਟਾਂ ਨਾਲ ਕੀਤੀ ਹੋਈ ਚਾਰ-ਦਿਵਾਰੀ ਖਤਮ ਹੋ ਚੁੱਕੀ ਹੈ। ਇੱਥੇ ਇੱਕ ਪੰਡਿਤ ਦੀ ਸਮਾਧ ਵੀ ਬਣੀ ਹੋਈ ਹੈ ਜੋ ਸਰਦਾਰਾਂ ਦੇ ਵੇਲੇ ਕਿਸੇ ਉੱਚ ਅਹੁਦੇ 'ਤੇ ਨੀਯਤ ਸੀ। ਦੋ ਕਨਾਲ ਰਕਬੇ ਦੇ ਘੇਰੇ ਅੰਦਰ ਇਹ ਸਾਰੀਆਂ ਸਮਾਧਾਂ ਹਨ। ਮੌਜੂਦਾ ਸਮੇਂ 'ਚ ਇਹ ਰਕਬਾ ਸਿਆਲਬਾ ਅਤੇ ਪਿੰਡ ਬੂਥਗੜ੍ਹ 'ਚ ਆਉਂਦਾ ਹੈ। ਇੱਥੇ ਇੱਕ ਖੂਹ, ਨਲਕਾ ਤੇ ਅੰਬ ਦੇ ਦਰੱਖਤ ਹਨ। ਸੇਵਾ-ਸੰਭਾਲ ਨਾ ਕਰਨ ਵਾਲਾ ਹੋਣ ਕਾਰਨ ਏਥੇ ਸਭ ਕੁੱਝ ਖਾਮੋਸ਼ ਤੇ ਵੀਰਾਨ ਲੱਗਦਾ ਹੈ।

ਭੰਗੀ ਮਿਸਲ ਵਿੱਚੋਂ ਸਰਦਾਰ ਹਰੀ ਸਿੰਘ ਸਿੱਖ ਕੌਮ ਦਾ ਬਹਾਦਰ ਜਰਨੈਲ ਸੀ। ਉਸ ਨੇ ਤੇਗ ਦੇ ਜ਼ੋਰ ਨਾਲ ਜ਼ਾਬਰਾਂ ਨੂੰ ਸੋਧ ਕੇ ਸਿੱਖ ਰਾਜ ਸਥਾਪਿਤ ਕੀਤਾ ਸੀ। ਆਪਾਂ ਨੂੰ ਉਸਦੇ ਅੰਗੀਠੇ (ਸਮਾਧ) ਅਤੇ ਉਸਦੇ ਵਾਰਿਸਾਂ ਦੇ ਅੰਗੀਠਿਆਂ ਦੀ ਸਾਂਭ-ਸੰਭਾਲ ਲਈ ਤੁਰੰਤ ਹੀ ਉੱਦਮ ਕਰਨਾ ਚਾਹੀਦਾ ਹੈ। ਸਿੱਖ ਰਾਜ ਦੇ ਵੇਲੇ ਨੂੰ ਯਾਦ 'ਚ ਮੁੜ ਜੀਵਤ ਕਰਨ ਲਈ ਏਥੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਕੇ ਸਿਆਲਬਾ ਦੇ ਸਿੱਖ ਰਾਜਿਆਂ ਦੀ ਯਾਦਗਾਰ ਨੂੰ ਸਦਾ ਲਈ ਕਾਇਮ ਕਰ ਦਿੱਤਾ ਜਾਵੇ।

**ਨੋਟ -** ਰਾਜਾ ਭੂਪ ਸਿੰਘ ਦੇ ਪਰਿਵਾਰ ਅਤੇ ਪਿੰਡ ਸਿਆਲਬਾ (ਤਹਿ. ਖਰੜ, ਜਿਲ੍ਹਾ ਐਸ. ਏ. ਐਸ. ਨਗਰ) ਦੇ ਰਾਜਿਆਂ ਦਾ ਵੇਰਵਾ ਇਸ ਪੁਸਤਕ ਦੀ ਪਹਿਲੀ ਐਡੀਸ਼ਨ ਵਿੱਚ ਨਹੀਂ ਦਿੱਤਾ ਗਿਆ ਸੀ। ਮਿਤੀ ੨੬-੨੭ ਸਤੰਬਰ, ੨੦੧੪ ਈ: ਨੂੰ ਪਿੰਡ ਸਿਆਲਬਾ 'ਚ ਜਾ ਕੇ ਖੋਜ ਕੀਤੀ ਹੈ।



# ਅੰਬ ਸਾਹਿਬ ਪਾਤਸ਼ਾਹੀ ਦਸਵੀਂ, ਪਿੰਡ ਘੁਆਡਲ, ਹਿਮਾਚਲ ਪ੍ਰਦੇਸ਼

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦੀਦਾਰ ਕਰਨ ਲਈ ਸੰਗਤਾਂ ਦੂਰ-ਦੁਰੇਡੇ ਤੋਂ ਚੱਲ ਕੇ ਅਨੰਦਪੁਰ ਸਾਹਿਬ ਆਉਂਦੀਆਂ ਰਹਿੰਦੀਆਂ ਸਨ। ਪਟਨਾ ਸਾਹਿਬ ਨਾਲ ਗੁਰੂ ਜੀ ਦੀਆਂ ਬਚਪਨ ਦੀਆਂ ਯਾਦਾਂ ਜੁੜੀਆਂ ਹੋਈਆਂ ਸਨ ਤੇ ਉੱਥੋਂ ਦੇ ਪ੍ਰੀਤਵਾਨ ਨਿਵਾਸੀਆਂ ਦਾ ਦਸ਼ਮੇਸ਼ ਜੀ ਨਾਲ ਚਿੱਠੀ-ਪੱਤਰ ਹੁਕਮਨਾਮਿਆਂ ਦੇ ਰੂਪ 'ਚ ਚਲਦਾ ਰਹਿੰਦਾ ਸੀ। ਇਤਿਹਾਸ ਵਿੱਚ ਪਟਨਾ ਸਾਹਿਬ ਦੀ ਸੰਗਤ ਦਾ ਅਨੰਦਪੁਰ ਸਾਹਿਬ ਦੋ ਵਾਰੀ ਆਉਣ ਦਾ ਜ਼ਿਕਰ ਮਿਲਦਾ ਹੈ। ਪਟਨੇ ਦੀ ਸੰਗਤ ਵੱਲੋਂ ਦਿੱਤੀਆਂ ਭੇਟਾਵਾਂ ਤੇ ਦਸ਼ਮੇਸ਼ ਪਿਤਾ ਜੀ ਵੱਲੋਂ ਸੰਗਤ ਨੂੰ ਮਿਲੀਆਂ ਬਖਸ਼ਿਸ਼ਾਂ ਸਾਡੇ ਇਤਿਹਾਸ ਵਿੱਚ ਸਦਾ ਹੀ ਜੀਵਿਤ ਹਨ। ਪਹਿਲੀ ਵਾਰ ਪਟਨਾ ਸਾਹਿਬ ਦੀ ਸੰਗਤ ੧੬੮੯ ਈ: (੧੭੪੬ ਸੰਮਤ) ਨੂੰ ਦਸ਼ਮੇਸ਼ ਜੀ ਦੇ ਪ੍ਰਕਾਸ਼ ਦਿਹਾੜੇ ਦੇ ਦਿਨਾਂ 'ਚ ਅਨੰਦਪੁਰ ਸਾਹਿਬ ਪਹੁੰਚੀ ਸੀ। ਉਦੋਂ ਗੁਰੂ ਜੀ ਨੇ ਚੌਵੀਵੇਂ ਸਾਲ 'ਚ ਕਦਮ ਰੱਖਣਾ ਸੀ ਤੇ ਉਨ੍ਹਾਂ ਨੂੰ ਪਟਨਾ ਸਾਹਿਬ ਤੋਂ ਆਇਆਂ ਨੂੰ ਸਤਾਰਾਂ ਸਾਲ ਹੋ ਚੁੱਕੇ ਸਨ। ਰਾਜਾ ਫਤਿਹ ਚੰਦ ਮੈਣੀ ਤੇ ਉਸਦੀ ਰਾਣੀ ਮੈਣੀ (ਗੁਰਧਾਮ ਦੀਦਾਰ ਵਿੱਚ ਰਾਣੀ ਮੈਣੀ ਦਾ ਨਾਂ ਕਰਮਾਂ ਬਾਈ ਲਿਖਿਆ ਹੈ।) ਦੀ ਅਗਵਾਈ 'ਚ ਪਟਨੇ ਦੀਆਂ ਸੰਗਤਾਂ ਅਨੰਦਪੁਰ ਸਾਹਿਬ ਪੁੱਜੀਆਂ ਸੀ। ਇਨ੍ਹਾਂ 'ਚੋਂ ਪੰਡਿਤ ਸ਼ਿਵ ਦੱਤ, ਜਗਤਾ ਸੇਠ ਦੇ ਦੋ ਪੁੱਤਰ ਤੇ ਉਨ੍ਹਾਂ ਦਾ ਪਰਿਵਾਰ ਅਤੇ ਹੋਰ ਬਹੁਤ ਸਾਰੇ ਉਹ ਪ੍ਰੇਮੀ ਜੋ ਬਚਪਨ 'ਚ ਗੁਰੂ ਜੀ ਨਾਲ ਖੇਡਦੇ ਹੁੰਦੇ ਸੀ ਜਾਂ ਜਿਨ੍ਹਾਂ ਨਾਲ ਬਾਲਾ ਪ੍ਰੀਤਮ ਨੇ ਅਗੰਮੀ ਕੌਤਕ ਵਰਤਾਏ, ਇਹ ਸਾਰੇ ਹੀ ਅਨੰਦਪੁਰ ਸਾਹਿਬ ਆਏ ਸਨ। ਆਪਣੇ ਬਾਲਾ ਪ੍ਰੀਤਮ ਨੂੰ ਮਿਲ ਕੇ ਪਟਨਾ ਨਿਵਾਸੀਆਂ ਦੇ ਹਿਰਦੇ ਵਿੱਚੋਂ ਖੁਸ਼ੀਆਂ ਦੀਆਂ ਲਹਿਰਾਂ ਅੱਥਰੂਆਂ ਦਾ ਰੂਪ ਧਾਰ ਗਈਆਂ। ਰਾਣੀ ਮੈਣੀ ਜੋ ਬਾਲਾ ਪ੍ਰੀਤਮ ਦੇ ਪਟਨਾ ਤੋਂ ਤੁਰਨ ਸਮੇਂ ਵਿਯੋਗ 'ਚ ਬੇਹੋਸ਼ ਹੋ ਗਈ ਸੀ ਹੁਣ ਮਿਲਾਪ ਦੇ ਵਕਤ ਢੇਰ ਸਾਰੀਆਂ ਖੁਸ਼ੀਆਂ ਨੂੰ ਹਿਰਦੇ ਦੀ ਗਹਿਰਾਈ 'ਚ ਮਸਾਂ ਹੀ ਸਮਾ ਸਕੀ। ਸਾਰੀ ਸੰਗਤ ਨੇ ਬਹੁਤ ਸਾਰੀਆਂ ਭੇਟਾਵਾਂ ਗੁਰੂ ਜੀ ਨੂੰ ਅਰਪਣ ਕੀਤੀਆਂ। ਰਾਜਾ ਫਤਿਹ ਚੰਦ ਤੇ ਰਾਣੀ ਮੈਣੀ ਨੇ ਆਪਣੇ ਧਰਮ ਪੁੱਤਰ (ਗੁਰੂ ਜੀ) ਦੇ ਚਰਨਾਂ 'ਚ ਕੀਮਤੀ ਵਸਤੂਆਂ ਅਤੇ ਮਾਇਆ ਦਾ ਢੇਰ ਲਗਾ ਦਿੱਤਾ। ਕਈ ਦਿਨ ਅਨੰਦਪੁਰ ਸਾਹਿਬ ਦਾ ਆਨੰਦ ਮਾਣ ਕੇ ਪਟਨੇ ਦੀ ਸੰਗਤ ਵਾਪਸ ਮੁੜਨ ਲੱਗੀ ਤਾਂ ਦਸ਼ਮੇਸ਼ ਜੀ ਨੇ ਉਨ੍ਹਾਂ ਨੂੰ ਬਹੁਤ ਮਾਣ-ਸਨਮਾਨ ਦੀਆਂ ਬਖਸ਼ਿਸ਼ਾਂ ਦਿੱਤੀਆਂ। ਰਾਜਾ ਫਤਿਹ ਚੰਦ ਤੇ ਰਾਣੀ ਮੈਣੀ ਨੂੰ ਗੁਰੂ

ਜੀ ਨੇ ਆਪਣੇ ਦਸਤਖਤਾਂ ਵਾਲੀ ਇੱਕ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਦਿੱਤੀ ਤੇ ਕਿਹਾ ਕਿ ਇਸਦੇ ਦੀਦਾਰ ਮੇਰੇ ਦੀਦਾਰ ਨੇ, ਜੇ ਤੁਸੀਂ ਮੇਰੇ ਨਾਲ ਗੱਲਾਂ ਕਰਨੀਆਂ ਹੋਣ ਤਾਂ ਏਸੇ ਵਿੱਚੋਂ ਗੁਰਬਾਣੀ ਨੂੰ ਪੜ੍ਹ-ਸੁਣ ਲੈਣਾ ਇਹੋ ਮੇਰੀ ਤੁਹਾਡੇ ਉੱਪਰ ਖੁਸ਼ੀ ਹੈ। ਗੁਰੂ ਪਾਤਸ਼ਾਹ ਜੀ ਦੀਆਂ ਭਰਪੂਰ ਖੁਸ਼ੀਆਂ ਮਾਣਦੀ ਹੋਈ ਪਟਨੇ ਦੀ ਸੰਗਤ ਵਾਪਸ ਮੁੜੀ ਤਾਂ ਦਸ਼ਮੇਸ਼ ਪਿਤਾ ਜੀ ਉਨ੍ਹਾਂ ਨੂੰ ਰੋਪੜ ਤੱਕ ਤੋਰਨ ਲਈ ਨਾਲ ਗਏ ਕਿਉਂਕਿ ਇਨ੍ਹਾਂ 'ਚ ਬਾਲਾ ਪ੍ਰੀਤਮ ਦੀ ਮੂੰਹ ਬੋਲੀ ਮਾਂ ਰਾਣੀ ਮੈਣੀ ਵੀ ਸੀ। ਪੰਡਿਤ ਸ਼ਿਵ ਦੱਤ ਵਾਪਸ ਨਾ ਗਿਆ, ਉਹ ਤਾਂ ਦਸ਼ਮੇਸ਼ ਜੀ ਦੇ ਪਾਸ ਹੀ ਰਹਿ ਗਿਆ। ਇਸ ਤੋਂ ਕੁੱਝ ਸਮੇਂ ਬਾਅਦ ਉਸਨੇ ਦਸ਼ਮੇਸ਼ ਜੀ ਦੀ ਗੋਦੀ 'ਚ ਆਪਣਾ ਸਿਰ ਰੱਖ ਕੇ ਸਵਾਸ ਤਿਆਗ ਦਿੱਤੇ। ਦਸ਼ਮੇਸ਼ ਜੀ ਨੇ ਪੰਡਿਤ ਸ਼ਿਵ ਦੱਤ ਦਾ ਆਪਣੇ ਹੱਥੀਂ ਅਨੰਦਪੁਰ ਸਾਹਿਬ 'ਚ ਸਸਕਾਰ ਕਰਵਾ ਅਸਥੀਆਂ ਸਤਲੁਜ ਦਰਿਆ ਦੀ ਭੇਟ ਕਰ ਦਿੱਤੀਆਂ।

ਦੂਜੀ ਵਾਰ ਪਟਨਾ ਸਾਹਿਬ ਦੀ ਸੰਗਤ ੧੬੯੮ ਈ: (੧੭੫੫ ਸੰਮਤ) ਨੂੰ ਅਨੰਦਪੁਰ ਸਾਹਿਬ ਆਈ। ਏਸੇ ਸਮੇਂ ਪੂਰਬ ਦੇ ਹੋਰ ਕਈ ਇਲਾਕਿਆਂ ਵਿੱਚੋਂ ਵੀ ਸੰਗਤਾਂ ਦੇ ਜਥੇ ਅਨੰਦਪੁਰ ਸਾਹਿਬ ਪਹੁੰਚੇ ਸਨ। ਏਥੇ ਪਹੁੰਚਣ 'ਤੇ ਸੰਗਤਾਂ ਨੂੰ ਪਤਾ ਲੱਗਾ ਕਿ ਗੁਰੂ ਦਸ਼ਮੇਸ਼ ਜੀ ਨੈਣਾ ਦੇਵੀ ਦੇ ਪਹਾੜ ਉੱਪਰ ਵਿਰਾਜੇ ਹੋਏ ਹਨ। ਇਨ੍ਹਾਂ ਦਿਨਾਂ 'ਚ ਪੰਡਿਤ ਕੇਸੋ ਦਾਸ ਗੁਰੂ ਜੀ ਤੋਂ ਬਹੁਤ ਸਾਰੀ ਮਾਇਆ ਤੇ ਸਮਗਰੀ ਲੈ ਕੇ ਇਸ ਪਹਾੜੀ ਉੱਪਰ ਜੱਗ ਕਰਵਾ ਰਿਹਾ ਸੀ ਕਿ ਇਸ ਵਿਧੀ ਨਾਲ ਦੇਵੀ ਪ੍ਰਗਟ ਹੋ ਜਾਵੇਗੀ ਤੇ ਉਹ ਵਰਦਾਨ ਦੇਵੇਗੀ। ਗੁਰੂ ਜੀ ਪੰਡਿਤ ਦੀ ਚਲਾਕੀ ਨੂੰ ਜਾਣਦੇ ਹੋਏ ਲੋਕਾਈ ਨੂੰ ਭਰਮ-ਭੁਲੇਖਿਆਂ 'ਚੋਂ ਕੱਢਣ ਲਈ ਇਹ ਕੌਤਕ ਵਰਤਾ ਰਹੇ ਸਨ। ਗੁਰੂ ਜੀ ਕਈ-ਕਈ ਦਿਨ ਆਪਣੇ ਸਿੱਖ-ਸੇਵਕਾਂ ਸਮੇਤ ਪਹਾੜੀ ਦੇ ਉੱਪਰ ਹੀ ਠਹਿਰ ਜਾਇਆ ਕਰਦੇ ਸੀ ਤਾਂ ਕਿ ਪੰਡਿਤ ਕੇਸੋ ਦਾਸ ਦੀ ਨਿਗਰਾਨੀ ਹੋ ਸਕੇ। ਗਿਆਰਾਂ ਮਹੀਨਿਆਂ ਤੱਕ ਜੱਗ ਚਲਦਾ ਰਿਹਾ ਕੋਈ ਦੇਵੀ ਪ੍ਰਗਟ ਨਾ ਹੋਈ ਤਾਂ ਪੰਡਿਤ ਕੇਸੋ ਦਾਸ ਜੰਗਲ-ਪਾਣੀ ਜਾਣ ਦੇ ਬਹਾਨੇ ਚੁੱਪ-ਚਪੀਤਾ ਹੀ ਉੱਥੋਂ ਖਿਸਕ ਗਿਆ। ਗੁਰੂ ਜੀ ਨੇ ਉਸਦੇ ਝੂਠ-ਫਰੇਬ ਦਾ ਸੰਗਤਾਂ ਨੂੰ ਗਿਆਤ ਕਰਵਾਇਆ ਤੇ ਅਕਾਲ ਪੁਰਖ ਨਾਲ ਜੁੜਨ ਦੀ ਪ੍ਰੇਰਣਾ ਦਿੱਤੀ। ਪੂਰਬ ਦੇ ਇਲਾਕੇ ਤੇ ਪਟਨਾ ਸਾਹਿਬ ਦੀ ਸੰਗਤ ਅਨੰਦਪੁਰ ਸਾਹਿਬ ਪਹੁੰਚ ਕੇ ਇੱਥੋਂ ਨੈਣਾ ਦੇਵੀ ਦੀ ਪਹਾੜੀ ਉੱਪਰ ਗੁਰੂ ਜੀ ਦੇ ਦੀਦਾਰ ਕਰਨ ਲਈ ਚੱਲ ਪਈ। ਸਭ ਨੇ ਆਪੋ-ਆਪਣੀਆਂ ਭੇਟਾਵਾਂ ਅਰਪਣ ਕੀਤੀਆਂ ਤੇ ਗੁਰੂ ਪਾਤਸ਼ਾਹ ਜੀ ਤੋਂ ਅਸੀਸਾਂ ਲਈਆਂ। ਪਟਨੇ ਦੀ ਸੰਗਤ ਵਿੱਚ

ਇੱਕ ਬਾਗ ਦਾ ਮਾਲੀ ਵੀ ਆਇਆ ਹੋਇਆ ਸੀ, ਉਸਨੇ ਗੁਰੂ ਜੀ ਨੂੰ ਅੰਬ ਦਾ ਬੂਟਾ ਭੇਟ ਕਰਕੇ ਕਿਹਾ ਕਿ ਪਾਤਸ਼ਾਹ ਜੀ ਮੈਂ ਆਪਣੇ ਮਾਲਕ ਦੇ ਇੱਕ ਬਾਗ ਲਗਾਇਆ ਹੈ ਉਸ ਵਿੱਚੋਂ ਇਹ ਬਹੁਤ ਵਧੀਆ ਕਿਸਮ ਦਾ ਅੰਬ ਦਾ ਬੂਟਾ ਆਪ ਜੀ ਲਈ ਲੈ ਕੇ ਆਇਆ ਹਾਂ, ਆਪ ਜੀ ਦੱਸੋ ਕਿ ਇਸ ਬੂਟੇ ਨੂੰ ਕਿੱਥੇ ਲਗਾਇਆ ਜਾਵੇ। ਗੁਰੂ ਜੀ ਨੇ ਮਾਲੀ ਦੀ ਬੇਨਤੀ ਪ੍ਰਵਾਨ ਕਰਦਿਆਂ ਧਨੁੱਖ ਨੂੰ ਜੋਰ ਨਾਲ ਖਿੱਚ ਕੇ ਇੱਕ ਤੀਰ ਚਲਾਇਆ ਤੇ ਕਿਹਾ ਕਿ ਜਿੱਥੇ ਇਹ ਤੀਰ ਡਿੱਗਿਆ ਹੈ ਉੱਥੇ ਇਸ ਅੰਬ ਦੇ ਬੂਟੇ ਨੂੰ ਲਗਾ ਦੇਵੋ। ਸਿੱਖ ਸੇਵਾਦਾਰ ਤੇ ਮਾਲੀ ਲੱਭਦੇ-ਢੂੰਡਦੇ ਉਸ ਤੀਰ ਕੋਲ ਪਹੁੰਚੇ ਜੋ ਗੁਰੂ ਜੀ ਦੇ ਤੀਰ ਚਲਾਉਣ ਵਾਲੀ ਥਾਂ ਤੋਂ ਸਵਾ ਕੋਹ ਦੀ ਦੂਰੀ 'ਤੇ ਡਿੱਗਿਆ ਸੀ। ਮਾਲੀ ਨੇ ਬਹੁਤ ਹੀ ਪ੍ਰੇਮ ਨਾਲ ਬੂਟੇ ਨੂੰ ਉੱਥੇ ਲਗਾ ਦਿੱਤਾ ਤੇ ਮੁੜ ਸਾਰੇ ਜਾਣੇ ਗੁਰੂ ਜੀ ਕੋਲ ਆਣ ਪਹੁੰਚੇ। ਗੁਰੂ ਜੀ ਸਾਰੀ ਸੰਗਤ ਸਮੇਤ ਅਨੰਦਪੁਰ ਸਾਹਿਬ ਆਣ ਵਿਰਾਜੇ ਤੇ ਦੂਰੋਂ ਆਈਆਂ ਸੰਗਤਾਂ ਵਿੱਚੋਂ ਮੁਖੀ ਸਿੱਖਾਂ ਨੂੰ ਸਿਰੋਪਾਓ ਦੀਆਂ ਬਖਸ਼ਿਸ਼ਾਂ ਦਿੱਤੀਆਂ। ਗੂੜੀ ਪ੍ਰੀਤ 'ਚ ਲਗਾਇਆ ਉਹ ਅੰਬ ਦਾ ਬੂਟਾ ਵੱਡਾ ਭਾਰੀ ਦਰੱਖਤ ਬਣਿਆ ਜਿਸ ਨੂੰ ਬਹੁਤ ਮਿੱਠੇ ਅੰਬ ਲਗਦੇ ਹੁੰਦੇ ਸੀ। ਇਹ ਅੰਬ ਦਾ ਦਰੱਖਤ ਪਿੰਡ ਘੁਆਡਲ (ਹਿਮਾਚਲ ਪ੍ਰਦੇਸ਼) 'ਚ ਹੁੰਦਾ ਸੀ ਜੋ ੨੦੧੫ ਈ: ਨੂੰ ਸੁੱਕ ਕੇ ਸਮਾਪਤ ਹੋ ਗਿਆ। ਹੁਣ ਗੁਰੂ ਪਿਆਰ ਵਾਲਿਆਂ ਨੇ ਇੱਥੇ ਨਿਸ਼ਾਨ ਸਾਹਿਬ ਲਗਾ ਕੇ ਇਸ ਯਾਦਗਾਰ ਨੂੰ ਸੰਭਾਲ ਲਿਆ ਹੈ ਜੋ ਪਟਨਾ ਨਿਵਾਸੀ ਉਸ ਮਾਲੀ ਦੀ ਭੇਟ ਅੰਬ ਦੇ ਬੂਟੇ ਦੀ ਯਾਦ ਦਰਸਾ ਰਿਹਾ ਹੈ।

## ਖੋਜ ਸਫ਼ਰ

ਇਸ ਇਤਿਹਾਸਕ ਅੰਬ ਦਾ ਬਿਰਤਾਂਤ **ਗੁਰ ਪ੍ਰਤਾਪ ਸੂਰਜ ਗ੍ਰੰਥ** 'ਚ ਪੜਿਆ ਸੀ ਤੇ ਇਹ ਹੈ ਕਿੱਥੇ ਇਸ ਬਾਰੇ ਮੈਨੂੰ (ਲੇਖਕ) ਇੱਕ ਯਾਤਰੂ ਫਤਿਹ ਸਿੰਘ ਨਿਹੰਗ ਨੇ ਅਪ੍ਰੈਲ ੨੦੧੩ ਈ: ਨੂੰ ਦੱਸਿਆ ਸੀ। ਇਤਿਹਾਸਕ ਅੰਬ ਦੇ ਦਰਸ਼ਨ ਮੈਨੂੰ ਪਹਿਲੀ ਵਾਰ ੧੦-੦੫-੨੦੧੪ ਨੂੰ ਹੋਏ। ਮੇਰਾ ਬੇਟਾ ਸਾਹਿਬਜ਼ਾਦਾ ਸਿੰਘ ਅਤੇ ਸੋਮਾ ਸਿੰਘ, ਪਿੰਡ ਚੱਕ ਢੇਰਾ ਵੀ ਮੇਰੇ ਨਾਲ ਸਨ। ਉਦੋਂ ਅੰਬ ਦਾ ਇਹ ਵੱਡਾ ਭਾਰੀ ਦਰੱਖਤ ਬਿਲਕੁਲ ਸੁੱਕ ਚੁੱਕਾ ਸੀ ਤੇ ਇਸ ਦੇ ਨਾਲ ਬਾਂਸ ਦਾ ਸਾਧਾਰਨ ਜਿਹਾ ਨਿਸ਼ਾਨ ਸਾਹਿਬ ਕਿਸੇ ਗੁਰਸਿੱਖ ਪ੍ਰੇਮੀਆਂ ਨੇ ਲਗਾਇਆ ਹੋਇਆ ਸੀ। ਏਥੋਂ ਦੇ ਆਸ-ਪਾਸ ਵਸੇ ਹੋਏ ਸਥਾਨਕ ਲੋਕ ਇਸ ਇਤਿਹਾਸਕ ਅੰਬ ਦੀ ਅਹਿਮੀਅਤ ਨੂੰ ਜਾਣਦੇ ਨੇ, ਉਹ ਇਸ ਨੂੰ ਅੰਬੀ ਸਾਹਿਬ ਕਹਿੰਦੇ ਹਨ। ਬਾਬਾ ਸੇਵਾ ਸਿੰਘ ਜੀ ਕਾਰ

ਸੇਵਾ ਕਿਲ੍ਹਾ ਅਨੰਦਗੜ੍ਹ ਵਾਲੇ ਏਥੇ ਆਇਆ ਕਰਦੇ ਸੀ ਤੇ ਉਹ ਇਸ ਦੇ ਅੰਬ ਲਿਜਾ ਕੇ ਸੰਗਤਾਂ ਨੂੰ ਛਕਾਇਆ ਕਰਦੇ ਸਨ। ਇਹ ਵੀ ਪਤਾ ਲੱਗਾ ਕਿ ਅੰਬ ਦੀਆਂ ਗਿਟਕਾਂ 'ਚ ਕੁਦਰਤੀ ਹੀ ਕੱਟ ਦਾ ਨਿਸ਼ਾਨ ਹੁੰਦਾ ਸੀ ਜਿਸਨੂੰ ਸ਼ਰਧਾਵਾਨ ਦਸ਼ਮੇਸ਼ ਜੀ ਦੇ ਤੀਰ ਦਾ ਨਿਸ਼ਾਨ ਮੰਨਿਆ ਕਰਦੇ ਤੇ ਇਸਦੇ ਅੰਬ ਬਹੁਤ ਹੀ ਸੁਆਦਲੇ ਹੁੰਦੇ ਸੀ। ਸਾਲ ੨੦੧੫ ਨੂੰ ਅੰਬ ਦਾ ਇਹ ਦਰੱਖਤ ਸੁੱਕ ਕੇ ਧਰਤੀ 'ਤੇ ਡਿੱਗ ਪਿਆ। ਇਸਨੂੰ ਨੈਣਾ ਦੇਵੀ ਮੰਦਿਰ ਦੇ ਪ੍ਰਬੰਧਕਾਂ ਨੇ ਲੰਗਰ ਲਈ ਬਾਲ ਲਿਆ। ਸਥਾਨਕ ਲੋਕ ਇਸਨੂੰ ਆਪਣੇ ਘਰਾਂ 'ਚ ਵਰਤਣ ਤੋਂ ਭੈ ਖਾਂਦੇ ਸਨ। ਜਦੋਂ ਮੈਨੂੰ ਇਸ ਇਤਿਹਾਸਕ ਅੰਬ ਦੇ ਸਮਾਪਤ ਹੋਣ ਦਾ ਪਤਾ ਲੱਗਾ ਤਾਂ ਮੇਰੇ ਹਿਰਦੇ ਅੰਦਰ ਇਸ ਇਤਿਹਾਸਕ ਥਾਂ ਨੂੰ ਨਿਸ਼ਾਨ ਸਾਹਿਬ ਲਗਾ ਕੇ ਸੰਭਾਲਣ ਦੀ ਤੜਫ ਲੱਗੀ ਰਹੀ। ਅੰਬ ਵਾਲੀ ਇਹ ਥਾਂ ਉੱਥੇ ਨੇੜੇ ਵਸਦੇ ਪਰਿਵਾਰਾਂ ਦੀ ਨਿੱਜੀ ਜਾਇਦਾਦ ਹੋਣ ਕਾਰਨ ਉਨ੍ਹਾਂ ਨੂੰ ਸਹਿਮਤ ਕਰਨਾ ਜ਼ਰੂਰੀ ਸੀ। ਦਸਮ ਪਿਤਾ ਕਲਗੀਧਰ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਅਸੀਂ ੨੦-੦੩-੨੦੧੬, ਦਿਨ ਐਤਵਾਰ ਨੂੰ ਪੱਕਾ ਨਿਸ਼ਾਨ ਸਾਹਿਬ ਲਗਾਉਣ 'ਚ ਸਫਲ ਹੋ ਗਏ। ਨਿਸ਼ਾਨ ਸਾਹਿਬ ਦੀ ਇਹ ਸੇਵਾ ਇਨ੍ਹਾਂ ਗੁਰੂ ਪਿਆਰਿਆਂ ਦੀ ਨਿਗਰਾਨੀ ਹੇਠ ਸਫਲ ਹੋਈ- (੧) ਸੋਹਣ ਸਿੰਘ, ਪਿੰਡ ਜਿੰਦਵੜੀ (੨) ਅਵਤਾਰ ਸਿੰਘ, ਪਿੰਡ ਮਾਣਕ ਮਾਜਰਾ (੩) ਸੋਮਾ ਸਿੰਘ, ਪਿੰਡ ਚੱਕ ਢੇਰਾ (ਪੱਤਣ), ਜਿਲ੍ਹਾ ਰੋਪੜ। ਹੁਣ ਨਿਸ਼ਾਨ ਸਾਹਿਬ ਦੇ ਦੁਆਲੇ ਚਾਰ ਦਿਵਾਰੀ ਹੋ ਕੇ ਅੰਬ ਦੇ ਇਤਿਹਾਸ ਬਾਰੇ ਪੱਥਰ ਦੀ ਪਲੇਟ ਲਗਾ ਦਿੱਤੀ ਹੈ। ਏਥੇ ਅਜੇ ਹੋਰ ਵੀ ਸੇਵਾ ਦੇ ਕਾਰਜ ਕਰਨ ਦੀ ਲੋੜ ਹੈ, ਗੁਰੂ ਪਾਤਸ਼ਾਹ ਜੀ ਆਪੇ ਹੀ ਕ੍ਰਿਪਾ ਕਰਕੇ ਆਪਣੇ ਸਿੱਖਾਂ ਤੋਂ ਕਰਵਾ ਲੈਣਗੇ। ਗੁਰੂ ਕੀਆਂ ਸੰਗਤਾਂ ਅੰਬ ਸਾਹਿਬ ਦਾ ਇਤਿਹਾਸ ਪੜ੍ਹ ਸੁਣ ਕੇ ਏਥੇ ਦਰਸ਼ਨ ਕਰਨ ਜ਼ਰੂਰ ਆਉਣ, ਇਹੋ ਹੀ ਬਿਨੈ ਹੈ ਆਪ ਜੀ ਦੇ ਸੇਵਕ ਦੀ।

## ਪਤਾ ਅਤੇ ਪਹੁੰਚ ਮਾਰਗ

ਅੰਬ ਸਾਹਿਬ ਪਾਤਸ਼ਾਹੀ ਦਸਵੀਂ, ਪਿੰਡ ਘੁਆਡਲ,
ਨਜਦੀਕ ਨੈਣਾ ਦੇਵੀ, ਜਿਲ੍ਹਾ ਬਿਲਾਸਪੁਰ, ਹਿਮਾਚਲ ਪ੍ਰਦੇਸ਼

ਅਨੰਦਪੁਰ ਸਾਹਿਬ ਤੋਂ ਨੈਣਾ ਦੇਵੀ ਸੜਕ, ਨੈਣਾ ਦੇਵੀ ਦੇ ਪੁਰਾਣੇ ਬੱਸ ਅੱਡੇ ਤੋਂ ਥੋੜਾ ਜਿਹਾ ਭਾਖੜਾ ਨੰਗਲ ਤੇ ਜਾ ਕੇ ਪਿੰਡ ਘੁਆਡਲ ਆਵੇਗਾ, ਏਥੋਂ ਖੱਬੇ ਹੱਥ ਨੈਣਾ ਦੇਵੀ ਪਹਾੜ ਵੱਲ ਕੁੱਝ ਫਰਲਾਂਗ ਦੀ ਦੂਰੀ 'ਤੇ ਅੰਬ ਸਾਹਿਬ ਹੈ।

## ਵਿਸ਼ੇਸ਼

ਮਹਾਨ ਸਾਈਕਲ ਯਾਤਰੀ ਭਾਈ ਧੰਨਾ ਸਿੰਘ ਜੀ ਜਿਸ ਨੇ ੧੧ ਮਾਰਚ, ੧੯੩੦ ਈ: ਤੋਂ ਲੈ ਕੇ ੨ ਮਾਰਚ, ੧੯੩੫ ਈ: ਤੱਕ ਸਾਈਕਲ 'ਤੇ ਹਜ਼ਾਰਾਂ ਮੀਲ ਪੈਂਡਾ ਤਹਿ ਕਰਕੇ ਇਤਿਹਾਸਕ ਗੁਰ ਅਸਥਾਨਾਂ ਦੀਆਂ ਤਸਵੀਰਾਂ ਸਮੇਤ ਵੇਰਵੇ ਆਪਣੀਆਂ ਡਾਇਰੀਆਂ 'ਚ ਲਿਖੇ ਹਨ। ਉਨ੍ਹਾਂ ਦਾ ਜਨਮ ਪਿੰਡ ਚਾਂਗਲੀ, ਡਾਕਘਰ ਘਨੌਰ, ਤਹਿਸੀਲ ਧੂਰੀ, ਜਿਲ੍ਹਾ ਸੰਗਰੂਰ (ਪੰਜਾਬ) 'ਚ ੧੯੦੫ ਈ: ਵਿੱਚ ਹੋਇਆ। ਬਚਪਨ 'ਚ ਮਾਤਾ-ਪਿਤਾ ਗੁਜ਼ਰ ਜਾਣ ਕਾਰਨ ਇਸ ਦੀ ਪਾਲਣਾ ਪਟਿਆਲਾ ਦੇ ਰਾਜਿੰਦਰਾ ਯਤੀਮ ਖਾਨੇ 'ਚ ਹੋਈ। ਇਹ ਮਹਾਰਾਜਾ ਪਟਿਆਲਾ ਦੀ ਡਰਾਇਵਰ ਦੀ ਨੌਕਰੀ ਛੱਡ ਕੇ ੨੫ ਸਾਲ ਦੀ ਉਮਰੇ ਗੁਰ ਅਸਥਾਨਾਂ ਦੇ ਦੀਦਾਰ ਅਤੇ ਉਨ੍ਹਾਂ ਦੀ ਖੋਜ ਕਰਨ ਲਈ ਚੱਲ ਪਿਆ। ਪਿੰਡ ਮੀਰ ਅਲੀ, ਜਿਲ੍ਹਾ ਬੰਨੂ, ਪਾਕਿਸਤਾਨ 'ਚ ਸਵੇਰ ਦੇ ਸਮੇਂ ਭਾਈ ਧੰਨਾ ਸਿੰਘ ਸਦਤਾਰ ਸਜਾ ਰਿਹਾ ਸੀ ਤਾਂ ਉਸਦੇ ਸਾਥੀ ਹੀਰਾ ਸਿੰਘ ਕੋਲੋਂ ਅਚਾਨਕ ਗੋਲੀ ਚੱਲ ਗਈ ਜਿਸ ਨਾਲ ੩੦ ਸਾਲ ਦੀ ਉਮਰ 'ਚ ਭਾਈ ਧੰਨਾ ਸਿੰਘ ਚਲਾਣੇ ਕਰ ਗਿਆ।

ਗੁਰ ਅਸਥਾਨਾਂ ਨੂੰ ਸਿਖਰ ਦੀ ਪ੍ਰੀਤ ਕਰਨ ਵਾਲੇ ਇਸ ਇਤਿਹਾਸਕਾਰ ਦਾ ਭਰ ਜਵਾਨੀ ਪਹਿਰੇ ਤੁਰ ਜਾਣ ਦਾ ਘਾਟਾ ਪੂਰੀ ਕੌਮ ਨੂੰ ਜਰਨਾ ਪਿਆ। ਸਿੱਖ ਕੌਮ ਉਸ ਦੀਆਂ ਕਠਿਨ ਘਾਲਣਾ ਦੀ ਸਦਾ ਹੀ ਰਿਣੀ ਰਹੇਗੀ। ਉਸ ਦੀਆਂ ਲਿਖੀਆਂ ਡਾਇਰੀਆਂ ਨੂੰ ਚੇਤਨ ਸਿੰਘ ਨੇ ਸੰਪਾਦਨ ਕਰਕੇ ਭਾਈ ਧੰਨਾ ਸਿੰਘ ਦੀਆਂ ਲਿਖਤਾਂ ਨੂੰ ਜੀਵਿਤ ਕਰਨ ਤੁਲ ਕਾਰਜ ਕੀਤਾ ਹੈ। ਉਨ੍ਹਾਂ ਨੇ ਗੁਰ ਤੀਰਥ ਸਾਈਕਲ ਯਾਤਰਾ ਨਾਂ ਦੀ ਪੁਸਤਕ ਨੂੰ ਸੰਪਾਦਨ ਕਰਕੇ ਭਾਈ ਧੰਨਾ ਸਿੰਘ ਨੂੰ ਹੀ ਸੰਗਤਾਂ ਦੇ ਸਨਮੁੱਖ ਲੈ ਆਂਦਾ ਹੈ। ਭਾਈ ਧੰਨਾ ਸਿੰਘ ਜੀ ਪਿੰਡ ਘੁਆਡਲ 'ਚ ਅੰਬ ਸਾਹਿਬ ਦੀ ਖੋਜ ਅਤੇ ਦਰਸ਼ਨ ਕਰਨ ਲਈ ੨੬ ਮਈ, ੧੯੩੪ ਈ: ਆਏ ਸਨ। ਉਨ੍ਹਾਂ ਨੇ ਜੋ ਕੁੱਝ ਇਸ ਅਸਥਾਨ ਬਾਰੇ ਲਿਖਿਆ ਉਸ ਦਾ ਉਤਾਰਾ ਇਸ ਤਰ੍ਹਾਂ ਹੈ :-

**ਨੈਨਾਂ ਦੇਵੀ ਵਿਖੇ ਦੋ ਗੁਰੂ ਅਸਥਾਨ ਹਨ। (੧) ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸਾਹੀ ਦਸਵੀਂ ਜੀ ਦੇ ਨੈਣਾ ਦੇਵੀ ਵਿਖੇ ਠਹਿਰੇ ਸਨ, ਦੇਵੀ ਦੇ ਭੌਣ ਉਤੇ, ਤਾਂ ਇਕ ਸਿੰਘ ਨੇ ਗੁਰੂ ਜੀ ਦੀ ਭੇਟਾ ਅੰਬ ਕੀਤੇ ਤਾਂ ਗੁਰੂ ਜੀ ਨੇ ਇਕ ਅੰਬ ਤੀਰ ਦੀ ਮੁਖੀ ਵਿੱਚ ਪ੍ਰੋ ਕੇ ਚੜਦੇ ਵੱਲ ਮਾਰਿਆ। ਜੋ ਨੈਨਾ ਦੇਵੀ ਦੇ ਪਹਾੜੀ ਦੀ ਚੋਟੀ ਤੋਂ**

ਇਕ ਮੀਲ ਦੇ ਫਾਸਲੇ ਤੇ ਹੇਠਾਂ ਗਿਰੇਆ। ਜੋ ਉਹ ਜਮ ਕੇ ਹਰਾ ਹੋ ਗਿਆ। ਜੋ ਅਜ ਕਲ ਬੜਾ ਭਾਰੀ ਬ੍ਰਿਛ ਹੋਇਆ ਖੜਾ ਹੈ ਅਤੇ ਇਸਨੂੰ ਜੋ ਫਲ (ਅੰਬ) ਲਗਦੇ ਹਨ, ਉਨ੍ਹਾਂ ਤੇ ਤੀਰਾਂ ਦਾ ਛੇਕ ਹੁੰਦਾ ਹੈ। ਕੱਚੇ ਤੇ ਕੋਈ ਨਸਾਨ ਨਹੀਂ ਹੁੰਦਾ। ਪਰ ਪਕੇ ਤੇ ਨਸਾਨ ਤੀਰ ਦਾ ਸਾਰਪਾਰ (ਆਰਪਾਰ) ਗੁਠਲੀ ਤਕ ਜਰੂਰ ਹੁੰਦਾ ਹੈ।

ਇਸ ਪਿੰਡ ਦੇ ਪਾਸ ੩-੪ ਘਰ ਕੋਲੀ ਕੌਮ ਦੇ ਹਨ, ਜੋ ਨਗਾਹੀਆ, ਤਿਖੂ ਅਤੇ ਗੰਗੀ, ਇਨਾਂ ਦੇ ਘਰ ਹਨ। ਅੰਬ ਸਾਹਿਬ ਦੀ ਤਸਵੀਰ ਵਿਚ ਭੀ ਏਹੀ ਘਰ ਆਏ ਹਨ। ਇਨਾਂ ਘਰਾਂ ਨੂੰ ਪਿੰਡ ਅੰਬੀ ਭੀ ਕਹਿੰਦੇ ਹਨ। ਇਹਨਾਂ ਘਰਾਂ ਦੇ ਪਾਸ ਹੀ ਅੰਬ ਉਤ੍ਰ ਵਲ ਹੈ। ਅੰਬ ਉਤੇ ਨਿਸ਼ਾਨ ਸਾਹਿਬ ਜੀ ਝੂਲ ਰਹੇ ਹਨ। ਹੋਰ ਕੋਈ ਜਗਾ ਨਹੀਂ ਬਨੀ ਹੋਈ ਹੈ। ਇਹ ਅੰਬ ਪਿੰਡ ਘੁਮਾਡਲ ਦੀ ਜਮੀਨ ਵਿਚ ਹੈ। ਜੋ ਪਿੰਡ ਘੁਮਾਡਲ ਤੋਂ ਦਖਨ ਵਲ ੨ ਫਰਲਾਂਗ ਤੇ ਹੈ। ਪਿੰਡ ਘੁਮਾਡਲ ਦੇ ਲੰਬ੍ਰਦਾਰ ਤੁਲਸੀ ਰਾਮ, ਦੁਰਗੂ, ਪਊ ਤਿੰਨੋਂ ਭਰਾਵਾਂ ਦੀ ਜਮੀਨ ਦੇ ਵਿਚ ਹੈ। ਅੰਬ ਸਾਹਿਬ ਦੇ ਆਲੇ-ਦੁਆਲੇ ਇਨਾਂ ਦੀ ਜਮੀਨ ੫ ਘੁਮਾਂ ਹੈ, ਅਤੇ ਨੈਨਾ ਦੇਵੀ ਦੇ ਭਾਉਣ ਤੋਂ ਗੁਰੂ ਕਾ ਅੰਬ ਚੜਦੇ ਦੀ ਤ੍ਰਫ ਪਹਾੜ ਦੇ ਹੇਠਾਂ ੧ ਮੀਲ ਤੇ ਹੈ। ਪਿੰਡ ਘੁਮਾਡਲ ਦੇ ਰਹਿਨੇ ਵਾਲਾ ਭਾਈ ਭਗਵਾਨ ਸਿੰਘ ਜੀ ਅੰਬ ਸਾਹਿਬ ਦੇ ਸੇਵਾਦਾਰ ਹਨ। ਇਹ ਘਰ ਤਿੰਨ ਪੁਸ਼ਤਾਂ ਤੋਂ ਸੇਵਾ ਅੰਬ ਸਾਹਿਬ ਦੀ ਕਰਦਾ ਆਇਆ ਹੈ। ਅਜ ਕਲ ਲੰਬ੍ਰਦਾਰ ਤੁਲਸੀ ਰਾਮ, ਦੁਰਗੂ, ਪਊ, ਇਨ੍ਹਾਂ ਨੇ ਤੰਗ ਕਰਕੇ ਪਿੰਡ ਤੋਂ ਕੱਢ ਦਿੱਤਾ ਹੈ ਕੇ ਕਿਵੇਂ ਅੰਬ ਸਾਹਿਬ ਦੀ ਸੇਵਾ ਛੱਡ ਦੇਵੇ, ਜੋ ਦਖਨ ਦੀ ਤ੍ਰਫ ਅਦ ਮੀਲ ਤੇ ਬੋਹੜ ਦੇ ਟਿਬੇ ਉਤੇ ਝੁਗੀ ਪਾ ਕੇ ਆਪਨੀ ਗੁਜਰ ਪਿਆ ਕਰਦਾ ਹੈ। ਪਰ ਗੁਰੂ ਦੇ ਅੰਬ ਦੀ ਸੇਵਾ ਨਹੀਂ ਛੱਡੀ ਹੈ। ਇਹ ਲੋਕ ਭਾਈ ਸਾਹਿਬ ਨੂੰ ਬਹੁਤ ਤੰਗ ਕਰਦੇ ਹਨ ਅਤੇ ਆਏ ਗਏ ਯਾਤਰੂ ਨਾਲ ਭੀ ਲੜਦੇ ਹਨ। ਅਸਲਵਾਂ ਇਹੋ ਲੋਕ ਡਰਦੇ ਹਨ ਕੇ ਕਿਤੇ ਸਾਡੇ ਪਾਸੋਂ ਜਮੀਨ ਖੋਹ ਕੇ ਸਿਖ ਗੁਰਦੁਆਰਾ ਨਾ ਬਨਾ ਲੈਨ। ਸੇਵਾਦਾਰ ਭਗਵਾਨ ਸਿੰਘ ਨੂੰ ਅਨੰਦਪੁਰ ਅਤੇ ਕੀਰਤਪੁਰ ਦੀ ਕਮੇਟੀ ਪਹਿਲੇ ੮ ਰੁਪਏ ਮਹਾਵਾਰ ਅਤੇ ਸਾਲ ਦਾ ਪੌਣੇ ਦੋ ਮਣ ਆਟਾ, ਮਾਹ ੧੫ ਸੇਰ ਕਚੇ, ੨ ਸੇਰ ਤੇਲ, ੧ ਬੋਤਲ ਤੇਲ ਮਿਟੀ ਦੇ ਦੀ, ਘੀਹ ਪਾਉਨੇ ਦੋ ਸੇਰ। ਅਜ ਕਲ ਸਵਾ ਸੇਰ ਭੀ ਮਿਲਦਾ ਹੈ ਅਤੇ ਰੁਪਏ ੮ ਬੰਦ ਹਨ। ਹੋਰ ਸਬ ਰਸਤ ਮਿਲਦੀ ਹੈ।

**ਨੋਟ -** ਭਾਈ ਧੰਨਾ ਸਿੰਘ ਦੀ ਉਪਰੋਕਤ ਲਿਖਤ ਇਸ ਪੁਸਤਕ ਦੀ ਪਹਿਲੀ ਐਡੀਸ਼ਨ ਛਪਣ ਸਮੇਂ ਸਾਡੇ ਕੋਲ ਮੌਜੂਦ ਨਹੀਂ ਸੀ।

## ਨੜ ਸਾਹਿਬ ਪਾਤਸ਼ਾਹੀ ਦਸਵੀਂ, ਨਜਦੀਕ ਗੁਰੂ ਕਾ ਲਾਹੌਰ, ਹਿਮਾਚਲ ਪ੍ਰਦੇਸ਼

ਗੁਰਦੁਆਰਾ ਗੁਰੂ ਕਾ ਲਾਹੌਰ ਪਹੁੰਚ ਕੇ ਖੱਬੇ ਹੱਥ ਨੰਗਲ ਨੂੰ ਜਾਣ ਵਾਲੀ ਸੜਕ 'ਤੇ ਤਿੰਨ ਕੁ ਕਿ: ਮੀ: ਸਿੱਧੇ ਜਾ ਕੇ ਸੱਜੇ ਹੱਥ ਇੱਕ ਕਿ: ਮੀ: ਸੰਘਣੇ ਜੰਗਲ 'ਚ ਪਹੁੰਚ ਜਾਵੋ ਤਾਂ ਤੁਹਾਨੂੰ ਇੱਕ ਵੱਡੇ ਆਕਾਰ ਦਾ ਪੱਥਰ ਦਿਸੇਗਾ। ਬਾਕੀ ਪਹਾੜ ਨਾਲੋਂ ਹਟਵੇਂ ਇਸ ਪੱਥਰ ਦਾ ਗੁਰੂ ਦਸ਼ਮੇਸ਼ ਜੀ ਨਾਲ ਇਤਿਹਾਸ ਜੁੜਿਆ ਹੋਇਆ ਹੈ। ਪਹਾੜੀ ਬੋਲੀ 'ਚ ਪੱਥਰ ਨੂੰ ਨੜ ਕਿਹਾ ਜਾਂਦਾ ਹੈ। ਇਸੇ ਨਾਲ ਗੁਰੂ ਜੀ ਦਾ ਸੰਬੰਧ ਹੋਣ ਕਰਕੇ ਪਹਾੜੀ ਲੋਕ ਇਸਨੂੰ **ਗੁਰੂ ਕੀ ਨੜ** ਕਹਿੰਦੇ ਹਨ। ਇੱਥੋਂ ਦੇ ਆਸ-ਪਾਸ ਦੇ ਪਿੰਡਾਂ ਦੇ ਬਹੁਤੇ ਲੋਕਾਂ ਨੂੰ ਗੁਰੂ ਕੀ ਨੜ ਬਾਰੇ ਜਾਣਕਾਰੀ ਹੈ। ਉਨ੍ਹਾਂ ਮੁਤਾਬਿਕ ਗੁਰੂ ਜੀ ਜਦੋਂ ਏਥੇ ਆਏ ਸੀ ਤਾਂ ਉਨ੍ਹਾਂ ਉੱਤੇ ਦੁਸ਼ਮਣਾਂ ਨੇ ਅਚਾਨਕ ਹਮਲਾ ਕਰ ਦਿੱਤਾ ਤਾਂ ਗੁਰੂ ਜੀ ਨੇ ਇਸ ਨੜ ਦੀ ਸਹਾਇਤਾ ਲੈ ਕੇ ਉਨ੍ਹਾਂ ਦਾ ਮੁਕਾਬਲਾ ਕੀਤਾ ਸੀ। ਕਈ ਗੁਰਸਿੱਖਾਂ ਨੇ ਵੀ ਇਹੋ ਸਥਾਨਕ ਲੋਕਾਂ ਵਾਲੀ ਵਾਰਤਾ ਹੀ ਦੁਹਰਾਈ। ਇਸ ਪੱਥਰ ਉੱਤੇ ਸੈਂਕੜੇ ਗੋਲੀਆਂ ਦੇ ਨਿਸ਼ਾਨ ਅੱਜ ਵੀ ਪ੍ਰਤੱਖ ਦਿਸਦੇ ਨੇ ਜੋ ਗੁਰੂ ਜੀ 'ਤੇ ਹੋਏ ਮਾਰੂ ਹਮਲੇ ਦੀ ਦਾਸਤਾਨ ਨੂੰ ਦੁਹਰਾਉਂਦੇ ਹਨ। ਗੁ. ਗੁਰੂ ਕੇ ਲਾਹੌਰ ਦੇ ਪੁਰਾਣੇ ਸੇਵਾਦਾਰਾਂ ਨੇ ਦੱਸਿਆ ਕਿ ਕਿਸੇ ਪ੍ਰੇਮੀ ਗੁਰਸਿੱਖ ਨੇ ੧੯੬੫ ਈ: ਦੇ ਕਰੀਬ ਏਥੇ ਬਾਂਸ ਦਾ ਨਿਸ਼ਾਨ ਸਾਹਿਬ ਲਗਾ ਦਿੱਤਾ ਸੀ ਜੋ ਅੱਗੇ ਤੋਂ ਅੱਗੇ ਹੁਣ ਤੀਕਰ ਸੰਗਤਾਂ ਨਿਸ਼ਾਨ ਸਾਹਿਬ ਲਗਾਉਂਦੀਆਂ ਰਹਿੰਦੀਆਂ ਹਨ। ਸ਼੍ਰੋ. ਗੁ. ਪ੍ਰ. ਕ. ਸ੍ਰੀ ਅੰਮ੍ਰਿਤਸਰ ਨੇ ਏਥੇ ਗੁਰਦੁਆਰਾ ਸਾਹਿਬ ਬਣਾਉਣ ਲਈ ਬਾਬਾ ਸੇਵਾ ਸਿੰਘ ਜੀ ਕਿਲ੍ਹਾ ਅਨੰਦਗੜ੍ਹ ਦੀ ਸੰਪਰਦਾ ਨੂੰ ਕਾਰ ਸੇਵਾ ਸੰਭਾਲ ਦਿੱਤੀ ਸੀ। ਮਿਤੀ ੦੩-੦੫-੨੦੧੫ ਨੂੰ ਤਖਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਦੇ ਪ੍ਰਬੰਧਕਾਂ ਸਮੇਤ ਹੋਰ ਬਹੁਤ ਸਾਰੀਆਂ ਸੰਗਤਾਂ ਦਾ ਇੱਕਠ ਏਥੇ ਗੁਰਦੁਆਰਾ ਸਾਹਿਬ ਦਾ ਨੀਂਹ ਪੱਥਰ ਰੱਖਣ ਲਈ ਆਣ ਪਹੁੰਚਿਆ ਸੀ ਪਰ ਹਿਮਾਚਲ ਪ੍ਰਦੇਸ਼ ਸਰਕਾਰ ਵੱਲੋਂ ਮਨਜੂਰੀ ਨਾ ਮਿਲਣ ਕਾਰਨ ਇਹ ਕਾਰਜ ਨੇਪਰੇ ਨਾ ਚੜ੍ਹ ਸਕਿਆ। ਨੜ ਸਾਹਿਬ ਦੇ ਆਲੇ-ਦੁਆਲੇ ਦੂਰ ਤੱਕ ਦੀ ਜ਼ਮੀਨ ਜੰਗਲਾਤ ਮਹਿਕਮਾ, ਸਰਕਾਰ ਹਿਮਾਚਲ ਪ੍ਰਦੇਸ਼ ਅਧੀਨ ਹੈ। ਇਸ ਤੋਂ ਬਾਅਦ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਗੁਰੂ ਕੇ ਲਾਹੌਰ ਮੂਹਰੇ ਨੜ ਸਾਹਿਬ ਦਾ ਬੋਰਡ ਲਗਾ ਦਿੱਤਾ ਹੈ। ਨੜ ਸਾਹਿਬ ਵਾਲੀ ਥਾਂ ਵੀ ਬੋਰਡ ਲਗਾ ਦਿੱਤਾ ਹੈ ਤੇ ਨਿਸ਼ਾਨ ਸਾਹਿਬ ਛੋਟਾ ਪਰ ਪੱਕਾ ਕਰ ਦਿੱਤਾ ਗਿਆ ਹੈ। ਬੋਰਡ ਪੜ੍ਹ ਕੇ ਸੰਗਤਾਂ ਏਥੇ ਜਾਣ ਲੱਗ ਗਈਆਂ ਨੇ, ਖਾਸ ਦਿਹਾੜਿਆਂ ਨੂੰ ਲੰਗਰ

ਵੀ ਚਲਾਉਂਦੀਆਂ ਹਨ। ਨੜ ਸਾਹਿਬ ਬਾਰੇ ਮੈਨੂੰ (ਲੇਖਕ) ਸੋਹਣ ਸਿੰਘ, ਪਿੰਡ ਜਿੰਦਵੜੀ, ਰੋਪੜ ਨੇ ੨੯-੦੬-੨੦੧੪ ਨੂੰ ਦੱਸਿਆ ਸੀ। ਮਿਤੀ ੧੭-੦੮-੨੦੧੪ ਭਾਦੋਂ ਦੀ ਸੰਗਰਾਂਦ ਨੂੰ ਨੜ ਸਾਹਿਬ ਦੇ ਦੀਦਾਰ ਤੇ ਇਸ ਦੀ ਇਤਿਹਾਸਕ ਖੋਜ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਉਦੋਂ ਮੇਰਾ ਬੇਟਾ ਸਾਹਿਬਜ਼ਾਦਾ ਸਿੰਘ ਅਤੇ ਸੋਹਣ ਸਿੰਘ ਜਿੰਦਵੜੀ ਤੇ ਉਸਦਾ ਭਤੀਜਾ ਅਮਰਜੀਤ ਸਿੰਘ ਵੀ ਮੇਰੇ ਨਾਲ ਸਨ।

## ਨੜ ਸਾਹਿਬ ਦਾ ਇਤਿਹਾਸ

ਬਹੁਤ ਵਾਰੀ ਇਤਿਹਾਸ ਨੂੰ ਪੜ੍ਹ ਕੇ ਇਤਿਹਾਸਕ ਥਾਵਾਂ ਲੱਭੀਆਂ ਜਾਂਦੀਆਂ ਨੇ ਤੇ ਕਈ ਵਾਰੀ ਇਹ ਵੀ ਹੁੰਦਾ ਹੈ ਕਿ ਥਾਵਾਂ ਨੂੰ ਦੇਖ ਕੇ ਉਨ੍ਹਾਂ ਦਾ ਇਤਿਹਾਸ ਢੂੰਡਿਆ ਜਾਂਦਾ ਹੈ। ਏਸੇ ਤਰ੍ਹਾਂ ਨੜ ਸਾਹਿਬ ਵਾਲੀ ਥਾਂ ਨੂੰ ਦੇਖ ਕੇ ਮੇਰੇ ਕੋਲੋਂ ਇਸ ਦੇ ਇਤਿਹਾਸ ਤੱਕ ਪਹੁੰਚ ਬਣ ਸਕੀ ਹੈ। ਇਤਿਹਾਸ ਵਿੱਚੋਂ ਨੜ ਸਾਹਿਬ ਬਾਰੇ ਉਚੇਚਾ ਲਿਖਿਆ ਤਾਂ ਨਹੀਂ ਮਿਲਦਾ ਪਰ ਪੁਰਾਤਨ ਸਿੱਖ ਇਤਿਹਾਸਕ ਲਿਖਤਾਂ ਦੀ ਖੋਜ-ਪੜਤਾਲ ਕੀਤਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਏਥੇ ਦਸਮ ਪਿਤਾ ਜੀ ਦੀ ਆਲਮ ਚੰਦ ਤੇ ਬਲੀਆ ਚੰਦ ਨਾਲ ਤਕੜੀ ਝੜਪ ਹੋਈ ਸੀ। **ਗੁਰੂ ਕੀਆਂ ਸਾਖੀਆਂ, ਗੁਰ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ ਗੁਰੂ ਖਾਲਸਾ, ਮਹਾਨ ਕੋਸ਼** ਅਤੇ ਸੀਨੇ-ਬਾ-ਸੀਨੇ ਚੱਲੀ ਆਉਂਦੀ ਰਵਾਇਤ ਵਿੱਚੋਂ ਇਤਿਹਾਸਕ ਤੱਥਾਂ ਨੂੰ ਇੱਕਤਰ ਕਰਕੇ ਨੜ ਸਾਹਿਬ ਤੇ ਹੋਈ ਝੜਪ ਦਾ ਵੇਰਵਾ ਦੇ ਰਹੇ ਹਾਂ। ਸਮਾਂ ੧੭੦੦ ਈ: ਦਾ ਚੱਲ ਰਿਹਾ ਸੀ, ਹਾਲਾਤ ਕੋਈ ਬਹੁਤੇ ਸੁਖਾਵੇਂ ਨਹੀਂ ਸਨ। ਪਹਾੜੀ ਰਾਜਿਆਂ ਦੀਆਂ ਸੈਨਿਕ ਟੁਕੜੀਆਂ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਘੁੰਮਦੀਆਂ ਰਹਿੰਦੀਆਂ ਤੇ ਇਸਦੇ ਮੁੱਖ ਰਾਹਾਂ 'ਤੇ ਅੱਠੋ ਪਹਿਰ ਪਹਿਰੇ 'ਤੇ ਤਾਇਨਾਤ ਰਹਿੰਦੀਆਂ। ਇਨ੍ਹਾਂ ਹਾਲਾਤਾਂ ਵਿੱਚ ਵੀ ਦਸਮ ਪਿਤਾ ਜੀ ਆਮ ਵਾਂਗ ਵਿਚਰਦੇ ਰਹਿੰਦੇ ਤੇ ਕਈ ਵਾਰ ਦੂਰ-ਦੂਰ ਤੱਕ ਪਹਾੜੀ ਜੰਗਲ 'ਚ ਸ਼ਿਕਾਰ ਖੇਡਣ ਚਲੇ ਜਾਂਦੇ। ੧੭੦੦ ਈ: ਮਾਰਚ ਮਹੀਨੇ ਹੋਲਾ ਮਨਾ ਕੇ ਗੁਰੂ ਦਸ਼ਮੇਸ਼ ਜੀ ਕੁੱਝ ਦਿਨਾਂ ਬਾਅਦ ਭਾਈ ਉਦੈ ਸਿੰਘ, ਬਚਿੱਤਰ ਸਿੰਘ, ਆਲਮ ਸਿੰਘ, ਭਾਈ ਕੁਇਰ ਸਿੰਘ (ਵੰਸ਼ ਬਾਬਾ ਬੁੱਢਾ ਜੀ) ਅਤੇ ਹੋਰ ਥੋੜ੍ਹੇ ਜਿਹੇ ਸਿੰਘਾਂ ਨੂੰ ਨਾਲ ਲੈ ਕੇ ਨਗਾਰਾ ਵਜਾਉਂਦੇ ਹੋਏ ਸ਼ਿਕਾਰ ਖੇਡਣ ਲਈ ਚੱਲ ਪਏ। ਸ਼ਿਕਾਰ ਖੇਡਦੇ ਹੋਏ ਗੁਰੂ ਜੀ ਕਟੋਚ ਰਾਜੇ ਦੀ ਹੱਦ 'ਚ ਚਲੇ ਗਏ। ਉਦੋਂ ਨੜ ਸਾਹਿਬ ਦਾ ਜੰਗਲੀ ਇਲਾਕਾ ਬਿਭੌਰ ਸਾਹਿਬ ਦੇ ਰਾਜਾ ਰਾਓ ਚੰਦ ਦੇ ਅਧੀਨ ਆਉਂਦਾ ਸੀ। ਇਹ ਕਟੋਚ ਜਾਤ ਦਾ ਰਾਜਪੂਤ ਰਾਜਾ ਸੀ ਜੋ ਗੁਰੂ ਜੀ ਨਾਲ ਬਹੁਤ ਪ੍ਰੇਮ ਕਰਦਾ ਸੀ।

ਏਸੇ ਜੰਗਲ 'ਚ ਉਸ ਵੇਲੇ ਆਲਮ ਚੰਦ ਤੇ ਬਲੀਆ ਚੰਦ ਆਪਣੀ ਸੈਨਿਕ ਟੁਕੜੀ ਨਾਲ ਕੈਂਪ ਲਾਈ ਬੈਠੇ ਸਨ। ਆਪਣੇ ਬਾਹੂਬਲ ਉੱਤੇ ਬਹੁਤ ਮਾਣ ਕਰਨ ਵਾਲੇ ਇਹ ਦੋਵੇਂ ਪਹਾੜੀ ਸੈਨਾ ਦੀ ਇੱਕ ਵੱਡੀ ਟੁਕੜੀ ਦੇ ਜਰਨੈਲ ਸਨ ਜੋ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਗਸ਼ਤ ਕਰਦੇ ਹੁੰਦੇ ਸੀ। ਇਨ੍ਹਾਂ ਨੂੰ ਜਦੋਂ ਗੁਰੂ ਜੀ ਦੇ ਏਧਰ ਆਉਣ ਦਾ ਪਤਾ ਲੱਗਾ ਤਾਂ ਇਹ ਆਪਣੇ ਸਿਪਾਹੀਆਂ ਸਮੇਤ ਝਾੜੀਆਂ ਓਹਲੇ ਪਹਿਲਾਂ ਹੀ ਘਾਤ ਲਾ ਕੇ ਬੈਠ ਗਏ। ਕੁੱਝ ਸਿੰਘ ਗੁਰੂ ਜੀ ਦੇ ਅੱਗੇ ਤੇ ਕੁੱਝ ਪਿੱਛੇ ਆਉਂਦੇ ਸੀ। ਜਦੋਂ ਹੀ ਗੁਰੂ ਜੀ ਦਾ ਜਥਾ ਇਨ੍ਹਾਂ ਕੋਲ ਪੁੱਜਾ ਤਾਂ ਅੱਗੋਂ ਆਲਮ ਚੰਦ ਤੇ ਬਲੀਆ ਚੰਦ ਨੇ ਅਚਨਚੇਤ ਹੀ ਭਰਵਾਂ ਹਮਲਾ ਕਰ ਦਿੱਤਾ। ਦੁਸ਼ਮਣ ਤੋਂ ਸਦਾ ਹੀ ਚੌਕੰਨਾ ਰਹਿਣ ਵਾਲਾ ਖਾਲਸਾ ਛੇਤੀ ਹੀ ਸੰਭਲ ਗਿਆ। ਗੁਰੂ ਜੀ ਨਾਲ ਸਿੰਘਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ ਫਿਰ ਵੀ ਉਹ ਪੂਰੀ ਪਕੜ ਨਾਲ ਯੁੱਧ ਲਈ ਡਟ ਗਏ। ਗੁਰੂ ਜੀ ਨੇ ਇੱਕ ਵੱਡੇ ਪੱਥਰ (ਨੜ ਸਾਹਿਬ) ਨੂੰ ਮੋਰਚਾ ਬਣਾ ਕੇ ਐਸੇ ਤੀਰ ਛੱਡੇ ਕਿ ਕਈਆਂ ਦੇ ਸਰੀਰਾਂ ਨੂੰ ਚੀਰ ਕੇ ਲੰਘ ਗਏ। ਦੁਸ਼ਮਣ ਨੇ ਗੁਰੂ ਜੀ 'ਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ ਜੋ ਪੱਥਰ 'ਚ ਲੱਗ ਕੇ ਖਤਮ ਹੁੰਦੀਆਂ ਗਈਆਂ ਤੇ ਗੁਰੂ ਜੀ ਨੂੰ ਛੂਹ ਨਾ ਸਕੀਆਂ। ਦੋਨ੍ਹਾਂ ਪਾਸਿਆਂ ਤੋਂ ਮਾਰੂ ਹਥਿਆਰਾਂ ਨਾਲ ਅਨੇਕਾਂ ਹੀ ਮਾਰੂ ਵਾਰ ਕੀਤੇ ਗਏ ਜਿਨ੍ਹਾਂ ਦੀ ਚੋਟ ਨਾਲ ਬਹੁਤੇ ਜ਼ਖਮੀਂ ਹੋ ਗਏ ਤੇ ਕਈ ਅਗਲੇ ਪਾਰ ਜਾ ਵਸੇ। ਸਿੰਘਾਂ ਨੇ ਦੁਸ਼ਮਣ ਨੂੰ ਦਬੱਲ ਲਿਆ ਤੇ ਮਾਰੋ-ਮਾਰ ਕਰਦੇ ਹੋਏ ਤੇਗ ਵਾਹੁਣ ਲੱਗੇ ਤਾਂ ਗੁਰੂ ਜੀ ਨੇ ਇੱਕ ਕੌਤਕ ਵਰਤਾਇਆ। ਉਹ ਮੈਦਾਨ ਵਿੱਚੋਂ ਨਿਕਲ ਕੇ ਸੰਘਣੀਆਂ ਝਾੜੀਆਂ ਓਹਲੇ ਕਰੌਂਦੇ ਦੇ ਇੱਕ ਦਰੱਖਤ ਥੱਲੇ ਆਪਣੇ ਘੋੜੇ ਸਮੇਤ ਜਾ ਖੜੇ ਹੋਏ। ਗੁਰੂ ਜੀ ਦੇ ਜੰਗ ਵਿੱਚ ਨਾ ਹੋਣ ਕਾਰਨ ਦੁਸ਼ਮਣ ਭਾਰੂ ਹੋ ਗਿਆ। ਸਿੰਘ ਘਬਰਾ ਕੇ ਗੁਰੂ ਜੀ ਨੂੰ ਢੂੰਡਣ ਲੱਗੇ। ਭਾਈ ਉਦੈ ਸਿੰਘ ਤੇ ਭਾਈ ਬਚਿੱਤਰ ਸਿੰਘ ਗੁਰੂ ਜੀ ਨੂੰ ਲੱਭਦੇ ਹੋਏ ਸੰਘਣੀਆਂ ਝਾੜੀਆਂ ਵੱਲ ਆਏ ਤਾਂ ਗੁਰੂ ਜੀ ਦੇ ਘੋੜੇ ਨੇ ਫੁੰਕਾਰਾ ਮਾਰਿਆ। ਘੋੜੇ ਦਾ ਫੁੰਕਾਰਾ ਸੁਣ ਕੇ ਦੋਵੇਂ ਸੂਰਮੇਂ ਗੁਰੂ ਜੀ ਕੋਲ ਜਾ ਪਹੁੰਚੇ ਤੇ ਗੁਰੂ ਜੀ ਨੂੰ ਜੰਗ ਵਿੱਚ ਜਾਣ ਲਈ ਬੇਨਤੀ ਕਰਨ ਲੱਗੇ। ਇਹ ਕੌਤਕ ਗੁਰੂ ਜੀ ਨੇ ਤਾਂ ਰਚਿਆ ਸੀ ਕਿ ਖਾਲਸੇ ਨੂੰ ਆਪਣੇ-ਆਪ ਉੱਤੇ ਹੰਕਾਰ ਹੋ ਗਿਆ ਸੀ। ਹੁਣ ਕੋਈ ਮਾਣ-ਹੰਕਾਰ ਨਾ ਰਿਹਾ, ਖਾਲਸਾ ਜਾਣ ਗਿਆ ਸੀ ਕਿ ਗੁਰੂ ਜੀ ਦੀ ਓਟ ਤੋਂ ਬਿਨਾ ਖਾਲਸਾ ਅਧੂਰਾ ਹੈ। ਨਿਮਾਣਿਆਂ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਮੈਦਾਨ 'ਚ ਆ ਨਿੱਤਰੇ ਤੇ ਉਨ੍ਹਾਂ ਨੇ ਆਉਂਦਿਆਂ ਹੀ ਸਿੰਘਾਂ ਪਾਸੋਂ ਜ਼ੋਰਦਾਰ ਹੱਲਾ ਕਰਵਾਇਆ ਜੋ ਵੈਰੀ ਨੂੰ ਪਿਛਾੜ ਕੇ ਲੈ ਗਿਆ। ਭਾਈ ਆਲਮ ਸਿੰਘ ਤੇ ਆਲਮ ਚੰਦ ਆਹਮੋ-

ਸਾਹਮਣੇ ਹੋ ਕੇ ਤਲਵਾਰਾਂ ਦੇ ਵਾਰ ਕਰਨ ਲੱਗੇ ਤਾਂ ਭਾਈ ਆਲਮ ਸਿੰਘ ਨੇ ਆਪਣੀ ਢਾਲ ਉੱਪਰ ਵਾਰ ਰੋਕ ਕੇ ਐਸੀ ਜ਼ੋਰਦਾਰ ਤਲਵਾਰ ਮਾਰੀ ਕਿ ਆਲਮ ਚੰਦ ਦੀ ਸੱਜੀ ਬਾਂਹ ਨਾਲੋਂ ਹੀ ਲਾਹ ਸੁੱਟੀ। ਉਹ ਨਕਾਰਾ ਹੋ ਕੇ ਘੋੜੇ ਨੂੰ ਦੂੜਾ ਪਿੱਛੇ ਨੂੰ ਨੱਠ ਗਿਆ। ਆਪਣੇ ਸਾਥੀ ਆਲਮ ਚੰਦ ਨੂੰ ਘਾਇਲ ਹੋਇਆ ਦੇਖ ਕੇ ਬਲੀਆ ਚੰਦ ਬਹੁਤ ਕਰੋਧ ਨਾਲ ਤੀਰ ਚਲਾ ਕੇ ਸਿੰਘਾਂ ਨੂੰ ਜ਼ਖਮੀਂ ਕਰਦਾ ਹੋਇਆ ਆਪਣੇ ਸੈਨਿਕਾਂ ਨਾਲ ਅੱਗੇ ਹੀ ਵਧੀ ਆਵੇ। ਇਹ ਦੇਖ ਕੇ ਭਾਈ ਉਦੈ ਸਿੰਘ ਨੇ ਸਿੰਘਾਂ ਨੂੰ ਲਲਕਾਰਦਿਆਂ ਹੋਇਆਂ ਕਿਹਾ ਕਿ ਦੇਖਦੇ ਕੀ ਹੋ ਇਨ੍ਹਾਂ ਉੱਤੇ ਗੋਲੀਆਂ ਦੀ ਬੁਛਾੜ ਕਰ ਦਿਓ। ਇੱਕੋ ਵਾਰੀ ਗੋਲੀਆਂ ਚੱਲਣ ਨਾਲ ਕਈ ਸੈਨਿਕ ਜ਼ਖਮੀਂ ਤੇ ਕਈ ਮਾਰੇ ਗਏ। ਪੱਟ 'ਚ ਗੋਲੀ ਲੱਗਣ ਨਾਲ ਬਲੀਆ ਚੰਦ ਜ਼ਖਮੀਂ ਹੋ ਕੇ ਮੈਦਾਨ ਛੱਡ ਘੋੜਾ ਦੂੜਾ ਨੱਠਿਆ ਤਾਂ ਬਾਕੀ ਸੈਨਿਕ ਵੀ ਇਸਦੇ ਮਗਰ ਹੀ ਨੱਠ ਉੱਠੇ। ਗੁਰੂ ਜੀ ਦੇ ਓਟ ਆਸਰੇ ਨਾਲ ਥੋੜ੍ਹੇ ਹੀ ਖਾਲਸੇ ਨੇ ਬਹੁਤਿਆਂ ਨੂੰ ਜਿੱਤ ਕੇ ਜੈਕਾਰਿਆਂ ਦੀਆਂ ਗੂੰਜਾਂ ਪਾ ਦਿੱਤੀਆਂ। ਗੁਰੂ ਜੀ ਨੇ ਸ਼ਹੀਦ ਹੋਏ ਸਿੰਘਾਂ ਦੇ ਸਰੀਰਾਂ ਨੂੰ ਇੱਕਠੇ ਕਰਵਾ ਕੇ ਇੱਕ ਥਾਂ ਉੱਥੇ ਹੀ ਉਨ੍ਹਾਂ ਦਾ ਸਸਕਾਰ ਕਰਵਾ ਦਿੱਤਾ। ਜਦੋਂ ਇਹ ਸਿੰਘ ਸ਼ਹੀਦ ਹੋਏ ਸੀ ਤਾਂ ਉਨ੍ਹਾਂ ਨੂੰ ਸ਼ਹੀਦ ਹੁੰਦਿਆਂ ਦੇਖ ਕੇ ਭਾਈ ਕੁਇਰ ਸਿੰਘ ਉਰਫ ਗੁਰਬਖਸ਼ ਸਿੰਘ (ਵੰਸ਼ ਬਾਬਾ ਬੁੱਢਾ ਜੀ) ਬਹੁਤ ਭੈ-ਭੀਤ ਹੋ ਗਿਆ ਸੀ। ਉਸ ਵੇਲੇ ਗੁਰੂ ਜੀ ਨੇ ਹੱਸਦਿਆਂ ਹੋਇਆਂ ਉਸਨੂੰ ਕਿਹਾ ਕਿ ਅਸੀਂ ਤੈਨੂੰ ਸੰਸਾਰ ਵਿੱਚ ਛੱਡ ਕੇ ਆਪ ਪਹਿਲਾਂ ਸੱਚਖੰਡ ਚਲੇ ਜਾਵਾਂਗੇ। ਇਹ ਸੁਣ ਕੇ ਰਾਮ ਕੁਇਰ ਸਿੰਘ ਰੋਣ ਲੱਗ ਪਿਆ ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਰੋ ਨਾ ਓਹ ਦੇਖ ਖਾਲਸਾ ਦੁਸ਼ਮਣਾਂ ਨੂੰ ਜਿੱਤ ਕੇ ਆ ਰਿਹਾ ਹੈ। ਗੁਰੂ ਜੀ ਦੇ ਕਹਿਣ 'ਤੇ ਭਾਈ ਕੁਇਰ ਸਿੰਘ ਨੇ ਦੇਖਿਆ ਤਾਂ ਉਸਨੂੰ ਸ਼ਹੀਦ ਸਿੰਘਾਂ ਦੀਆਂ ਅਗੰਮੀ ਫ਼ੌਜਾਂ ਦਿਖਾਈ ਦਿੱਤੀਆਂ। ਏਨੇ ਨੂੰ ਖਾਲਸਾ ਫਤਿਹ ਪ੍ਰਾਪਤ ਕਰਕੇ ਜੈਕਾਰੇ ਬੁਲਾਉਂਦਾ ਹੋਇਆ ਵਾਪਸ ਆ ਰਿਹਾ ਸੀ। ਭਾਈ ਕੁਇਰ ਸਿੰਘ ਨੂੰ ਜੋ ਅਗੰਮੀ ਫ਼ੌਜਾਂ ਦਿਸਦੀਆਂ ਸੀ ਉਹ ਵੀ ਹੁਣ ਅਲੋਪ ਹੋ ਗਈਆਂ ਸਨ। ਅਗੰਮੀ ਕੌਤਕ ਵਾਲਾ ਇਹ ਬਿਰਤਾਂਤ **ਗੁਰ ਪ੍ਰਤਾਪ ਸੂਰਜ ਗ੍ਰੰਥ** ਵਿੱਚ ਲਿਖਿਆ ਹੋਇਆ ਹੈ। ਗੁਰੂ ਪਾਤਸ਼ਾਹ ਜੀ ਸ਼ਹੀਦ ਸਿੰਘਾਂ ਦਾ ਸਸਕਾਰ ਕਰਵਾ ਜ਼ਖਮੀਆਂ ਨੂੰ ਉਠਾ ਕੇ ਆਪਣੇ ਜਥੇ ਸਮੇਤ ਅਨੰਦਪੁਰ ਸਾਹਿਬ ਨੂੰ ਮੁੜ ਆਏ। ਇਹ ਜਾਣੋ ਕਿ ਇਸ ਝੜਪ ਨੇ ਅਨੰਦਪੁਰ ਸਾਹਿਬ ਦੀਆਂ ਅਗਲੀਆਂ ਲੜਾਈਆਂ ਦਾ ਮੁੱਢ ਬੰਨ੍ਹ ਦਿੱਤਾ। ਪਹਾੜੀ ਰਾਜੇ ਇਸ ਹਾਰ ਨੂੰ ਜਰ ਨਾ ਸਕੇ। ਉਹ ਦਿਨ ਰਾਤ ਹੀ ਅਨੰਦਪੁਰ ਸਾਹਿਬ ਨੂੰ ਉਜਾੜਨ ਦੀਆਂ ਘਾੜਤਾਂ ਘੜਨ ਲੱਗੇ ਰਹਿੰਦੇ। ਗੁਰੂ ਜੀ ਅਤੇ ਸਿੰਘਾਂ ਨੇ

ਇਹ ਲੜਾਈ ਪੂਰਬ ਦਿਸ਼ਾ ਵੱਲੋਂ ਹੋ ਕੇ ਲੜੀ ਸੀ ਤੇ ਗੁਰੂ ਜੀ ਇਸ ਪੱਥਰ ਨੂੰ ਮੋਰਚਾ ਬਣਾ ਕੇ ਦੁਸ਼ਮਣ ਨੂੰ ਤੀਰਾਂ ਨਾਲ ਵਿੰਨਦੇ ਸਨ। ਆਲਮ ਚੰਦ ਤੇ ਬਲੀਆ ਚੰਦ ਆਪਣੇ ਸੈਨਿਕਾਂ ਨਾਲ ਪੱਛਮ ਦਿਸ਼ਾ ਵੱਲੋਂ ਗੋਲੀਆਂ ਵਰ੍ਹਾ ਰਹੇ ਸੀ। ਇਸ ਇਤਿਹਾਸਕ ਪੱਥਰ (ਨੜ ਸਾਹਿਬ) 'ਚ ਗੋਲੀਆਂ ਦੇ ਲੱਗੇ ਸੈਂਕੜੇ ਨਿਸ਼ਾਨ ਦੇਖ ਕੇ ਇਹ ਸਮਝ 'ਚ ਆ ਜਾਂਦਾ ਹੈ ਕਿ ਗੁਰੂ ਦਸ਼ਮੇਸ਼ ਜੀ ਇਸ ਨੜ ਦੇ ਪੂਰਬ ਦਿਸ਼ਾ ਵੱਲ ਖੜੇ ਹੋ ਕੇ ਲੜਦੇ ਸਨ।

**ਪਹੁੰਚ ਮਾਰਗ–** ਗੁਰਦੁਆਰਾ ਗੁਰੂ ਕਾ ਲਾਹੌਰ ਤੋਂ ਸੜਕ ਮਾਰਗ ਪਿੰਡ ਗੋਲਣੀ 'ਤੇ ਤਿੰਨ ਕੁ ਕਿ: ਮੀ: ਅੱਗੇ ਜਾ ਕੇ ਸੱਜੇ ਹੱਥ ਇੱਕ ਕਿ: ਮੀ: ਪੈਦਲ ਜੰਗਲੀ ਰਸਤਾ ਨੜ ਸਾਹਿਬ ਪਹੁੰਚ ਜਾਂਦਾ ਹੈ। ਇਹ ਪੈਦਲ ਰਸਤਾ ਨੜ ਸਾਹਿਬ ਤੋਂ ਅੱਗੇ ਪਿੰਡ ਸਰਨੀ ਨੂੰ ਜਾਂਦਾ ਹੈ।



# ਦਸਮ ਪਿਤਾ ਜੀ ਅਨੰਦਪੁਰ ਸਾਹਿਬ ਤੋਂ ਪਿੰਡ ਜੁੰਮਣ ਖੇੜਾ ਨੂੰ ਗਏ ਸੀ

ਦਸਮ ਪਿਤਾ ਜੀ ਅਨੰਦਪੁਰ ਸਾਹਿਬ ਤੋਂ ਪਿੰਡ ਜੁੰਮਣ ਖੇੜਾ ਨੂੰ ਗਏ ਸੀ। ਗੁਰੂ ਜੀ ਦਾ ਜੁੰਮਣ ਖੇੜਾ ਜਾਣ ਦਾ ਜ਼ਿਕਰ **ਸੌ ਸਾਖੀ, ਗੁਰ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ ਗੁਰੂ ਖਾਲਸਾ** ਅਤੇ **ਮਹਾਨ ਕੋਸ਼** ਵਿੱਚ ਅੰਕਿਤ ਹੈ। ਇਸ ਇਤਿਹਾਸਕ ਅਸਥਾਨ ਦਾ ਪੂਰਾ ਵੇਰਵਾ ਇਸ ਤਰ੍ਹਾਂ ਹੈ। ਦਸ਼ਮੇਸ਼ ਪਿਤਾ ਜੀ ਸਵੇਰ ਦੇ ਦੀਵਾਨ ਸਮੇਂ ਅਨੰਦਪੁਰ ਸਾਹਿਬ ਵਿਰਾਜੇ ਹੋਏ ਸਨ ਕਿ ਇੱਕ ਸਿੱਖ ਨੰਗੇ ਧੜ ਵਾਹੋ-ਦਾਹੀ ਦੌੜਦਾ ਹੋਇਆ ਗੁਰੂ ਜੀ ਦੇ ਸਨਮੁੱਖ ਹਾਜ਼ਿਰ ਹੋਇਆ। ਉਹ ਵਣਜਾਰਾ ਜਾਤ ਵਿੱਚੋਂ ਗੁਰੂ ਜੀ ਦਾ ਸਿੱਖ ਸੀ। ਉਸ ਨੇ ਉਸ ਸਮੇਂ ਵਣਜਾਰਿਆਂ ਦੇ ਪਹਿਰਾਵੇ ਅਨੁਸਾਰ ਆਪਣੇ ਤਨ 'ਤੇ ਅੱਧੇ ਕੁ ਕੱਪੜੇ ਪਹਿਨੇ ਹੋਏ ਸਨ। ਉਸਨੂੰ ਕੋਈ ਵੱਡੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਗਿਆ ਸੀ ਜਿਸ ਕਾਰਨ ਉਹ ਕਾਹਲੀ 'ਚ ਗੁਰੂ ਜੀ ਕੋਲ ਦੌੜਿਆ ਆਇਆ। ਸਾਹੋ-ਸਾਹੀ ਹੋਏ ਉਸ ਸਿੱਖ ਨੇ ਆਪਣੀ ਪਰੇਸ਼ਾਨੀ ਦੱਸਦਿਆਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਵਣਜਾਰਾ ਸਿੱਖ ਹੈ। ਉਸਦੀ ਭਾਣਜੀ ਨੂੰ ਕਿਸੇ ਮੁਸਲਮਾਨ ਔਰਤ ਨੇ ਆਪਣੇ ਵੱਸ ਕਰ ਲਿਆ ਹੈ। ਉਹ ਉਸ ਔਰਤ ਦੇ ਵਿਚਾਰਾਂ ਅਧੀਨ ਹੋ ਕੇ ਮੁਸਲਮਾਨ ਹੋਣਾ ਚਾਹੁੰਦੀ ਹੈ। ਅਸੀਂ ਸਾਰੇ ਉਸਨੂੰ ਬਹੁਤ ਸਮਝਾ ਚੁੱਕੇ ਹਾਂ ਪਰ ਓਹ ਉਸ ਮੁਸਲਮਾਨ ਔਰਤ ਦੇ ਆਖੇ ਹੀ ਲੱਗਦੀ ਹੈ, ਸਾਡਾ ਕਿਹਾ ਨਹੀਂ ਮੰਨਦੀ। ਸਿੱਖ ਦੀਆਂ ਬੇਨਤੀਆਂ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਉਹ ਸਿੱਖਣੀ (ਸਿੱਖ ਦੀ ਭਾਣਜੀ) ਪੀਰਾਂ ਦੀ ਸ਼ਰੀਣੀ ਖਾਂਦੀ ਹੋਵੇਗੀ ਤੇ ਆਪਣੇ-ਆਪ ਨੂੰ ਪੀਰਾਂ ਦੀ ਚੇਲੀ ਵੀ ਮੰਨਦੀ ਹੋਵੇਗੀ। ਉਸ ਔਰਤ ਦੀ ਸੋਚ ਨੂੰ ਅਪਣਾ ਕਿ ਉਸ ਨੇ ਅਜਿਹਾ ਕੀਤਾ ਹੈ, ਏਸੇ ਸੋਚ ਅਧੀਨ ਹੀ ਉਹ ਉਸ ਔਰਤ ਦੇ ਵੱਸ ਹੋ ਗਈ ਹੈ। ਸਿੱਖ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ ਸਾਡੇ ਨਾਨਕੇ, ਦਾਦਕੇ ਤੇ ਮੇਰੀ ਭੈਣ ਸਮੇਤ ਅਸੀਂ ਸਾਰੇ ਹੀ ਆਪ ਜੀ ਦੇ ਸਿੱਖ ਹਾਂ। ਸਾਡੇ ਘਰ ਵਿੱਚ ਹੋਰ ਕੋਈ ਵੀ ਜੀਅ ਪੀਰਾਂ ਦੀਆਂ ਕਬਰਾਂ ਨੂੰ ਮੰਨਣ ਵਾਲਾ ਨਹੀਂ ਹੈ। ਆਪ ਜੀ ਕ੍ਰਿਪਾ ਕਰੋ ਕਿ ਮੇਰੀ ਭਾਣਜੀ ਆਪ ਜੀ ਦੀ ਸਿੱਖੀ ਨਾ ਛੱਡ ਜਾਵੇ। ਸਿੱਖ ਦੀ ਭਾਣਜੀ ਉਸ ਮੁਸਲਮਾਨ ਔਰਤ ਕੋਲ ਜਾਣ ਲੱਗ ਪਈ ਸੀ ਜੋ ਪੀਰਾਂ ਦੀਆਂ ਕਬਰਾਂ 'ਤੇ ਰੋਟ ਆਦਿਕ ਸ਼ਰੀਣੀ ਝੜਾ ਕੇ ਵੰਡਦੀ ਲੋਕਾਂ ਨੂੰ ਵਹਿਮਾਂ-ਭਰਮਾਂ 'ਚ ਪਾ ਕੇ ਆਪਣੀ ਸੋਚ ਅਧੀਨ ਕਰਕੇ ਫਸਾ ਲੈਂਦੀ ਸੀ। ਗੁਰੂ ਦੇ ਸਿੱਖ ਨੂੰ ਉਹ ਵਸਤੂਆਂ ਤੇ ਅਜਿਹੀ ਸੋਚ ਨੂੰ ਕਦੇ ਵੀ ਸਵੀਕਾਰ ਨਹੀਂ ਕਰਨਾ ਚਾਹੀਦਾ ਜਿਸ ਨਾਲ ਉਸਦਾ ਮਨ ਸਿੱਖੀ ਤੋਂ ਮੁਨਕਰ ਹੋ

ਜਾਵੇ। ਕਿਸੇ ਪੀਰ ਜਾਂ ਉਸਦੇ ਸਥਾਨ 'ਤੇ ਵੰਡਣ ਵਾਲੇ ਪ੍ਰਸ਼ਾਦ **ਨੂੰ ਮਹਾਨ ਕੋਸ਼** 'ਚ ਸ਼ੀਰਣੀ ਤੇ **ਸੂਰਜ ਪ੍ਰਕਾਸ਼** 'ਚ ਸ਼ਰੀਣੀ ਲਿਖਿਆ ਹੈ **(ਖਾਵਤਿ ਹੋਗੁ ਸ਼ਰੀਣੀ ਸੋਇ। ਇਸ ਕਾਰਨ ਤੇ ਵਸ ਕਰ ਸੋਇ।)**। ਗੁਰੂ ਪਾਤਸ਼ਾਹ ਜੀ ਨੇ ਬਖਸ਼ਿਸ਼ਾਂ ਦੇ ਬਚਨ ਉਚਾਰਦਿਆਂ ਸਿੱਖ ਨੂੰ ਕਿਹਾ ਕਿ ਤੂੰ ਆਪਣੇ ਘਰ ਜਾ ਕੇ ਆਪਣੀ ਭਾਣਜੀ ਨੂੰ ਇਸ਼ਨਾਨ ਕਰਵਾ ਕੇ ਉਸਨੂੰ ਜਪੁਜੀ ਸਾਹਿਬ ਦੀ ਬਾਣੀ ਸੁਣਾ ਕੇ ਵਾਹਿਗੁਰੂ ਬੋਲਦਿਆਂ ਹੋਇਆਂ ਉਸ ਦੇ ਮੂੰਹ 'ਤੇ ਜਲ ਦੇ ਛੱਟੇ ਮਾਰ ਤਾਂ ਉਸਦੀ ਬਿਗੜੀ ਹੋਈ ਸੁਰਤ ਟਿਕਾਣੇ ਆ ਜਾਵੇਗੀ। ਗੁਰਬਾਣੀ ਦੀ ਓਟ ਮੂਹਰੇ ਜਾਦੂ-ਟੂਣਾ, ਜੰਤ੍ਰ-ਮੰਤ੍ਰ ਤੇ ਵਹਿਮਾਂ-ਭਰਮਾਂ ਦਾ ਅੰਧੇਰ ਟਿਕ ਨਹੀਂ ਸਕੇਗਾ। ਗੁਰਬਾਣੀ ਦੇ ਚਾਨਣ ਨਾਲ ਸਿੱਧਾ ਰਸਤਾ ਆਪੇ ਹੀ ਨਜ਼ਰ ਆ ਜਾਵੇਗਾ। ਸਿੱਖ ਨੇ ਘਰ ਜਾ ਕੇ ਗੁਰੂ ਜੀ ਦੇ ਦੱਸੇ ਅਨੁਸਾਰ ਹੀ ਕੀਤਾ ਤਾਂ ਉਸ ਦੀ ਭਾਣਜੀ ਦੀ ਮਨੋਦਸ਼ਾ ਹੀ ਬਦਲ ਗਈ। ਹੁਣ ਉਸਨੂੰ ਸਿੱਖ ਧਰਮ ਪਿਆਰਾ ਲੱਗਣ ਲੱਗ ਪਿਆ। ਉਸ ਤੋਂ ਬਾਅਦ ਉਹ ਕਦੇ ਵੀ ਉਸ ਮੁਸਲਮਾਨ ਔਰਤ ਕੋਲ ਨਾ ਗਈ ਤੇ ਸਿੱਖੀ ਨਿਯਮਾਂ ਦੀ ਪਾਲਣਾ ਕਰਨ ਲੱਗ ਪਈ। ਇਸ ਘਟਨਾ ਤੋਂ ਥੋੜ੍ਹੇ ਦਿਨ ਬਾਅਦ ਗੁਰੂ ਦਸ਼ਮੇਸ਼ ਜੀ ਸਿੰਘਾਂ ਸਮੇਤ ਸ਼ਿਕਾਰ ਖੇਡਣ ਲਈ ਅਨੰਦਪੁਰ ਸਾਹਿਬ ਤੋਂ ਪੱਛਮ ਦਿਸ਼ਾ ਦੀਆਂ ਜੰਗਲੀ ਪਹਾੜੀਆਂ ਵੱਲ ਨੂੰ ਚੱਲ ਪਏ। ਸ਼ਿਕਾਰ ਖੇਡਦੇ ਹੋਏ ਗੁਰੂ ਜੀ ਪਿੰਡ ਜੁੰਮਣ ਖੇੜਾ ਦੇ ਨੇੜੇ ਜਾ ਪਹੁੰਚੇ। ਇਸ ਪਿੰਡ 'ਚ ਉਸ ਵਣਜਾਰੇ ਸਿੱਖ ਦੀ ਭਾਣਜੀ ਆਪਣੇ ਪਤੀ ਨਾਲ ਰਹਿ ਰਹੀ ਸੀ। ਇਸ ਸਿੱਖਣੀ ਦੇ ਪਤੀ ਨੇ ਗੁਰੂ ਜੀ ਨੂੰ ਪਛਾਣ ਕੇ ਨਮਸਕਾਰ ਕੀਤੀ ਤੇ ਆਪਣੇ ਘਰ ਚਰਨ ਪਾਉਣ ਲਈ ਅਰਜ਼ ਗੁਜਾਰੀ। ਗੁਰੂ ਜੀ ਇਸ ਦੀ ਭਾਵਨਾ ਦੇਖ ਕੇ ਸਿੰਘਾਂ ਸਮੇਤ ਇਸ ਸਿੱਖ ਦੇ ਨਾਲ ਹੀ ਚੱਲ ਪਏ ਤੇ ਇਸਦੇ ਘਰ ਪਿੰਡ ਜੁੰਮਣ ਖੇੜਾ 'ਚ ਜਾ ਵਿਰਾਜੇ। ਇਨ੍ਹਾਂ ਨੇ ਸਿੰਘਾਂ ਸਮੇਤ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਤੇ ਦੋਵੇਂ ਪਤੀ-ਪਤਨੀ ਗੁਰੂ ਜੀ ਅੱਗੇ ਭੇਟਾ ਰੱਖ ਕੇ ਨਮਸਕਾਰ ਕਰ ਉਨ੍ਹਾਂ ਦੇ ਚਰਨਾਂ 'ਚ ਬੈਠ ਗਏ। ਸਿੱਖਣੀ ਨੇ ਮੂੰਹੋਂ ਬੋਲਣਾ ਕੀਤਾ ਕਿ ਉਹ ਮੁਸਲਮਾਨ ਔਰਤ ਦੇ ਵੱਸ ਹੋ ਗਈ ਸੀ, ਹੁਣ ਬਹੁਤ ਹੀ ਪਛਤਾਉਂਦੀ ਹਾਂ। ਗੁਰੂ ਜੀ ਨੇ ਬਚਨ ਕੀਤਾ ਕਿ ਸਿੱਖਣੀਏ ਅੰਗ-ਸੰਗ ਬਿਨਾਂ ਪਾਪ ਨਹੀਂ ਲੱਗਦਾ, ਤੇਰਾ ਆਚਰਣ ਸ਼ੁੱਧ ਹੈ। ਮਨ ਅਤੇ ਮੱਖੀ ਦਾ ਵਿਸਾਹ ਨਾ ਕਰੀਏ, ਹੁਣ ਤੇਰਾ ਸਿਦਕ ਕਿਸ ਤਰ੍ਹਾਂ ਨਿਭਦਾ ਹੈ। ਸਿੱਖਣੀ ਕਹਿਣ ਲੱਗੀ ਕਿ ਪਾਤਸ਼ਾਹ ਜੀ ਹੁਣ ਮੈਂ ਆਪ ਜੀ ਦੀ ਤੇ ਸਿੱਖਾਂ ਦੀ ਸੇਵਾ ਆਪਣੇ ਹੱਥੀਂ ਕਰਕੇ ਤੇ ਮਨ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਪ੍ਰਤੀਤ ਵਿੱਚ ਲਿਆਉਂਦੀ ਹਾਂ। ਮੇਰਾ ਓਟ ਆਸਰਾ ਗੁਰੂ ਜੀ ਤੁਸੀਂ ਹੋ, ਮੇਰੀਆਂ ਭੁੱਲਾਂ ਨੂੰ ਬਖਸ਼ ਲੈਣਾ ਜੀ। ਗੁਰੂ ਜੀ ਨੇ

ਉਸਦੀ ਭਾਵਨਾ ਅਤੇ ਸੇਵਾ ਤੋਂ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਸਿੱਖਣੀਏ ਤੇਰੀ ਕੁੱਖੋਂ ਜੋ ਪੁੱਤਰ ਜਨਮ ਲੈਣਗੇ ਉਹ ਗੁਰੂ ਦੇ ਸਿੱਖ ਹੋਵਣਗੇ। ਇਸ ਜਨਮ ਤੋਂ ਅਗਲੇ ਸੱਤਵੇਂ ਜਨਮ 'ਚ ਇਹ ਸਿੱਖ ਜੋ ਤੇਰਾ ਪਤੀ ਹੈ ਇਸ ਦਾ ਨਾ ਸੰਗਤ ਸਿੰਘ ਹੋਵੇਗਾ ਤੇ ਤੂੰ ਇਸਦੀ ਸਿੰਘਣੀ ਹੋਵੇਗੀ, ਉਦੋਂ ਤੇਰਾ ਜਨਮ-ਮਰਨ ਦੇ ਗੇੜ ਤੋਂ ਉਧਾਰ ਹੋ ਜਾਵੇਗਾ। ਇਸ ਤਰ੍ਹਾਂ ਦੇ ਭਵਿੱਖਤ ਬਚਨ ਕਰਦਿਆਂ ਬਖਸ਼ਿਸ਼ਾਂ ਵੰਡਦੇ ਹੋਏ ਗੁਰੂ ਦਸ਼ਮੇਸ਼ ਜੀ ਨੇ ਦੋਵਾਂ ਜੀਆਂ (ਸਿੱਖ-ਸਿੱਖਣੀ) ਨੂੰ ਨਿਹਾਲ ਕਰ ਦਿੱਤਾ। ਅੱਗੇ ਤੋਂ ਇਹ ਹੋਰ ਵੀ ਜ਼ਿਆਦਾ ਸਿੱਖੀ ਸਿਦਕ 'ਚ ਪ੍ਰਪੱਕ ਹੋ ਗਏ ਤੇ ਇਨ੍ਹਾਂ ਦੇ ਪੁੱਤਰਾਂ ਨੇ ਵੀ ਸਿੱਖੀ ਧਾਰਨ ਕਰਕੇ ਆਪਣਾ ਜੀਵਨ ਸਫਲ ਕੀਤਾ। ਗੁਰੂ ਪਾਤਸ਼ਾਹ ਜੀ ਭੁੱਲੇ-ਭਟਕਿਆਂ ਤੇ ਵਿੱਛੜਿਆਂ ਨੂੰ ਮੇਲਦੇ ਹੋਏ ਜੁੰਮਣ ਖੇੜਾ ਤੋਂ ਵਾਪਸ ਅਨੰਦਪੁਰ ਸਾਹਿਬ ਨੂੰ ਚਲੇ ਗਏ।

**ਨੋਟ –** ਭਾਸ਼ਾ ਵਿਭਾਗ ਵੱਲੋਂ ਛਾਪੇ ਗਏ **ਗੁਰ ਪ੍ਰਤਾਪ ਸੂਰਜ ਗ੍ਰੰਥ** ਦੇ ਫੁੱਟ ਨੋਟ 'ਤੇ ਭਾਈ ਵੀਰ ਸਿੰਘ ਜੀ ਨੇ ਗੁਰੂ ਦਸ਼ਮੇਸ਼ ਜੀ ਵੱਲੋਂ ਸਿੱਖ ਦੀ ਭਾਣਜੀ ਨੂੰ ਕਹੇ ਭਵਿੱਖਤ ਬਚਨਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ:-

**ਲਿਖਤੀ ਸੌ ਸਾਖੀ ਵਿੱਚ ਪਾਠ ਹੈ:- 'ਅਤੇ ਸੱਤਵੇਂ ਜਨਮ ਗੁਰੂ ਜੀ ਦਾ ਸਿੱਖ ਸੰਗਤ ਸਿੰਘ ਕੀ ਮਹਿਲ ਬਸਕੇਂ ਉਧਰੈਂਗੀ' ਇਸ ਤੋਂ ਇਹ ਲੱਗਦਾ ਹੈ ਕਿ ਇਹ ਸਿੱਖ (ਜੋ ਤੇਰਾ ਇਸ ਵੇਲੇ ਪਤੀ ਹੈ) ਸੰਗਤ ਸਿੰਘ ਨਾਮ ਵਾਲਾ ਹੋਵੇਗਾ ਤੇ ਤੂੰ ਇਸਦੀ ਇਸਤ੍ਰੀ ਹੋ ਕੇ ਉਸ ਜਨਮ ਮੁਕਤ ਨੂੰ ਪ੍ਰਾਪਤ ਹੋਵੇਂਗੀ। ਹੋ ਸਕਦਾ ਹੈ ਇਹ ਇਸ਼ਾਰਾ ਜੀਂਦ ਦੇ ਰਾਜਾ ਸੰਗਤ ਸਿੰਘ ਜੀ ਵੱਲ ਹੋਵੇ। ਜੋ ਸੰਮਤ ੧੮੯੧-੯੨ ਬਿ: ਵਿੱਚ ਗੁਜਰੇ ਹਨ, ਇਨ੍ਹਾਂ ਦੀ ਇਸਤ੍ਰੀ ਦਾ ਨਾਮ ਸਭਾ ਕੌਰ ਸੀ।**

## ਸੰਗਤ ਸਿੰਘ ਬਾਰੇ ਨਿਰਣਾ

ਉੱਪਰ ਲਿਖੀ ਭਾਈ ਵੀਰ ਸਿੰਘ ਜੀ ਦੀ ਲਿਖਤ ਨੂੰ ਪੜ੍ਹ ਕੇ ਇਤਿਹਾਸ ਪੜ੍ਹਨ ਅਤੇ ਸੁਣਾਉਣ ਵਾਲਿਆਂ ਲਈ ਇਹ ਮੰਨ ਲੈਣਾ ਸਹੀ ਨਹੀਂ ਹੋਵੇਗਾ ਕਿ ਇਹ ਸੰਗਤ ਸਿੰਘ ਜੀਂਦ ਦਾ ਰਾਜਾ ਹੀ ਹੋਵੇਗਾ ਜਿਸ ਬਾਬਤ ਗੁਰੂ ਜੀ ਨੇ ਭਵਿੱਖਤ ਬਚਨ ਕੀਤੇ ਸਨ। ਭਾਈ ਵੀਰ ਸਿੰਘ ਜੀ ਨੇ ਵੀ ਇਸ ਬਾਰੇ ਸਪੱਸ਼ਟ ਨਹੀਂ ਲਿਖਿਆ। ਉਹ ਲਿਖਦੇ ਹਨ- **ਹੋ ਸਕਦਾ ਹੈ ਇਹ ਇਸ਼ਾਰਾ ਜੀਂਦ ਦੇ ਰਾਜਾ ਸੰਗਤ ਸਿੰਘ ਜੀ ਵੱਲ**

**ਹੋਵੇ।** ਤਵਾਰੀਖ ਗੁਰੂ ਖਾਲਸਾ ਦੀ ਲਿਖਤ ਪੜ੍ਹ ਕੇ ਜੀਂਦ ਦੇ ਰਾਜਾ ਸੰਗਤ ਸਿੰਘ ਦੇ ਮਾੜੇ ਆਚਰਣ ਅਤੇ ਉਸ ਤੋਂ ਦੁਖੀ ਪਰਜਾ ਬਾਰੇ ਪਤਾ ਲੱਗਦਾ ਹੈ। ਉਸ ਦੀਆਂ ਤਿੰਨ ਰਾਣੀਆਂ ਸਨ, ਵੱਡੀ ਸਭਾ ਕੌਰ, ਦੂਜੀ ਸੁੱਖਾਂ ਤੇ ਤੀਜੀ ਨੰਦ ਕੌਰ। ਇਨ੍ਹਾਂ ਤਿੰਨਾਂ ਦੇ ਕੋਈ ਵੀ ਸੰਤਾਨ ਨਹੀਂ ਸੀ। ਮਾੜੇ ਕੰਮਾਂ ਨੇ ਸੰਗਤ ਸਿੰਘ ਨੂੰ ਬੁਰੇ ਰੋਗ ਲਾ ਦਿੱਤੇ। ਉਹ ਭਰ ਜਵਾਨੀ ੨੩ ਵਰ੍ਹਿਆਂ ਦੀ ਉਮਰ 'ਚ ਪਾਲਕੀ 'ਚ ਸੰਗਰੂਰ ਨੂੰ ਜਾਂਦਿਆਂ ਹੋਇਆਂ ਰਾਸਤੇ ਵਿੱਚ ਹੀ ਇਸ ਦੁਨੀਆ ਤੋਂ ਤੁਰ ਗਿਆ, ਪਿੱਛੋਂ ਉਸਦੀਆਂ ਤਿੰਨ ਜਵਾਨ ਵਿਧਵਾ ਰਾਣੀਆਂ ਸੰਤਾਪ ਹੰਢਾਉਂਦੀਆਂ ਰਹੀਆਂ। ਇਤਿਹਾਸਕ ਲਿਖਤਾਂ **(ਮਹਾਨ ਕੋਸ਼ ਅਤੇ ਤਵਾਰੀਖ ਗੁਰੂ ਖਾਲਸਾ)** ਵਿੱਚੋਂ ਨਿਕਲੇ ਸੱਚ ਨੂੰ ਪੜ੍ਹ ਕੇ ਮੇਰੇ ਕੋਲੋਂ ਇਹ ਨਿਰਣਾ ਹੋਇਆ ਹੈ ਕਿ ਜੀਂਦ ਦਾ ਰਾਜਾ ਉਹ ਸੰਗਤ ਸਿੰਘ ਨਹੀਂ ਸੀ ਜਿਸ ਬਾਬਤ ਗੁਰੂ ਜੀ ਨੇ ਭਵਿੱਖਤ ਬਚਨ ਕੀਤੇ ਸਨ। ਸਾਰਾ ਕੁੱਝ ਇਤਿਹਾਸ ਦੇ ਪੰਨਿਆਂ ਉੱਤੇ ਉੱਕਰਿਆ ਹੋਇਆ ਨਹੀਂ ਹੁੰਦਾ, ਬਹੁਤ ਕੁੱਝ ਆਪ ਹੀ ਵਰਤ ਕੇ ਗੁਪਤ ਰਹਿ ਜਾਂਦਾ ਹੈ। ਏਸੇ ਤਰ੍ਹਾਂ ਗੁਰੂ ਦਸ਼ਮੇਸ਼ ਜੀ ਦੇ ਬਚਨ ਗੁਪਤ ਜਾਂ ਪ੍ਰਗਟ ਰੂਪ 'ਚ ਵਰਤੇ ਜ਼ਰੂਰ ਹੋਣਗੇ। ਸਾਨੂੰ ਅਟੱਲ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਗੁਰੂ ਦਸ਼ਮੇਸ਼ ਜੀ ਦੇ ਬਚਨਾਂ ਨਾਲ ਉੱਚੇ-ਸੁੱਚੇ ਆਚਰਣ ਵਾਲਾ ਕੋਈ ਸਿਦਕੀ ਸੰਗਤ ਸਿੰਘ ਜ਼ਰੂਰ ਪੈਦਾ ਹੋਇਆ ਹੋਵੇਗਾ ਜਿਸ ਦੇ ਲੜ ਲੱਗ ਕੇ ਉਹ ਸਿੱਖਣੀ (ਵਣਜਾਰੇ ਸਿੱਖ ਦੀ ਭਾਣਜੀ) ਵੀ ਆਪਣਾ ਜੀਵਨ ਸਫਲ ਕਰ ਗਈ ਹੋਵੇਗੀ।

## ਪਿੰਡ ਜੁੰਮਣ ਖੇੜਾ ਦਾ ਖੋਜ ਸਫ਼ਰ

ਗੁਰੂ ਦਸ਼ਮੇਸ਼ ਜੀ ਦੇ ਇਤਿਹਾਸ ਨਾਲ ਜੁੜੇ ਪਿੰਡ ਜੁੰਮਣ ਖੇੜਾ ਦਾ ਇਤਿਹਾਸਕ ਵੇਰਵਾ ਅਲੱਗ-ਅਲੱਗ ਤਰ੍ਹਾਂ ਲਿਖਿਆ ਹੋਇਆ ਸੌ ਸਾਖੀ, **ਗੁਰ ਪ੍ਰਤਾਪ ਸੂਰਜ ਗ੍ਰੰਥ** ਅਤੇ **ਤਵਾਰੀਖ ਗੁਰੂ ਖਾਲਸਾ** ਵਿੱਚੋਂ ਪ੍ਰਾਪਤ ਹੋ ਜਾਂਦਾ ਹੈ। ਪਿੰਡ ਜੁੰਮਣ ਖੇੜਾ ਹੈ ਕਿੱਥੇ ਇਸ ਬਾਰੇ ਕਿਸੇ ਵੀ ਪੁਰਾਤਨ ਜਾਂ ਨਵੀਨ ਲਿਖਤ ਵਿੱਚੋਂ ਕੋਈ ਵੀ ਟੋਹ ਪ੍ਰਾਪਤ ਨਹੀਂ ਹੁੰਦੀ। ਗੁਰੂ ਦਸ਼ਮੇਸ਼ ਪਿਤਾ ਜੀ ਦਾ ਪਿੰਡ ਜੁੰਮਣ ਖੇੜਾ ਨੂੰ ਜਾਣ ਬਾਬਤ ਲਿਖੇ ਪੁਰਾਤਨ ਸਿੱਖ ਇਤਿਹਾਸ ਵਿੱਚੋਂ ਗੰਭੀਰਤਾ ਨਾਲ ਪੜ੍ਹਨ ਦਾ ਸੁਭਾਗ ਅਤੇ ਸਮਾਂ ਮੈਨੂੰ ੨੦੧੩ ਈ: ਨੂੰ ਮਿਲਿਆ ਤਾਂ ਇਸ ਪਿੰਡ ਨੂੰ ਲੱਭਣ ਲਈ ਮੇਰੇ ਅੰਦਰ ਹਲ-ਚਲ ਹੀ ਮੱਚ ਗਈ। ਬਹੁਤ ਕੁੱਝ ਪੜ੍ਹਨ, ਸੁਣਨ ਅਤੇ ਕਈਆਂ ਤੋਂ ਪੁੱਛਣ ਤੇ ਵੀ ਮੈਨੂੰ ਇਹ ਜਾਣਕਾਰੀ ਨਾ ਮਿਲੀ ਕਿ ਜੁੰਮਣ ਖੇੜਾ ਹੈ ਕਿੱਥੇ। ਇਤਿਹਾਸਕ ਅੰਦਾਜੇ ਮੁਤਾਬਿਕ ਇਸ ਪਿੰਡ ਦਾ ਅਨੰਦਪੁਰ ਸਾਹਿਬ ਦੇ ਆਲੇ-

ਦੁਆਲੇ ਹੋਣ ਜ਼ਰੂਰੀ ਸੀ। ਬਹੁਤ ਢੂੰਡ-ਭਾਲ ਤੋਂ ਬਾਅਦ ਮੈਨੂੰ ਇਹ ਪਤਾ ਲੱਗਾ ਕਿ ਗੁਰੂ ਕਾ ਲਾਹੌਰ ਦੇ ਨੇੜੇ ਇੱਕ ਪਿੰਡ ਦਾ ਨਾਂ ਰੌੜ ਜਾਮਣ ਹੈ। ਇਹ ਨਾਂ ਜੁੰਮਣ ਖੇੜਾ ਦੇ ਨਾਂ ਨਾਲ ਮਿਲਦਾ ਸੀ। ਮਿਤੀ ੧੭-੦੮-੨੦੧੪ ਭਾਦੋਂ ਦੀ ਸੰਗਰਾਂਦ ਦੇ ਦਿਨ ਅਸੀਂ ਪਿੰਡ ਰੌੜ ਜਾਮਣ ਜਾ ਪਹੁੰਚੇ ਤੇ ਇੱਥੋਂ ਦੇ ਸਥਾਨਕ ਲੋਕਾਂ ਕੋਲੋਂ ਪੁੱਛ-ਪੜਤਾਲ ਕਰਦੇ ਹੋਏ ਇਤਿਹਾਸਕ ਪਰਤਾਂ ਨੂੰ ਖੋਲ੍ਹਣ ਦਾ ਯਤਨ ਕਰਦੇ ਰਹੇ। ਪਿੰਡ ਵਾਸੀ ਹਰੀਜਨ ਤੇ ਗੁੱਜਰ ਪਰਿਵਾਰ ਹੋਰ ਕਿਧਰੋਂ ਆ ਕੇ ਏਥੇ ਵਸੇ ਹੋਏ ਸੀ। ਉਹ ਰੌੜ ਜਾਮਣ ਦੇ ਪੱਕੇ ਵਸਨੀਕ ਨਹੀਂ ਸਨ। ਇਨ੍ਹਾਂ ਕੋਲੋਂ ਜੋ ਵੀ ਜਾਣਕਾਰੀ ਮਿਲੀ ਉਸਨੂੰ ਧਿਆਨ 'ਚ ਰੱਖਕੇ ਅਸੀਂ ਇਹ ਸੋਚ ਕੇ ਮੁੜ ਆਏ ਕਿ ਅਗਲੀ ਵਾਰੀ ਫਿਰ ਆਵਾਂਗੇ ਤੇ ਹੋਰ ਵਧੇਰੇ ਤਸੱਲੀ ਨਾਲ ਇਸਦੀ ਖੋਜ ਕਰਾਂਗੇ। ਸੋਹਣ ਸਿੰਘ ਜਿੰਦਵੜੀ ਤੇ ਉਸਦਾ ਭਤੀਜਾ ਅਮਰਜੀਤ ਸਿੰਘ ਅਤੇ ਮੇਰਾ ਬੇਟਾ ਸਾਹਿਬਜ਼ਾਦਾ ਸਿੰਘ ਵੀ ਮੇਰੇ ਨਾਲ ਸਨ। ਅਗਲੀ ਵਾਰੀ ਪਿੰਡ ਰੌੜ ਜਾਮਣ ਜਾਣ ਦਾ ਸਮਾਂ ਮਿਤੀ ੨੨-੦੨-੨੦੧੬ ਨੂੰ ਮਿਲਿਆ ਤਾਂ ਅਸੀਂ ਘੰਟਿਆਂ ਬੱਧੀ ਰਾਤ ਦੇ ਹਨੇਰੇ ਤੀਕਰ ਕਦੇ ਡੂੰਘੀਆਂ ਖੱਡਾਂ 'ਚ ਉੱਤਰਦੇ ਤੇ ਕਦੇ ਉੱਚੀ ਪਹਾੜੀ ਦੇ ਉੱਤੇ ਚੜ੍ਹਕੇ ਉਨ੍ਹਾਂ ਪਰਿਵਾਰਾਂ ਕੋਲ ਜਾ ਪੁੱਜਦੇ ਜਿੱਥੇ ਕੋਈ ਸਿਆਣੀ ਉਮਰ ਦਾ ਬਜ਼ੁਰਗ ਹੁੰਦਾ ਸੀ। ਵਡੇਰੀ ਉਮਰ ਦੇ ਬਜ਼ੁਰਗ ਤਾਂ ਕਈ ਮਿਲੇ ਪਰ ਉਨ੍ਹਾਂ ਵਿੱਚੋਂ ਕੋਈ ਵੀ ਏਥੋਂ ਦਾ ਪੱਕਾ ਵਸਨੀਕ ਨਹੀਂ ਸੀ ਫਿਰ ਵੀ ਉਨ੍ਹਾਂ ਕੋਲੋਂ ਇਸ ਪਿੰਡ ਦੇ ਨਾਂ ਬਾਰੇ ਤਸੱਲੀ ਬਖਸ਼ ਜਾਣਕਾਰੀ ਮਿਲ ਗਈ। ਉਨ੍ਹਾਂ ਨੇ ਦੱਸਿਆ ਕਿ ਰੋੜਾਂ ਦੀ ਪਹਾੜੀ ਅਤੇ ਜਾਮਣ ਦੇ ਦਰੱਖਤ ਤੋਂ ਇਸ ਪਿੰਡ ਦਾ ਨਾਂ ਰੌੜ ਜਾਮਣ ਪਿਆ ਹੈ। ਏਥੇ ਇੱਕ ਬਹੁਤ ਹੀ ਪੁਰਾਣਾ ਤੇ ਭਾਰੀ ਜੰਮਣ (ਜਾਮਣ) ਦਾ ਇੱਕ ਦਰੱਖਤ ਰੋੜਾਂ ਵਾਲੀ ਪਹਾੜੀ ਦੇ ਨੇੜੇ ਹੁੰਦਾ ਸੀ। ਉਹ ਦਰੱਖਤ ਏਨੇ ਵੱਡੇ ਆਕਾਰ 'ਚ ਫੈਲਿਆ ਹੋਇਆ ਸੀ ਕਿ ਉਸਦੀ ਛਾਂ ਥੱਲੇ ਸੌ ਦੇ ਕਰੀਬ ਮੈਸਾਂ (ਮੱਝਾਂ) ਬੈਠ ਜਾਇਆ ਕਰਦੀਆਂ ਸਨ। ਇਹ ਜੰਮਣ ਦਾ ਦਰੱਖਤ ਲਗਭਗ ੧੯੬੦-੬੫ ਦੇ ਦਰਮਿਆਨ ਖੇਤ ਦੇ ਮਾਲਕ ਨੇ ਕੱਟ ਦਿੱਤਾ ਸੀ। ਅੱਜ-ਕਲ੍ਹ ਜਾਮਣ ਦੇ ਦਰੱਖਤ ਵਾਲਾ ਖੇਤ ਰਾਮ ਨਾਥ, ਛੋਟੂ ਰਾਮ ਤੇ ਮਨਸਾ ਰਾਮ ਤਿੰਨ ਭਰਾਵਾਂ ਦੀ ਮਲਕੀਅਤ ਹੈ ਤੇ ਇਹ ਜਾਮਣ ਵਾਲਾ ਖੇਤ ਛੋਟੂ ਰਾਮ ਦੇ ਹਿੱਸੇ ਆਇਆ ਹੈ। ਪਿੰਡ ਵਾਸੀ ਇਨ੍ਹਾਂ ਖੇਤਾਂ ਨੂੰ ਓਪਲੀ ਭੱਲੀ ਆਖਦੇ ਹਨ। ਇਨ੍ਹਾਂ ਖੇਤਾਂ ਦੇ ਨਾਲ ਦੀ ਲਿੰਕ ਸੜਕ ਲੰਘਦੀ ਹੈ ਤੇ ਸੜਕ ਦੇ ਨਾਲ ਲੱਗਦੀ ਪਹਾੜੀ ਨੂੰ ਰੋੜਾਂ ਵਾਲੀ ਪਹਾੜੀ ਕਿਹਾ ਜਾਂਦਾ ਹੈ। ਜਾਮਣ ਦੇ ਦਰੱਖਤ ਵਾਲੀ ਥਾਂ ਤੋਂ ਰੋੜਾਂ ਵਾਲੀ ਪਹਾੜੀ ਦੀ ਦੂਰੀ ਲਗਭਗ ਦੋ ਕੁ ਖੇਤਾਂ ਦੇ ਦਰਮਿਆਨ ਦੀ ਹੋਵੇਗੀ। ਇੱਥੋਂ ਦੇ ਸਥਾਨਕ ਲੋਕ ਜਾਮਣ ਦੇ ਦਰੱਖਤ

ਨੂੰ ਜੰਮਣ ਹੀ ਬੋਲਦੇ ਹਨ। **ਮਹਾਨ ਕੋਸ਼** ਅਤੇ **ਸੂਰਜ ਪ੍ਰਕਾਸ਼** 'ਚ ਜੰਮਣ ਖੇੜਾ ਹੀ ਲਿਖਿਆ ਹੈ **ਪਰ ਸੌ ਸਾਖੀ ਤੇ ਤਵਾਰੀਖ ਗੁਰੂ ਖਾਲਸਾ** 'ਚ ਜੁੰਮਣ ਖੇੜਾ ਅੰਕਿਤ ਹੈ। ਜੰਮਣ ਖੇੜਾ, ਜੁੰਮਣ ਖੇੜਾ ਤੇ ਰੌੜ ਜਾਮਣ ਇਨ੍ਹਾਂ ਤਿੰਨਾਂ ਨਾਵਾਂ 'ਚ ਜਾਮਣ ਦੇ ਦਰੱਖਤ ਦਾ ਨਾਂ ਆਉਂਦਾ ਹੈ ਜੋ ਇਹ ਸਿੱਧ ਕਰਦਾ ਹੈ ਕਿ ਜਾਮਣ ਦੇ ਨਾਂ ਤੋਂ ਵਸੇ ਇਸ ਪਿੰਡ ਨੂੰ ਪਹਿਲਾਂ ਜੰਮਣ ਖੇੜਾ ਕਿਹਾ ਜਾਂਦਾ ਸੀ ਤੇ ਬਾਅਦ 'ਚ ਰੌੜ ਜਾਮਣ ਕਿਹਾ ਜਾਣ ਲੱਗ ਪਿਆ।

ਗੁਰੂ ਕਾ ਲਾਹੌਰ ਅਤੇ ਨੜ ਸਾਹਿਬ ਤੋਂ ਪਿੰਡ ਰੌੜ ਜਾਮਣ ਦੀ ਦੂਰੀ ੭ ਤੋਂ ੧੦ ਕਿ: ਮੀ: ਦੀ ਹੈ। ਗੁਰੂ ਕਾ ਲਾਹੌਰ 'ਚ ਗੁਰੂ ਦਸ਼ਮੇਸ਼ ਜੀ ਦਾ ਵਿਆਹ ਹੋਇਆ ਸੀ। ਗੁਰੂ ਜੀ ਵਿਆਹ ਤੋਂ ਬਾਅਦ ਵੀ ਆਪਣੇ ਵਸਾਏ ਗੁਰੂ ਕੇ ਲਾਹੌਰ 'ਚ ਕਦੇ-ਕਦੇ ਆਉਂਦੇ ਰਹਿੰਦੇ ਸੀ। ਗੁਰੂ ਕਾ ਲਾਹੌਰ ਦੇ ਨੇੜੇ ਹੀ ਨੜ ਸਾਹਿਬ ਵਾਲੀ ਥਾਂ ਉੱਤੇ ਗੁਰੂ ਜੀ ਦਾ ਸ਼ਿਕਾਰ ਖੇਡਣ ਆਉਣਾ ਇਹ ਪੁਸ਼ਟੀ ਕਰਦਾ ਹੈ ਕਿ ਗੁਰੂ ਦਸ਼ਮੇਸ਼ ਜੀ ਸ਼ਿਕਾਰ ਖੇਡਣ ਜਾਂ ਸਾਧਾਰਨ ਵਿਚਰਦੇ ਹੋਏ ਗੁਰੂ ਕਾ ਲਾਹੌਰ ਵੱਲ ਕਈ ਵਾਰੀ ਆਏ ਹੋਣਗੇ। ਇਤਿਹਾਸਕ ਪੜਚੋਲ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਦਸ਼ਮੇਸ਼ ਜੀ ਸਿੰਘਾਂ ਸਮੇਤ ਸ਼ਿਕਾਰ ਖੇਡਣ ਲਈ ਗੁਰੂ ਕਾ ਲਾਹੌਰ ਵੱਲ ਨੂੰ ਆਏ ਤੇ ਏਥੋਂ ਹੀ ਉਹ ਪਿੰਡ ਜੰਮਣ ਖੇੜਾ (ਰੌੜ ਜਾਮਣ) ਨੂੰ ਗਏ ਸਨ। ਪਿੰਡ ਰੌੜ ਜਾਮਣ ਤੋਂ ਪਹਾੜੀ ਵਿੱਚ ਦੀ ਪੁਰਾਣਾ ਪੈਦਲ ਰਸਤਾ ਪਿੰਡ ਦੜੌਲੀ ਭਾਂਤਪੁਰ ਨੂੰ ੧੦ ਕਿ: ਮੀ: ਪੈਂਡਾ ਤਹਿ ਕਰਕੇ ਪੁੱਜ ਜਾਂਦਾ ਹੈ। ਦੜੌਲੀ ਅਤੇ ਭਾਂਤਪੁਰ ਰੋਪੜ ਜਿਲ੍ਹੇ ਦੇ ਅਲੱਗ-ਅਲੱਗ ਦੋ ਪਿੰਡ ਹਨ। ਰੌੜ ਜਾਮਣ ਤੇ ਦੜੌਲੀ ਭਾਂਤਪੁਰ ਦੇ ਪਹਾੜੀ ਪੈਦਲ ਰਸਤੇ ਦੇ ਅੱਧ ਵਿਚਕਾਰ ਪਾਣੀ ਦਾ ਇੱਕ ਚੋਅ ਵਗਦਾ ਹੈ ਜਿੱਥੋਂ ਇਸ ਪੱਤਣ ਨੂੰ ਲੰਘ ਕੇ ਜਾਈਦਾ ਹੈ। ਇਸ ਦੇ ਨਾਲ ਲੱਗਦੇ ਖੇਤਾਂ ਨੂੰ ਪਿੰਡ ਦੇ ਲੋਕ ਗਾਹਣ ਵਾਲੇ ਖੇਤ ਕਹਿੰਦੇ ਨੇ ਤੇ ਇਹ ਖੇਤ ਰੌੜ ਜਾਮਣ ਦੀ ਹੱਦ ਵਿੱਚ ਆਉਂਦੇ ਹਨ। ਇਸ ਪੱਤਣ ਬਾਰੇ ਲੇਖਕ ਨੇ ਇਹ ਸੁਣਿਆ ਕਿ ਇੱਕ ਬਜ਼ੁਰਗ ਰਲਾ ਸਿੰਘ ਜੋ ੧੦੦ ਸਾਲ ਦੀ ਵਡੇਰੀ ਉਮਰ ਦਾ ਹੋ ਕੇ ਗੁਜਰਿਆ, ਉਹ ਕਹਿੰਦਾ ਹੁੰਦਾ ਸੀ ਕਿ ਖੱਡ ਵਿੱਚ ਦੀ ਗੁਰੂ ਜੀ ਨੇ ਗਾਹਣ ਲਾਇਆ ਸੀ ਜਿਸਦਾ ਭਾਵ ਕਿ ਗੁਰੂ ਦਸ਼ਮੇਸ਼ ਜੀ ਨੇ ਇਸ ਚੋਅ ਨੂੰ ਏਸੇ ਖੱਡ ਵਿੱਚ ਦੀ ਗਾਹਣ (ਪੱਤਣ ਜਾਂ ਲਾਂਘਾ) ਬਣਾ ਲਿਆ ਸੀ। ਰਲਾ ਸਿੰਘ ਪਿੰਡ ਭਾਂਤਪੁਰ ਦੇ ਰਹਿਣ ਵਾਲਾ ਸਿੱਖ ਸਰਦਾਰ ਸੀ ਤੇ ਪਿੰਡ ਰੌੜ ਜਾਮਣ 'ਚ ਉਸਦੀ ਜ਼ਮੀਨ ਹੁੰਦੀ ਸੀ। ਉਪਰੋਕਤ ਇਹ ਸਾਰੇ ਹੀ ਤੱਤ ਇਹ ਸਾਫ ਨਿਖਾਰ ਦਿੰਦੇ ਨੇ ਕਿ ਜਾਮਣ ਦੇ ਦਰੱਖਤ ਦੇ ਨਾਂ ਤੋਂ ਵਸੇ ਪਿੰਡ ਰੌੜ ਜਾਮਣ ਨੂੰ ਕਦੇ ਜੁੰਮਣ ਖੇੜਾ ਜਾਂ ਜਾਮਣ ਖੇੜਾ ਵੀ ਕਿਹਾ ਜਾਂਦਾ ਸੀ। ਇਹ

ਉਹੀ ਪਿੰਡ ਹੈ ਜਿੱਥੇ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਵਣਜਾਰੇ ਸਿੱਖ ਦੀ ਭਾਣਜੀ ਦੇ ਘਰ ਚਰਨ ਪਾ ਕੇ ਉਸ ਸਿੱਖ ਧੀ ਨੂੰ ਸਿੱਖੀ ਦੀ ਪ੍ਰਪੱਕਤਾ ਬਖਸ਼ ਕੇ ਜੀਵਨ ਮੁਕਤ ਹੋਣ ਦਾ ਬਚਨ ਕਰ ਨਿਹਾਲੋ-ਨਿਹਾਲ ਕਰ ਦਿੱਤਾ ਸੀ। ਇਨ੍ਹਾਂ ਥਾਵਾਂ ਨੂੰ ਅੱਖੀਂ ਦੇਖ ਕੇ ਤੇ ਇਤਿਹਾਸ ਦੀਆਂ ਪਰਤਾਂ ਨੂੰ ਖੋਲ੍ਹ ਕੇ ਇਹ ਕਹਿਣਾ ਸਹੀ ਹੈ ਕਿ ਗੁਰੂ ਦਸ਼ਮੇਸ਼ ਜੀ ਅਨੰਦਪੁਰ ਸਾਹਿਬ ਤੋਂ ਗੁਰੂ ਕਾ ਲਾਹੌਰ ਤੋਂ ਹੁੰਦੇ ਹੋਏ ਪਿੰਡ ਜੁੰਮਣ ਖੇੜਾ (ਰੌੜ ਜਾਮਣ) ਨੂੰ ਆਏ ਸਨ ਤੇ ਜੁੰਮਣ ਖੇੜਾ ਠਹਿਰ ਕੇ ਖੱਡ ਵਾਲੇ ਚੋਅ ਦੇ ਪੱਤਣ ਨੂੰ ਲੰਘ ਕੇ ਪਿੰਡ ਦੜੌਲੀ ਭਾਂਤਪੁਰ ਵਿੱਚ ਦੀ ਹੁੰਦੇ ਹੋਏ ਅਨੰਦਪੁਰ ਸਾਹਿਬ ਨੂੰ ਵਾਪਸ ਮੁੜ ਗਏ ਸੀ।

**ਨੋਟ -** ਦੜੌਲੀ ਭਾਂਤਪੁਰ ਪਹਾੜੀ ਦੀ ਸਿਖਰ ਉੱਤੇ ਛੇਵੇਂ ਪਾਤਸ਼ਾਹ ਜੀ ਦਾ ਇਤਿਹਾਸਕ ਗੁਰਦੁਆਰਾ ਕੁਸ਼ਟ ਨਿਵਾਰਣ ਬਹੁਤ ਹੀ ਸੁੰਦਰ ਬਣਿਆ ਹੋਇਆ ਹੈ। ਛੇਵੇਂ ਪਾਤਸ਼ਾਹ ਜੀ ਨੇ ਏਥੇ ਸ਼ਿਕਾਰ ਖੇਡਣ ਆਇਆਂ ਨੇ ਇੱਕ ਕਬੀਲੇ ਦੇ ਮੁਖੀ ਦਾ ਕੋੜ੍ਹ ਦੂਰ ਕੀਤਾ ਸੀ। ਛੇਵੇਂ ਪਾਤਸ਼ਾਹ ਜੀ ਏਥੇ ਵਿਰਾਜੇ ਸਨ ਅਤੇ ਦਸ਼ਮੇਸ਼ ਪਿਤਾ ਜੀ ਪਿੰਡ ਜੁੰਮਣ ਖੇੜਾ ਤੋਂ ਅਨੰਦਪੁਰ ਸਾਹਿਬ ਨੂੰ ਜਾਂਦੇ ਹੋਏ ਦੜੌਲੀ ਭਾਂਤਪੁਰ ਵਿੱਚ ਦੀ ਲੰਘੇ ਸਨ।



# ਪਿੰਡ ਝੰਬਰ ਨੂੰ ਸੱਤਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਦੀ ਚਰਨ ਛੋਹ ਪ੍ਰਾਪਤ ਹੈ

ਸੱਤਵੇਂ ਪਾਤਸ਼ਾਹ ਗੁਰੂ ਹਰਿਰਾਇ ਸਾਹਿਬ ਜੀ ਲੋਕਾਈ ਦਾ ਉਧਾਰ ਕਰਨ ਹਿੱਤ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਕੀਰਤਪੁਰ ਸਾਹਿਬ ਤੋਂ ਚੱਲ ਕੇ ਇਨ੍ਹਾਂ ਨਗਰਾਂ ਵਿੱਚ ਦੀ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ- ਰੋਪੜ, ਪਿੰਡ ਕੋਟਲਾ ਨਿਹੰਗ, ਮਾਛੀਵਾੜਾ, ਸਮਰਾਲਾ, ਸਾਹਨੇਵਾਲ, ਪਿੰਡ ਜਸਪਾਲ ਭਾਈਕੇ, ਪਿੰਡ ਦੁਸਾਂਝ ਕਲਾਂ, ਪਿੰਡ ਪਲਾਹੀ, ਹਦੀਆਬਾਦ, ਕਰਤਾਰਪੁਰ, ਬਾਬਾ ਬਕਾਲਾ, ਖਡੂਰ ਸਾਹਿਬ, ਗੋਇੰਦਵਾਲ ਤੇ ਤਰਨਤਾਰਨ ਤੋਂ ਸ੍ਰੀ ਅੰਮ੍ਰਿਤਸਰ। ਗੁਰੂ ਜੀ ਨੇ ਆਪਣੇ ਵਡੇਰੇ ਗੁਰੂ ਸਾਹਿਬਾਨਾਂ ਦੇ ਗੁਰ ਅਸਥਾਨਾਂ 'ਤੇ ਜਾ ਕੇ ਇੱਕ ਸਿੱਖ ਦੀ ਭਾਵਨਾ ਅਨੁਸਾਰ ਆਪਣੀ ਸ਼ਰਧਾ ਅਰਪਣ ਕੀਤੀ। ਕੁੱਝ ਦਿਨ ਸ੍ਰੀ ਅੰਮ੍ਰਿਤਸਰ ਠਹਿਰ ਕੇ ਸ੍ਰੀ ਦਰਬਾਰ ਸਾਹਿਬ 'ਚ ਅੱਠੋ ਪਹਿਰ ਕੀਰਤਨ ਕਰਨ ਦੀ ਮਰਿਆਦਾ ਸਦਾ ਲਈ ਕਾਇਮ ਕਰ ਦਿੱਤੀ। ਸ੍ਰੀ ਅੰਮ੍ਰਿਤਸਰ ਤੋਂ ਲਾਹੌਰ ਜਾ ਪਹੁੰਚੇ ਤੇ ਉੱਥੇ ਇਨ੍ਹਾਂ ਥਾਵਾਂ 'ਤੇ ਸਿੱਖੀ ਦੀ ਮਹਿਕ ਖਿਲਾਰਦੇ ਰਹੇ। ਚੂਨਾ ਮੰਡੀ, ਡੇਰਾ ਸਾਹਿਬ, ਮੁਹੱਲਾ ਮੁਜੰਗ ਤੋਂ ਹੋ ਕੇ ਗੁਰੂ ਜੀ ਨਨਕਾਣਾ ਸਾਹਿਬ ਪਹੁੰਚੇ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ 'ਤੇ ਪੁੱਜ ਕੇ ਗੁਰੂ ਹਰਿਰਾਇ ਜੀ ਨੇ ਸਿਖਰ ਦੀ ਸ਼ਰਧਾ ਨਾਲ ਨਮਸਕਾਰਾਂ ਕੀਤੀਆਂ ਤਾਂ ਸੰਗਤਾਂ ਦੇਖ ਕੇ ਹੈਰਾਨ ਰਹਿ ਗਈਆਂ। ਆਪ ਜੀ ਸਿੱਖਾਂ ਲਈ ਪੂਰਨੇ ਪਾ ਰਹੇ ਸੀ ਕਿ ਆਪਣੇ ਗੁਰ ਅਸਥਾਨਾਂ 'ਤੇ ਐਸੀ ਹੀ ਸ਼ਰਧਾ-ਭਾਵਨਾ ਨਾਲ ਜਾਈਦਾ ਹੈ। ਨਨਕਾਣਾ ਸਾਹਿਬ ਤੋਂ ਆਪ ਜੀ ਪਿੰਡ ਜਲਾਲਪੁਰ ਜੱਟਾਂ, ਪਿੰਡ ਦਬੁਰਜੀ, ਪਿੰਡ ਗਲੋਟੀਆਂ ਖੁਰਦ, ਸਿਆਲਕੋਟ, ਚਪਗੜ੍ਹ, ਸ੍ਰੀ ਨਗਰ, ਮਟਨ (ਮਟਨ ਸਾਹਿਬ ਪਾ: ਪਹਿਲੀ), ਮਾਰਤੰਡ ਤੋਂ ਮੋਟੇ ਟਾਂਡੇ ਜਾ ਵਿਰਾਜੇ ਜੋ ਕਿ ਮੱਖਣ ਸ਼ਾਹ ਲੁਬਾਣਾ ਦੀ ਰਿਹਾਇਸ਼ ਸੀ। ਏਥੇ ਠਹਿਰਨ ਸਮੇਂ ਮੱਖਣ ਸ਼ਾਹ ਦਾ ਪਿਤਾ ਭਾਈ ਦਾਸਾ ਅਚਾਨਕ ਹੀ ਚਲਾਣਾ ਕਰ ਗਿਆ ਤਾਂ ਗੁਰੂ ਜੀ ਦੀ ਮੌਜੂਦਗੀ 'ਚ ਹੀ ਉਸ ਦਾ ਸਸਕਾਰ ਹੋਇਆ। ਭਾਈ ਦਾਸਾ ਤੇ ਭਾਈ ਅੜੂ ਵਰਗੇ ਗੁਰਸਿੱਖ ਕੀਰਤਪੁਰ ਸਾਹਿਬ ਤੋਂ ਹੀ ਗੁਰੂ ਜੀ ਦੇ ਨਾਲ ਚੱਲੇ ਹੋਏ ਸੀ। ਭਾਈ ਦਾਸਾ ਤੇ ਇਸਦੇ ਪੁੱਤਰ ਮੱਖਣ ਸ਼ਾਹ ਲੁਬਾਣਾ ਨੇ ਗੁਰੂ ਹਰਿਰਾਇ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਸੀ। ਕੁੱਝ ਦਿਨ ਮੋਟੇ ਟਾਂਡੇ ਠਹਿਰ ਕੇ ਮੱਖਣ ਸ਼ਾਹ ਤੋਂ ਵਿਦਾ ਹੋ ਕੇ ਗੁਰੂ ਜੀ ਅਗਲੇ ਪੜਾਅ ਕਰਦੇ ਹੋਏ ਅਖਨੂਰ, ਜੰਮੂ, ਰਾਮਗੜ੍ਹ, ਖਿਰੜੀ, ਸਾਂਬਾ ਤੋਂ ਪਠਾਨਕੋਟ ਦੇ ਨੇੜੇ ਇੱਕ ਉੱਚੀ ਥਾਂ 'ਤੇ ਆਣ ਵਿਰਾਜੇ। ਏਥੇ ਗੁਰੂ ਜੀ ਨੇ ਇੱਕ ਬੁੱਢੀ ਮਾਈ ਦੀ ਫਰਿਆਦ

ਸੁਣਕੇ ਉਸ ਦੇ ਸੋਕੜੇ ਦੀ ਬਿਮਾਰੀ ਨਾਲ ਪੀੜਤ ਇਕਲੌਤੇ ਪੋਤੇ ਨੂੰ ਨਵਾਂ-ਨਿਰੋਆ ਕੀਤਾ। ਦੋ ਦਿਨ ਗੁਰੂ ਜੀ ਏਥੇ ਠਹਿਰ ਕੇ ਕਈ ਨਗਰਾਂ ਵਿੱਚਦੀ ਹੁੰਦੇ ਹੋਏ ਊਨਾ ਦੇ ਨੇੜੇ ਪਿੰਡ ਝੰਬਰ 'ਚ ਆਣ ਵਿਰਾਜਮਾਨ ਹੋਏ।

ਪਿੰਡ ਝੰਬਰ ਤੋਂ ਬਾਹਰ ਇੱਕ ਪਹਾੜੀ ਉੱਪਰ ਗੁਰੂ ਜੀ ਨੇ ਇੱਕ ਤੰਬੂ ਵਿੱਚ ਆਪਣਾ ਨਿਵਾਸ ਟਿਕਾਣਾ ਬਣਾ ਲਿਆ। ਇਸ ਦੇ ਆਸ-ਪਾਸ ਹੀ ਮੁਖੀ ਸਿੱਖਾਂ ਅਤੇ ਘੋੜ ਸਵਾਰ ਯੋਧਿਆਂ ਨੇ ਆਪੋ-ਆਪਣੇ ਤੰਬੂ ਗੱਡ ਲਏ। ਗੁਰੂ ਜੀ ਦਾ ਆਉਣਾ ਸੁਣ ਕੇ ਪਿੰਡ ਝੰਬਰ ਅਤੇ ਇਸ ਦੇ ਨੇੜੇ ਵਸੇ ਸ਼ਰਧਾਲੂ ਲੋਕ ਗੁਰ ਦਰਸ਼ਨ ਕਰਨ ਲਈ ਆਣ ਪਹੁੰਚੇ। ਆਪੋ-ਆਪਣੀ ਸਮਰੱਥਾ ਅਨੁਸਾਰ ਸਾਰਿਆਂ ਨੇ ਭੇਟਾਵਾਂ ਅਰਪਣ ਕੀਤੀਆਂ ਤੇ ਗੁਰੂ ਜੀ ਨੇ ਸਭ ਨੂੰ ਸ਼ੁੱਭ ਭਾਵਨਾਵਾਂ ਪੂਰਨ ਹੋਣ ਦੀ ਅਸੀਸ ਦੇ ਕੇ ਨਿਵਾਜਿਆ। ਇੱਕ ਰਾਤ ਠਹਿਰ ਕੇ ਅਗਲੇ ਦਿਨ ਗੁਰੂ ਜੀ ਏਥੋਂ ੭ ਕਿ:ਮੀ: ਦੀ ਦੂਰੀ ਉੱਤੇ ਬੁੱਢਾ ਬਾਗ (ਇਹ ਅਸਥਾਨ ਊਨਾ ਸ਼ਹਿਰ 'ਚ ਹੈ) ਵਿੱਚ ਜਾ ਠਹਿਰੇ। ਇੱਥੇ ਬਹੁਤ ਪੁਰਾਣਾ ਬਾਗ ਹੋਇਆ ਕਰਦਾ ਸੀ। ਇਸ ਵਿੱਚ ਕਦੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਵੀ ਵਿਰਾਜੇ ਸੀ। ਉਨ੍ਹਾਂ ਦੀ ਯਾਦ ਵਿੱਚ ਬਹੁਤ ਹੀ ਛੋਟਾ ਜਿਹਾ ਅਸਥਾਨ ਗੁ. ਦਮਦਮਾ ਸਾਹਿਬ ਪਾ: ਛੇਵੀਂ ਬਣਿਆ ਹੋਇਆ ਹੈ, ਜਿਸਨੂੰ ਗੁ. ਬੁੱਢਾ ਬਾਗ ਵੀ ਕਹਿੰਦੇ ਹਨ। ਇਹ ਅਸਥਾਨ ਨਿਸ਼ਾਨੀ ਮਾਤਰ ਹੀ ਹੈ। ਬਾਗ, ਜ਼ਮੀਨ ਆਦਿਕ ਬੇਦੀ ਬਾਬਿਆਂ ਨੇ ਸਮਾਪਤ ਕਰ ਦਿੱਤਾ ਹੈ। ਇਸ ਬਾਗ ਵਿੱਚ ਠਹਿਰ ਕੇ ਗੁਰੂ ਹਰਿਰਾਇ ਜੀ ਆਪਣਾ ਅਗਲਾ ਸਫ਼ਰ ਤਹਿ ਕਰਦੇ ਹੋਏ ਸਤਲੁਜ ਦਰਿਆ ਪਾਰ ਕਰਕੇ ਅਨੰਦਪੁਰ ਸਾਹਿਬ (ਉਦੋਂ ਮਾਖੋਵਾਲ) ਵਿੱਚ ਦੀ ਹੋ ਕੇ ਕੀਰਤਪੁਰ ਸਾਹਿਬ ਜਾ ਪਹੁੰਚੇ। **ਗੁਰੂ ਕੀਆਂ ਸਾਖੀਆਂ** ਅਨੁਸਾਰ ਗੁਰੂ ਹਰਿਰਾਇ ਜੀ ਕਸ਼ਮੀਰ ਦੀ ਯਾਤਰਾ ਤੋਂ ਵਾਪਸ ਮੁੜ ਕੇ ਸੰਮਤ ੧੭੧੭ ਨੂੰ ਸਾਲ ਦੇ ਅਖੀਰ ਵਿੱਚ ਕੀਰਤਪੁਰ ਸਾਹਿਬ ਪਹੁੰਚੇ ਸਨ। ਏਸੇ ਹਿਸਾਬ ਨਾਲ ਗੁਰੂ ਜੀ ਫਰਵਰੀ ਮਹੀਨੇ ੧੬੬੧ ਈ: ਨੂੰ ਪਿੰਡ ਝੰਬਰ 'ਚ ਠਹਿਰੇ ਹੋਣਗੇ।

ਪਿੰਡ ਝੰਬਰ 'ਚ ਗੁਰੂ ਜੀ ਦੇ ਠਹਿਰਨ ਵਾਲੀ ਥਾਂ ਉੱਤੇ ਇੱਥੇ ਪੱਥਰਾਂ ਨਾਲ ਛੋਟਾ ਜਿਹਾ ਪੁਰਾਤਨ ਥੜਾ ਬਣਿਆ ਹੋਇਆ ਹੈ। ਇਸ ਥੜੇ ਦੇ ਮੂਹਰੇ ਬਿਨਾ ਖੰਡੇ ਤੋਂ ੨੦ ਫੁੱਟ ਪਾਈਪ ਲਗਾ ਕੇ ਭਗਵੇਂ ਰੰਗ ਦੇ ਚੋਲੇ ਵਾਲਾ ਝੰਡਾ ਲੱਗਾ ਹੋਇਆ ਹੈ ਤੇ ਇਸਦੇ ਥੜੇ ਦੀਆਂ ਟਾਈਲਾਂ ਉੱਤੇ ਉੱਕਰਿਆ ਹੋਇਆ ਹੈ **ੴ** ਅਤੇ **ੳਮ**। ਇਸ ਅਸਥਾਨ ਦੇ ਨੇੜੇ ਕੁੱਝ ਖੇਤਾਂ ਦੀ ਦੂਰੀ ਦਰਮਿਆਨ ਰਾਧਾ ਸੁਆਮੀ ਸਤਿਸੰਗ ਭਵਨ ਦੀ ਇਮਾਰਤ ਨਜ਼ਰੀਂ ਆਉਂਦੀ ਹੈ। ਇਸ ਭਵਨ 'ਚ ਇੱਕ ਵਾਰੀ ਰਾਧਾ ਸੁਆਮੀ

ਡੇਰੇ ਦੇ ਮੁਖੀ ਬਾਬਾ ਸਾਵਣ ਸਿੰਘ ਜੀ ਪ੍ਰਵਚਨ ਕਰਨ ਲਈ ਆਏ ਤਾਂ ਉਹ ਭਾਵਨਾ ਸਹਿਤ ਆਪਣੇ ਸੰਗੀਆਂ ਸਮੇਤ ਗੁਰੂ ਹਰਿਰਾਇ ਜੀ ਦੇ ਇਸ ਅਸਥਾਨ 'ਤੇ ਨਮਸਕਾਰ ਕਰਨ ਲਈ ਗਏ ਸੀ। ਇਸ ਅਸਥਾਨ ਤੋਂ ਨੇੜੇ ਖੇਤਾਂ ਵਿੱਚ ਬਾਬਾ ਧਰਮ ਚੰਦ ਜੀ ਦੀ ਯਾਦਗਾਰ ਵਜੋਂ ਬਣੀਆਂ ਗੁੰਬਦ ਨੁਮਾ ਮਟੀਆਂ ਵੀ ਹਨ। ਬਾਬਾ ਧਰਮ ਚੰਦ, ਲਖਮੀ ਦਾਸ ਦਾ ਪੁੱਤਰ ਤੇ ਗੁਰੂ ਨਾਨਕ ਦੇਵ ਜੀ ਦਾ ਪੋਤਾ ਲੱਗਦਾ ਸੀ। ਉਦਾਸੀ ਸਾਧੂਆਂ ਦਾ ਏਥੇ ਡੇਰਾ ਹੋਇਆ ਕਰਦਾ ਸੀ, ਇਹ ਯਾਦਗਾਰ ਵੀ ਉਨ੍ਹਾਂ ਦੇ ਵੇਲੇ ਹੀ ਬਣੀ ਹੈ। ਸਾਧੂਆਂ ਦੇ ਇਸ ਡੇਰੇ ਦੇ ਨਾਂ ਵੀਹ (੨੦) ਬਿੱਘੇ ਜ਼ਮੀਨ ਲੱਗੀ ਹੋਈ ਸੀ ਜੋ ਸਿੱਖ ਮਿਸਲਾਂ ਦੇ ਸਰਦਾਰਾਂ ਦੇ ਸਮੇਂ ਲੱਗੀ ਹੋਵੇਗੀ। ਗੁਰੂ ਹਰਿਰਾਇ ਜੀ ਅਤੇ ਬਾਬਾ ਧਰਮ ਚੰਦ ਦੇ ਡੇਰੇ ਵਾਲੀ ਸਾਰੀ ਵੀਹ ਬਿੱਘੇ ਜ਼ਮੀਨ ਉੱਤੇ ਬਾਵਾ ਚਰਨ ਦਾਸ ਦਾ ਪਰਿਵਾਰ ਵਸਦਾ ਤੇ ਖੇਤੀ ਕਰਦਾ ਹੈ। ੧੯੪੭ ਈ: ਤੋਂ ਪਹਿਲਾਂ ਅਕਾਲੀ ਸਿੰਘਾਂ ਨੇ ਇਸ ਅਸਥਾਨ ਦਾ ਕਬਜਾ ਲੈਣ ਲਈ ਕੇਸ ਲੜਿਆ ਸੀ ਪਰ ਉਹ ਲਾਹੌਰ ਦੀ ਅਦਾਲਤ ਵਿੱਚੋਂ ਹਾਰ ਗਏ ਤੇ ਬਾਵਾ ਚਰਨ ਦਾਸ ਜਿੱਤ ਗਿਆ। ਬਾਵਾ ਚਰਨ ਦਾਸ ੯੬ ਸਾਲ ਦੀ ਉਮਰ 'ਚ ਤੰਦਰੁਸਤ ਤੁਰਿਆ-ਫਿਰਦਾ ਹੈ। ਉਹ ਹਰ ਸਾਲ ਹੋਲਾ-ਮਹੱਲਾ ਦੇ ਦਿਹਾੜੇ ਨੂੰ ਸਾਲਾਨਾ ਭੰਡਾਰਾ (ਲੰਗਰ) ਚਲਾਉਂਦਾ ਹੈ ਤੇ ਆਪਣੇ-ਆਪ ਨੂੰ ਬਾਬਾ ਧਰਮ ਚੰਦ ਜੀ ਦਾ ਸੇਵਕ ਮੰਨਦਾ ਹੈ। ਸਾਲਾਨਾ ਭੰਡਾਰੇ ਦੇ ਦਿਨਾਂ ਨੂੰ ਸਥਾਨਕ ਅਤੇ ਪੰਜਾਬ ਵਿੱਚੋਂ ਵੀ ਬਹੁਤ ਸਾਰੇ ਸ਼ਰਧਾਲੂ ਏਥੇ ਪੁੱਜਦੇ ਹਨ। ਬਾਵਾ ਚਰਨ ਦਾਸ ਨੇ ਸਾਨੂੰ (ਲੇਖਕ ਅਤੇ ਸਾਥੀ) ਚਾਹ-ਪਾਣੀ ਵੀ ਛਕਾਇਆ ਤੇ ਇਸ ਅਸਥਾਨ ਦੀ ਜਾਣਕਾਰੀ ਵੀ ਦਿੱਤੀ। ਉਸ ਨੇ ਪੂਰੇ ਆਤਮ-ਵਿਸ਼ਵਾਸ ਨਾਲ ਕਿਹਾ ਕਿ ਉੱਪਰ (ਪਹਾੜੀ 'ਤੇ) ਗੁਰੂ ਹਰਿਰਾਇ ਜੀ ਵਿਰਾਜੇ ਸੀ, ਇਸ ਬਾਰੇ ਉਹ ਆਪਣੇ ਪਿਓ-ਦਾਦੇ ਤੋਂ ਸੁਣਦਾ ਆ ਰਿਹਾ ਹੈ। ਗੁਰੂ ਹਰਿਰਾਇ ਜੀ ਦੀ ਯਾਦ ਵਿੱਚ ਉਸਰੇ ਥੜਾ ਸਾਹਿਬ ਮੂਹਰੇ ਲੱਗੇ ਝੰਡੇ ਉੱਤੇ ਖੰਡਾ ਲਗਾਉਣ ਲਈ ਉਹ ਸਾਡੇ ਨਾਲ ਸਹਿਮਤ ਨਾ ਹੋਇਆ। ਉਹ ਖੰਡੇ ਵਾਲਾ ਨਿਸ਼ਾਨ ਸਾਹਿਬ ਲਗਾਉਣ ਤੋਂ ਇਸ ਕਰਕੇ ਸੰਕੋਚ ਕਰਦਾ ਹੈ ਕਿ ਇਸ ਅਸਥਾਨ ਦਾ ਕਬਜਾ ਲੈਣ ਲਈ ਸਿੱਖ ਮੁੜ ਨਾ ਖੜ੍ਹੇ ਹੋ ਜਾਵਣ। ਹੁਣ ਤਾਂ ਸਿਰਫ ਇਹ ਹੀ ਉੱਦਮ-ਉਪਰਾਲਾ ਕੀਤਾ ਜਾ ਸਕਦਾ ਹੈ ਕਿ ਬਾਵਾ ਚਰਨ ਦਾਸ ਦੀ ਸਹਿਮਤੀ ਨਾਲ ਗੁਰੂ ਹਰਿਰਾਇ ਜੀ ਦੇ ਵਿਰਾਜਣ ਵਾਲੀ ਥਾਂ ਥੜਾ ਸਾਹਿਬ ਦੀ ਕੀਮਤ ਦੇ ਕੇ ਏਥੇ ਗੁਰ ਅਸਥਾਨ ਉਸਾਰਨ ਲਈ ਹੰਭਲਾ ਮਾਰਨਾ ਚਾਹੀਦਾ ਹੈ। ਸਿੱਖ ਕੌਮ ਲਈ ਇਹ ਕੰਮ ਕੋਈ ਬਹੁਤਾ ਔਖਾ ਨਹੀਂ ਹੈ ।ਗੁਰੂ ਕੀਆਂ ਸਿੱਖ-ਸੰਗਤਾਂ ਜੋ ਪਿੰਡ ਝੰਬਰ 'ਚ ਸੱਤਵੇਂ ਪਾਤਸ਼ਾਹ ਜੀ ਦੀ ਇਸ ਚਰਨ ਛੋਹ ਥਾਂ ਉੱਤੇ ਗੁਰ

ਅਸਥਾਨ ਅਤੇ ਨਿਸ਼ਾਨ ਸਾਹਿਬ ਝੂਲਦਾ ਦੇਖਣਾ ਚਾਹੁੰਦੀਆਂ ਨੇ ਉਹ ਇਸ ਕਾਰਜ ਦੀ ਸਫਲਤਾ ਲਈ ਪੂਰਨ ਯਤਨ ਕਰਨ। ਗੁਰੂ ਹਰਿਰਾਇ ਜੀ ਆਪ ਸਹਾਈ ਹੋਣਗੇ ਤੇ ਤਨੋ-ਮਨੋ ਕੀਤੇ ਹੋਏ ਉਪਰਾਲੇ ਜ਼ਰੂਰ ਰੰਗ ਲਿਆਉਣਗੇ।

ਪਿੰਡ ਝੰਬਰ 'ਚ ਇਹ ਇਤਿਹਾਸਕ ਗੁਰ ਅਸਥਾਨ ਹੋਣ ਬਾਰੇ ਮੈਨੂੰ ਰਿਟਾਇਰਡ ਕਾਨੂੰਗੋ ਸ. ਹਰਨਾਮ ਸਿੰਘ, ਪਿੰਡ ਸਤੋਥਰ (ਨੇੜੇ ਗੁ. ਸਲੂਰੀ ਸਾਹਿਬ, ਹਿਮਾਚਲ ਪ੍ਰਦੇਸ਼) ਨੇ ਮਿਤੀ ੦੧-੦੬-੨੦੧੩ ਨੂੰ ਦੱਸਿਆ ਸੀ। ਗੁਰੂ ਹਰਿਰਾਇ ਜੀ ਦੇ ਇਸ ਅਸਥਾਨ ਦੀ ਖੋਜ ਕਰਨ ਦਾ ਸੁਭਾਗ ਸਮਾਂ ਮੈਨੂੰ ਮਿਤੀ ੦੩-੦੭-੨੦੧੩ ਨੂੰ ਪ੍ਰਾਪਤ ਹੋਇਆ। ਸਾਹਿਬਜ਼ਾਦਾ ਸਿੰਘ, ਪਰਦੀਪ ਸਿੰਘ ਦੀਪਾ, ਅਮਰੀਕ ਸਿੰਘ ਬਿੱਟੂ ਅਤੇ ਕਮਲਜੀਤ ਸਿੰਘ ਪਿੰਡ ਖਜੂਰਲਾ ਤੋਂ ਮੇਰੇ ਨਾਲ ਗਏ ਸਨ। ਬਾਵਾ ਚਰਨ ਦਾਸ ਦੇ ਪਿਤਾ ਦਾ ਨਾਂ ਪਰਮਾਨੰਦ ਸੀ ਅਤੇ ਬਾਵਾ ਚਰਨ ਦਾਸ ਦੇ ਪੰਜ ਪੁੱਤਰ ਜੋ ਇਸ ਇਤਿਹਾਸਕ ਅਸਥਾਨ ਦੀ ਜ਼ਮੀਨ ਉੱਤੇ ਵਸਦੇ ਤੇ ਖੇਤੀ ਕਰਦੇ ਨੇ ਉਨ੍ਹਾਂ ਦੇ ਨਾਮ ਇਹ ਹਨ - ੧) ਰੌਸ਼ਨ ਲਾਲ ੨) ਦਲਵੀਰ ਚੰਦ ੩) ਜਗੀਰ ਦਾਸ ੪) ਪ੍ਰਕਾਸ਼ ਚੰਦ ੫) ਤਰਸੇਮ ਲਾਲ। ਇਹ ਪਰਿਵਾਰ ਨਾਈ ਬਰਾਦਰੀ ਨਾਲ ਸੰਬੰਧਿਤ ਹੈ।

## ਪਤਾ ਅਤੇ ਪਹੁੰਚ ਮਾਰਗ

ਬਾਵਾ ਚਰਨ ਦਾਸ ਪੁੱਤਰ ਪਰਮਾਨੰਦ,

ਪਿੰਡ ਅਤੇ ਡਾਕਘਰ ਝੰਬਰ, ਤਹਿਸੀਲ ਜਿਲ੍ਹਾ ਊਨਾ, ਹਿਮਾਚਲ ਪ੍ਰਦੇਸ਼

ਊਨਾ ਤੋਂ ਹਮੀਰਪੁਰ ਸੜਕ 'ਤੇ ਤਿੰਨ ਕਿ:ਮੀ: ਦੀ ਦੂਰੀ ਤੇ ਜਾ ਕੇ ਖੱਬੇ ਹੱਥ ਪਿੰਡ ਕਰਿਆਲਾ ਆਵੇਗਾ ਤੇ ਫਿਰ ਪਿੰਡ ਸੁਰਜੇਹਰਾ ਤੇ ਉਸ ਤੋਂ ਅਗਲਾ ਪਿੰਡ ਝੰਬਰ ਹੈ। ਊਨਾ-ਹਮੀਰਪੁਰ ਸੜਕ ਤੋਂ ਪਿੰਡ ਝੰਬਰ ਦੀ ਦੂਰੀ ੪ ਕਿ:ਮੀ: ਤੇ ਊਨਾ ਤੋਂ ੭ ਕਿ:ਮੀ: ਹੈ।



## ਦਸਮ ਪਿਤਾ ਜੀ ਦੀ ਚਰਨ ਛੋਹ ਪ੍ਰਾਪਤ ਪਿੰਡ ਆਲਸੂਨ

ਦਿੱਲੀ ਦੇ ਮੁਗਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਚਾਚਾ-ਭਤੀਜਾ ਮੀਆਂ ਖਾਨ ਤੇ ਅਲਫ ਖਾਨ ਪਹਾੜੀ ਰਿਆਸਤਾਂ ਤੋਂ ਜਬਰੀ ਟੈਕਸ ਵਸੂਲਣ ਲਈ ਨਾਦੌਣ ਦੇ ਨੇੜੇ ਆ ਪਹੁੰਚੇ। ਮੀਆਂ ਖਾਨ ਜੰਮੂ ਦੇ ਰਾਜਿਆਂ ਵੱਲ ਚਲਾ ਗਿਆ ਤੇ ਅਲਫ ਖਾਨ ਦਰਿਆ ਬਿਆਸ ਦੇ ਨੇੜੇ ਨਾਦੌਣ ਤੋਂ ੨ ਕਿ: ਮੀ: ਦੀ ਦੂਰੀ ਉੱਤੇ ਇੱਕ ਪਹਾੜੀ ਉੱਪਰ ਕਾਠ (ਲੱਕੜ) ਦਾ ਕਿਲ੍ਹਾ ਬਣਾ ਕੇ ਬੈਠ ਗਿਆ। ਇਸ ਮੁਸੀਬਤ ਤੋਂ ਬਚਣ ਲਈ ਰਾਜਾ ਭੀਮ ਚੰਦ ਕਹਿਲੂਰ ਅਤੇ ਉਸ ਦੇ ਸਹਾਇਕ ਰਾਜੇ ਇੱਕਠੇ ਹੋ ਕੇ ਮਦਦ ਮੰਗਣ ਲਈ ਗੁਰੂ ਗੋਬਿੰਦ ਸਿੰਘ ਜੀ ਕੋਲ ਅਨੰਦਪੁਰ ਸਾਹਿਬ ਆਣ ਪਹੁੰਚੇ। ਗੁਰੂ ਜੀ ਨੇ ਸ਼ਰਣ ਆਏ ਇਨ੍ਹਾਂ ਰਾਜਿਆਂ ਨੂੰ ਮਦਦ ਕਰਨ ਦਾ ਭਰੋਸਾ ਦੇ ਕੇ ਵਾਪਸ ਮੋੜ ਦਿੱਤਾ ਤੇ ਆਪ ਜੀ ਅਗਲੇ ਦਿਨ ਤਿਆਰ ਹੋ ਕੇ ਆਪਣੇ ਨਾਲ ਸ਼ਸਤਰਧਾਰੀ ੫੦੦ ਸਿੱਖ ਯੋਧੇ ਲੈ ਕੇ ਕੁੱਝ ਹੀ ਦਿਨਾਂ 'ਚ ਨਾਦੌਣ ਜਾ ਪੁੱਜੇ। ਰਾਜਾ ਭੀਮ ਚੰਦ ਅਤੇ ਹੋਰ ਵੀ ਕਈ ਰਾਜੇ ਪਹਿਲਾਂ ਹੀ ਉੱਥੇ ਪਹੁੰਚ ਗਏ ਸੀ। ਉਨ੍ਹਾਂ ਨੇ ਗੁਰੂ ਜੀ ਦੇ ਪਹੁੰਚਣ 'ਤੇ ਗੁਰੂ ਜੀ ਦਾ ਭਰਵਾਂ ਸਵਾਗਤ ਕੀਤਾ। ਏਥੇ ਗੁਰੂ ਦਸ਼ਮੇਸ਼ ਜੀ ਨੇ ਪਹਾੜੀ ਰਾਜਿਆਂ ਦੇ ਮਦਦਗਾਰ ਬਣ ਕੇ ਅਲਫ ਖਾਨ ਦੇ ਜ਼ੁਲਮ ਵਿਰੁੱਧ ਯੁੱਧ ਲੜਿਆ ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ 'ਚ ਜ਼ੁਲਮ ਵਿਰੁੱਧ ਚੌਦਾਂ (੧੪) ਯੁੱਧ ਲੜੇ ਤੇ ਸਾਰੇ ਹੀ ਜਿੱਤੇ। ਨਾਦੌਣ ਦਾ ਯੁੱਧ ਗੁਰੂ ਜੀ ਦੇ ਜੀਵਨ ਦਾ ਦੂਸਰਾ ਯੁੱਧ ਸੀ ਜੋ ੨੦ ਮਾਰਚ, ੧੬੯੧ ਈ: ਨੂੰ ਹੋਇਆ ਸੀ। ਪਹਾੜੀ ਰਾਜਿਆਂ ਨੇ ਜਿੱਤ ਦੀ ਖੁਸ਼ੀ ਮਨਾਈ ਤੇ ਗੁਰੂ ਦਸ਼ਮੇਸ਼ ਜੀ ਦਾ ਵਿਸ਼ੇਸ਼ ਧੰਨਵਾਦ ਕੀਤਾ। ਰਾਜਿਆਂ ਨੇ ਭਾਵਨਾ ਨਾਲ ਅੱਠ ਦਿਨ ਤੱਕ ਗੁਰੂ ਜੀ ਨੂੰ ਆਪਣੇ ਕੋਲ ਹੀ ਠਹਿਰਾਈ ਰੱਖਿਆ। ਇਸ ਤੋਂ ਬਾਅਦ ਰਾਜਿਆਂ ਤੋਂ ਵਿਦਾਇਗੀ ਲੈ ਕੇ ਗੁਰੂ ਜੀ ਆਪਣੇ ਯੋਧਿਆਂ ਸਮੇਤ ਜਿੱਤ ਦੇ ਨਗਾਰੇ ਵਜਾਉਂਦੇ ਹੋਏ ਨਾਦੌਣ ਤੋਂ ਅਨੰਦਪੁਰ ਸਾਹਿਬ ਨੂੰ ਚੱਲ ਪਏ। ਗੁਰੂ ਜੀ ਦਾ ਕਾਫਲਾ ਨਾਦੌਣ ਤੋਂ ਪਿੰਡ ਗੁਆਲ ਪੱਥਰ ਵਿੱਚ ਦੀ ਹੋ ਕੇ ਪਹਾੜ ਦੀ ਸੋਲਾਂ ਸਿੰਘੀ ਧਾਰ ਦੀ ਉਚਾਈ ਚੜ੍ਹ ਕੇ ਪਿੰਡ ਆਲਸੂਨ ਜਾ ਪੁੱਜਿਆ। ਆਲਸੂਨ ਪਹੁੰਚ ਕੇ ਗੁਰੂ ਜੀ ਨੇ ਇੱਕ ਬੋਹੜ ਦੇ ਦਰੱਖਤ ਥੱਲੇ ਥੋੜਾ ਕੁ ਰੁੱਕ ਕੇ ਪਹਾੜ ਦੀ ਉਤਰਾਈ ਉੱਤਰ ਕੇ ਇੱਕ ਖੂਹ ਦੇ ਕੋਲ ਪਿੱਪਲ ਦੇ ਦਰੱਖਤ ਥੱਲੇ ਆਪਣਾ ਡੇਰਾ ਲੁਆ ਲਿਆ। ਗੁਰੂ ਜੀ ਦੇ ਸਿੱਖ ਲੰਗਰ-ਪਾਣੀ ਦਾ ਇੰਤਜ਼ਾਮ ਕਰਨ ਲੱਗੇ। ਉਨ੍ਹਾਂ ਨੇ ਆਪਣੇ ਘੋੜੇ ਕੁੱਝ ਬੰਨ੍ਹ ਦਿੱਤੇ ਤੇ ਕਈ ਚਰਨ ਲਈ ਖੁੱਲ੍ਹੇ ਹੀ ਛੱਡ ਦਿੱਤੇ। ਘੋੜੇ ਘਾਹ ਚਰਦੇ ਹੋਏ ਨੇੜੇ ਦੇ ਕਣਕ ਦੇ ਖੇਤਾਂ ਵਿੱਚ ਜਾ ਵੜੇ

ਤਾਂ ਖੇਤਾਂ ਦੇ ਮਾਲਕ ਤੇ ਨਗਰ ਵਾਸੀ ਇੱਕਠੇ ਹੋ ਕੇ ਡਾਂਗਾਂ-ਸੋਟੇ ਲੈ ਕੇ ਲੜਨ ਲਈ ਆ ਪਏ। ਗੁਰੂ ਕਿਆਂ ਸਿੱਖਾਂ ਨੇ ਵੀ ਹਥਿਆਰ ਸੂਤ ਲਏ ਤੇ ਤਕੜੀ ਝੜਪ ਕਰਕੇ ਉਨ੍ਹਾਂ ਨੂੰ ਮਾਰ ਭਜਾਇਆ। ਜਦੋਂ ਪਿੰਡ ਦੇ ਸਿਆਣੇ ਬਜ਼ੁਰਗਾਂ ਨੂੰ ਪਤਾ ਲੱਗਾ ਕਿ ਜਿਨ੍ਹਾਂ ਨਾਲ ਪਿੰਡ ਵਾਸੀਆਂ ਨੇ ਲੜਾਈ ਕੀਤੀ ਹੈ ਉਹ ਤਾਂ ਅਨੰਦਪੁਰ ਵਾਲੇ ਗੁਰੂ ਜੀ ਹਨ ਤਾਂ ਸਿਆਣੇ ਬਜ਼ੁਰਗ ਪਿੰਡ ਵਾਸੀਆਂ ਨੂੰ ਨਾਲ ਲੈ ਕੇ ਬਹੁਤ ਹੀ ਅਧੀਨਗੀ ਨਾਲ ਗੁਰੂ ਜੀ ਦੇ ਚਰਨੀਂ ਢਹਿ ਪਏ ਤੇ ਲੜਨ ਵਾਲੇ ਲੋਕਾਂ ਦੀ ਭੁੱਲ ਬਖਸ਼ਾਈ। ਘੋੜਿਆਂ ਦੇ ਚਰਨ ਨਾਲ ਫਸਲਾਂ ਨੂੰ ਕੋਈ ਬਹੁਤਾ ਨੁਕਸਾਨ ਨਹੀਂ ਸੀ ਹੋਇਆ। ਗੁਰੂ ਜੀ ਦੀ ਕ੍ਰਿਪਾ ਨਾਲ ਪਿੰਡ ਵਾਸੀਆਂ ਨੂੰ ਆਪਣੀਆਂ ਫਸਲਾਂ ਪਹਿਲਾਂ ਨਾਲੋ ਵੀ ਹਰੀਆਂ-ਭਰੀਆਂ ਨਜ਼ਰੀਂ ਆਈਆਂ ਤਾਂ ਗੁਰੂ ਜੀ ਉੱਪਰ ਉਨ੍ਹਾਂ ਦੀ ਹੋਰ ਵੀ ਵਧੇਰੇ ਸ਼ਰਧਾ ਬਣ ਗਈ। ਸਾਰਾ ਨਗਰ ਸੇਵਾ ਵਿੱਚ ਜੁੱਟ ਗਿਆ ਤੇ ਸਭ ਨੇ ਆਪੋ-ਆਪਣੀ ਸਮਰੱਥਾ ਮੁਤਾਬਿਕ ਗੁਰੂ ਜੀ ਅੱਗੇ ਭੇਟਾਵਾਂ ਲਿਆ ਰੱਖੀਆਂ। ਗੁਰੂ ਜੀ ਨੇ ਇਨ੍ਹਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਉਪਦੇਸ਼ ਦਿੰਦਿਆਂ ਕਿਹਾ ਕਿ ਜੇਕਰ ਤੁਸੀਂ ਤੰਬਾਕੂ ਬੀਜਣਾ ਅਤੇ ਖਾਣਾ ਛੱਡ ਦਿਓਗੇ ਤਾਂ ਤੁਹਾਡੇ ਨਗਰ 'ਚ ਇਹ ਵਰਦਾਨ ਸਦਾ ਕਾਇਮ ਰਹਿਣਗੇ-

੧) ਤੁਹਾਡੇ ਪਿੰਡ 'ਚ ਕਦੇ ਉਚਰੀ-ਭੁਚਰੀ ਨਹੀਂ ਆਵੇਗਾ। ਪਹਾੜੀ ਬੋਲੀ 'ਚ ਭੁਚਰੀ ਪਲੇਗ ਨੂੰ ਕਹਿੰਦੇ ਹਨ, ਉਚਰੀ ਤੋਂ ਭਾਵ ਕੋਈ ਵੀ ਛੂਤ ਦੀ ਮਾਰੂ ਬਿਮਾਰੀ।

੨) ਪਿੰਡ 'ਚ ਕੋਈ ਵੀ ਬਾਲ ਵਿਧਵਾ ਨਹੀਂ ਹੋਵੇਗੀ।

੩) ਪਿੰਡ 'ਚ ਅੱਗ ਨਹੀਂ ਲੱਗੇਗੀ। ਭਾਵ ਅੱਗ ਤੋਂ ਨੁਕਸਾਨ ਨਹੀਂ ਹੋਵੇਗਾ।

੪) ਤੁਹਾਡੇ ਪਿੰਡ 'ਚ ਜਲ ਕਦੇ ਨਹੀਂ ਸੁੱਕੇਗਾ।

ਗੁਰੂ ਜੀ ਦੇ ਬਚਨਾਂ ਨੂੰ ਮੰਨ ਕੇ ਬਹੁਤਿਆਂ ਨੇ ਤੰਬਾਕੂ ਬੀਜਣਾ ਅਤੇ ਖਾਣਾ ਛੱਡ ਦਿੱਤਾ ਤੇ ਕਈ-ਕਈ ਪੀੜ੍ਹੀਆਂ ਤੱਕ ਗੁਰੂ ਜੀ ਦਾ ਦਿੱਤਾ ਉਪਦੇਸ਼ ਪਿੰਡ ਵਾਸੀਆਂ ਦੇ ਮਨਾਂ ਅੰਦਰ ਵਸਿਆ ਰਿਹਾ। ਗੁਰੂ ਜੀ ਦੇ ਕੀਤੇ ਹੋਏ ਬਚਨ ਅੱਜ ਵੀ ਕਾਇਮ ਹਨ। ਪਿੰਡ 'ਚ ਕਦੇ ਉਚਰੀ-ਭੁਚਰੀ ਨਹੀਂ ਆਈ, ਬਾਲ ਵਿਧਵਾ ਨਹੀਂ ਹੋਈ, ਅੱਗ ਨਾਲ ਨੁਕਸਾਨ ਨਹੀਂ ਹੋਇਆ ਤੇ ਜਲ ਕਦੇ ਨਹੀਂ ਸੁੱਕਿਆ। ੩੦ ਚੇਤ, ੧੭੪੭ ਬਿਕਰਮੀ (ਮਾਰਚ ੧੬੯੧ ਈ:) ਦੀ ਇੱਕ ਰਾਤ ਪਿੰਡ ਆਲਸੂਨ 'ਚ ਗੁਜਾਰ ਕੇ ਪਿੰਡ ਵਾਸੀਆਂ ਤੋਂ ਵਿਦਾਇਗੀ ਲੈ ਕੇ ਗੁਰੂ ਦਸ਼ਮੇਸ਼ ਜੀ ਅਗਲੀ ਸਵੇਰ ਨੂੰ ਅਨੰਦਪੁਰ ਸਾਹਿਬ ਨੂੰ ਚੱਲ ਪਏ। ਗੁਰੂ ਜੀ ਆਲਸੂਨ ਤੋਂ ਸਲੂਰੀ ਸਾਹਿਬ, ਪਿੰਡ ਸਵਾਮੀਪੁਰ ਬਾਗ, ਬਿਭੌਰ ਸਾਹਿਬ, ਸਤਲੁਜ ਦਰਿਆ ਪਾਰ ਕਰਕੇ ਪਿੰਡ ਜਿੰਦਵੜੀ

ਤੋਂ ਹੁੰਦੇ ਹੋਏ ਅਨੰਦਪੁਰ ਸਾਹਿਬ ਜਾ ਪਹੁੰਚੇ।

## ਪਿੰਡ ਆਲਸੂਨ ਦੇ ਖੋਜ ਕਰਤਾ

**ਦੋਹਰਾ– ਆਲਸੂਨ ਕਹ ਮਾਰਿ ਕੈ, ਇਹ ਦਿਸਿ ਕੀਓ ਪਿਯਾਨ॥**
**ਭਾਤ ਅਨੇਕਨ ਕੇ ਕਰੈ, ਪੁਰ ਅਨੰਦ ਸੁਖ ਆਨ॥**

ਇਹ ਦੋਹਰਾ ਨਾਦੌਣ ਦੀ ਜੰਗ ਦਾ ਬਿਰਤਾਂਤ ਲਿਖਦਿਆਂ ਹੋਇਆਂ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਦੀ ਰਚਨਾ 'ਚ ਲਿਖਿਆ ਹੈ। ਪਿੰਡ ਆਲਸੂਨ ਦਾ ਜ਼ਿਕਰ ਬਚਿੱਤ੍ਰ ਨਾਟਕ ਸਮੇਤ ਪੁਰਾਤਨ ਸਾਰੀਆਂ ਹੀ ਪ੍ਰਮੁੱਖ ਸਿੱਖ ਲਿਖਤਾਂ ਵਿੱਚ ਲਿਖਿਆ ਅੰਕਿਤ ਹੈ ਜਿਵੇਂ :– **ਸ੍ਰੀ ਗੁਰ ਸੋਭਾ, ਗੁਰੂ ਕੀਆਂ ਸਾਖੀਆਂ, ਗੁਰਬਿਲਾਸ ਪਾਤਸ਼ਾਹੀ ਦਸਵੀਂ** ਭਾਈ ਸੁੱਖਾ ਸਿੰਘ, **ਗੁਰ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ ਗੁਰੂ ਖਾਲਸਾ** ਅਤੇ **ਮਹਾਨ ਕੋਸ਼**। ਇਸ ਤੋਂ ਇਲਾਵਾ ਨਵੀਨ ਸਿੱਖ ਇਤਿਹਾਸਕਾਰਾਂ ਨੇ ਵੀ ਆਲਸੂਨ ਦਾ ਜ਼ਿਕਰ ਕੀਤਾ ਹੈ ਪਰ ਇਹ ਪਿੰਡ ਹੈ ਕਿੱਥੇ ਇਸ ਬਾਬਤ ਕਿਸੇ ਵੀ ਪੁਰਾਤਨ ਜਾਂ ਨਵੀਨ ਲਿਖਾਰੀ ਦੀ ਲਿਖਤ ਤੋਂ ਕੋਈ ਵੀ ਵੇਰਵਾ ਨਹੀਂ ਮਿਲਦਾ। ਦਸਮ ਪਿਤਾ ਜੀ ਚਰਨ ਛੋਹ ਪਿੰਡ ਆਲਸੂਨ ਦੀ ਖੋਜ ਦਾ ਸਿਰੜੀ ਅਤੇ ਸਿਦਕ ਭਰਿਆ ਸੁਭਾਗ ਸਮਾਂ ਸਿੱਖ ਵਿਦਵਾਨ ਸ. ਨਰਿੰਜਨ ਸਿੰਘ ਸਾਥੀ ਨੂੰ ਨਸੀਬ ਹੋਇਆ। ਨਰਿੰਜਨ ਸਿੰਘ ਸਾਥੀ (੮੬) ਬੀ. ਏ, ਬੀ. ਐਡ ਜਲੰਧਰ ਨੇ ਅਨੇਕਾਂ ਪੁਸਤਕਾਂ ਪੜੀਆਂ, ਨਾਦੌਣ ਦੇ ਨੇੜੇ ਪਹਾੜੀ ਪਿੰਡਾਂ ਦਾ ਪੈਦਲ ਸਫ਼ਰ ਕਰਦਿਆਂ, ਸਿਆਣੇ ਬਜ਼ੁਰਗਾਂ ਤੋਂ ਪੁੱਛ-ਪੜਤਾਲ ਕਰਕੇ ੧੯੮੨ ਤੋਂ ੧੯੮੪ ਈ: ਤੱਕ ਆਲਸੂਨ ਨੂੰ ਢੂੰਡਿਆ। ਉਨ੍ਹਾਂ ਦੀ ਕਰੜੀ ਮਿਹਨਤ ਰੰਗ ਲਿਆਈ ਤੇ ਉਹ ੧੦ ਅਪ੍ਰੈਲ, ੧੯੮੪ ਈ: ਨੂੰ ਆਲਸੂਨ ਨੂੰ ਲੱਭਣ 'ਚ ਸਫਲ ਹੋ ਗਏ। ਉਨ੍ਹਾਂ ਨੇ ਆਲਸੂਨ ਦੇ ਰਕਬੇ ਵਿੱਚ ਵਸੇ ਪਿੰਡ ਸਮਲਾੜਾ 'ਚ ਦਸ਼ਮੇਸ਼ ਜੀ ਨਾਲ ਸੰਬੰਧਿਤ ਪਿੱਪਲ ਖੂਹ ਅਤੇ ਬਾਉਲੀ ਨੂੰ ਵੀ ਢੂੰਡ ਲਿਆ। ਇਸ ਖੋਜ ਦੌਰਾਨ ਉਨ੍ਹਾਂ ਦੇ ਨਾਲ ਇਹ ਤਿੰਨ ਗੁਰਸਿੱਖੜੇ ਵੀ ਤਕੜੇ ਸਹਾਇਕ ਬਣੇ ਰਹੇ– ਸ. ਹਰਨਾਮ ਸਿੰਘ ਕਾਨੂੰਗੋ, ਗਿਆਨੀ ਹਰਬੰਸ ਸਿੰਘ ਮੈਨੇਜਰ ਗੁ. ਨਾਦੌਣ ਸਾਹਿਬ ਅਤੇ ਸ. ਰਜਿੰਦਰ ਸਿੰਘ ਸੋਢੀ ਐੱਮ. ਏ, ਐੱਮ. ਐਡ। ਸੋਢੀ ਜੀ, ਬੀਬੀ ਰੂਪ ਕੌਰ ਜੀ ਪਾਲਿਤ ਪੁੱਤਰੀ ਗੁਰੂ ਹਰਿਰਾਇ ਜੀ ਦੀ ਵੰਸ਼ ਵਿੱਚੋਂ ਸੀ ਜੋ ਜਨਵਰੀ ੧੯੯੦ ਈ: ਨੂੰ ਚਲਾਣਾ ਕਰ ਗਏ। ਆਲਸੂਨ

ਦੀ ਖੋਜ ਬਾਬਤ ਪੂਰਾ ਵੇਰਵਾ ਜਾਨਣ ਲਈ ਨਰਿੰਜਨ ਸਿੰਘ ਸਾਥੀ ਦੀ ਪੁਸਤਕ **ਨਾਦੌਣ ਦੀ ਜੰਗ** ਨੂੰ ਪੜਨਾ ਪਵੇਗਾ ਜੋ ੧੯੯੧ ਈ: ਨੂੰ ਛਪੀ ਸੀ। ੨੦੦੩ ਅਤੇ ੨੦੦੭ ਈ: ਨੂੰ ਦੋ ਵਾਰੀ ਮੈਂ (ਸੁਰਿੰਦਰ ਸਿੰਘ ਖਾਲਸਾ) ਵੀ ਆਲਸੂਨ ਨੂੰ ਢੂੰਡਣ ਗਿਆ ਸੀ ਪਰ ਮੈਨੂੰ ਇਸ ਬਾਰੇ ਕੋਈ ਵੀ ਜਾਣਕਾਰੀ ਪ੍ਰਾਪਤ ਨਾ ਹੋਈ। ਸਿਰਫ ਦੋ ਗੁਰਸਿੱਖਾਂ ਦੇ ਫੋਨ ਨੰਬਰ ਮਿਲੇ ਜੋ ਆਲਸੂਨ ਬਾਰੇ ਜਾਣਦੇ ਸੀ। ਇਨ੍ਹਾਂ ਵਿੱਚੋਂ ਇੱਕ ਗੁਰਸਿੱਖ ਸ. ਹਰਨਾਮ ਸਿੰਘ ਕਾਨੂੰਗੋ, ਪਿੰਡ ਸਤੋਥਰ, ਹਿਮਾਚਲ ਪ੍ਰਦੇਸ਼ ਦਾ ਰਹਿਣ ਵਾਲਾ ਜੋ ਇਸ ਖੋਜ ਦਾ ਹਮਸਫ਼ਰ ਵੀ ਸੀ। ਸ. ਹਰਨਾਮ ਸਿੰਘ ਨਾਲ ਸੰਪਰਕ ਬਣਾਉਣ ਤੋਂ ਬਾਅਦ ਮੈਨੂੰ ਦਸ਼ਮੇਸ਼ ਜੀ ਦੀ ਚਰਨ ਛੋਹ ਇਸ ਅਸਥਾਨ ਦੇ ਦੀਦਾਰ ਦਿਨ ਬੁੱਧਵਾਰ ਮਿਤੀ ੨੨-੦੫-੨੦੧੩ ਈ: ਨੂੰ ਪ੍ਰਾਪਤ ਹੋਏ। ਪਰਦੀਪ ਸਿੰਘ, ਭਲਵਾਨ ਖਜੂਰਲਾ, ਸ. ਨਰਿੰਜਨ ਸਿੰਘ ਸਾਥੀ ਤੇ ਸ. ਹਰਨਾਮ ਸਿੰਘ ਕਾਨੂੰਗੋ ਵੀ ਮੇਰੇ ਨਾਲ ਸਨ। ਦੂਜੀ ਵਾਰੀ ਦਿਨ ਸ਼ਨੀਵਾਰ ਮਿਤੀ ੨੫-੦੫-੨੦੧੩ ਨੂੰ ਵੀ ਏਥੋਂ ਦੇ ਦੀਦਾਰ ਹੋਏ। ਉਦੋਂ ਇਹ ਸੱਜਣ ਵੀ ਮੇਰੇ ਨਾਲ ਸਨ- ਲਖਵਿੰਦਰ ਸਿੰਘ ਸਰਪੰਚ, ਜਥੇਦਾਰ ਸੁਖਵਿੰਦਰ ਸਿੰਘ, ਭਲਵਾਨ ਖਜੂਰਲਾ ਅਤੇ ਸ. ਹਰਨਾਮ ਸਿੰਘ ਕਾਨੂੰਗੋ। ਬਹੁਤ ਹੀ ਮਿਹਨਤ-ਮੁਸ਼ੱਕਤ ਤੋਂ ਬਾਅਦ ਅਸੀਂ ਮਿਤੀ ੦੧-੦੬-੨੦੧੩ ਦਿਨ ਸ਼ਨੀਵਾਰ ਨੂੰ ਇਸ ਅਸਥਾਨ 'ਤੇ ਕੜਾਹ ਪ੍ਰਸ਼ਾਦ ਬਣਾ ਕੇ ਅਰਦਾਸ ਕਰਕੇ ਗੁਰੂ ਕਾ ਲੰਗਰ ਲਗਾਉਣ 'ਚ ਸਫਲ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੇ ਇਸ ਥਾਂ 'ਤੇ ਚਰਨ ਪਾਉਣ ਤੋਂ ੩੩੨ ਸਾਲਾਂ (੧੬੯੧ ਤੋਂ ੨੦੧੩ ਈ:) ਬਾਅਦ ਅਤੇ ਇਸ ਅਸਥਾਨ ਦੀ ਖੋਜ ਹੋਣ ਤੋਂ ੨੯ ਸਾਲਾਂ (੧੯੮੪ ਤੋਂ ੨੦੧੩ ਈ:) ਬਾਅਦ ਏਥੇ ਪਹਿਲੀ ਵਾਰ ਗੁਰੂ ਦਸ਼ਮੇਸ਼ ਜੀ ਦੀ ਯਾਦ 'ਚ ਅਰਦਾਸ ਹੋਈ, ਕੜਾਹ ਪ੍ਰਸ਼ਾਦ ਵਰਤਿਆ ਤੇ ਗੁਰੂ ਕਾ ਲੰਗਰ ਚੱਲਿਆ। ਅਰਦਾਸ ਵਿੱਚ ਪਿੰਡ ਖਜੂਰਲਾ ਅਤੇ ਸਮਲਾੜਾ ਤੋਂ ਸੌ ਕੁ ਦੇ ਕਰੀਬ ਸੰਗਤੀ ਰੂਪ 'ਚ ਸੰਗਤ ਸ਼ਾਮਿਲ ਹੋਈ। ਅਰਦਾਸ ਕਰਨ ਦਾ ਸੁਭਾਗ ਗੁਰੂ ਪਾਤਸ਼ਾਹ ਜੀ ਨੇ ਮੈਨੂੰ (ਲੇਖਕ) ਬਖਸ਼ਿਆ ਤੇ ਅਰਦਾਸ ਹੁੰਦੇ ਸਮੇਂ ਗਿਆਨੀ ਹਰਬੰਸ ਸਿੰਘ ਮੈਨੇਜਰ ਨਾਦੌਣ ਬਹੁਤ ਹੀ ਭਾਵੁਕ ਹੋ ਕੇ ਵੈਰਾਗੀ ਦਸ਼ਾ 'ਚ ਉੱਚੀ-ਉੱਚੀ ਰੋਣ ਲੱਗ ਪਏ। ਨਰਿੰਜਨ ਸਿੰਘ ਸਾਥੀ ਤੇ ਹਰਨਾਮ ਸਿੰਘ ਕਾਨੂੰਗੋ ਵੀ ਭਾਵੁਕ ਹੋ ਕੇ ਗੁਰੂ ਦਸ਼ਮੇਸ਼ ਜੀ ਦੀ ਯਾਦ 'ਚ ਜੁੜ ਗਏ। ਇਨ੍ਹਾਂ ਨੂੰ ਆਪਣੀ

ਕੀਤੀ ਇਸ ਖੋਜ ਦਾ ਫਲ ਅਨੰਦਤ ਰੂਪ 'ਚ ਹਿਰਦੇ ਅੰਦਰ ਮਹਿਸੂਸ ਹੋ ਰਿਹਾ ਸੀ। ਗੁਰੂ ਦਸ਼ਮੇਸ਼ ਜੀ ਦੀ ਯਾਦ 'ਚ ਅਰਦਾਸ ਵਿੱਚ ਭਾਵੁਕ ਹੋਈ ਸੰਗਤ, ਪ੍ਰਸੰਨਤਾ ਦੇ ਖੇੜੇ ਵਿੱਚ ਚਲੀ ਗਈ ਕਿਉਂਕਿ ਉਨ੍ਹਾਂ ਨੂੰ ਇਸ ਇਤਿਹਾਸਕ ਅਸਥਾਨ 'ਤੇ ਪਹਿਲੀ ਅਰਦਾਸ ਵਿੱਚ ਸ਼ਾਮਿਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਗੁਰੂ ਕਾ ਲੰਗਰ ਪੜ੍ਹੇ-ਲਿਖੇ ਨੌਜਵਾਨ ਅਜੇ ਕੁਮਾਰ ਦੇ ਘਰ ਏਸੇ ਪਰਿਵਾਰ ਦੀ ਜਿੰਮੇਵਾਰੀ 'ਚ ਤਿਆਰ ਕੀਤਾ ਗਿਆ। ਇਸ ਸਾਰੇ ਪਰਿਵਾਰ ਸਮੇਤ ਨਗਰ ਸਮਲਾੜਾ ਦੇ ਵਸਨੀਕਾਂ ਨੇ ਬਹੁਤ ਸਹਿਯੋਗ ਦਿੱਤਾ। ਪੰਡਿਤ ਪਵਨ ਕੁਮਾਰ ਪਿੰਡ ਐਸਨ ਅਤੇ ਸੈਕਟਰੀ ਮਦਨ ਨੇ ਸਾਡੇ ਨਾਲ ਸਮਲਾੜਾ ਵਾਸੀਆਂ ਦਾ ਤਾਲ-ਮੇਲ ਕਰਾਉਣ ਲਈ ਭੂਮਿਕਾ ਵੀ ਨਿਭਾਈ ਤੇ ਪੂਰਾ-ਪੂਰਾ ਸਹਿਯੋਗ ਵੀ ਦਿੱਤਾ। ਗੁਰੂ ਕਾ ਲੰਗਰ ਅਤੁੱਟ ਵਰਤਿਆ ਤੇ ਰਾਤ ਤੱਕ ਅਸੀਂ ਸਾਰੇ ਵਾਪਸ ਮੁੜ ਆਏ। ਨਰਿੰਜਨ ਸਿੰਘ ਸਾਥੀ ਨੇ ਪੰਜਾਬੀ ਟ੍ਰਿਬਿਊਨ ਅਖਬਾਰ ਵਿੱਚ ੧੭ ਜੁਲਾਈ, ੨੦੧੩ ਦਿਨ ਬੁੱਧਵਾਰ ਨੂੰ **ਆਲਸੂਨ ਦੀ ਖੋਜ ਦਾ ਨਵਾਂ ਅਧਿਆਇ** ਨਾਂ ਦਾ ਲੇਖ ਛਪਵਾਇਆ ਜਿਸ ਨੂੰ ਪੜ੍ਹ ਕੇ ਇਤਿਹਾਸ ਦੀ ਸੋਝੀ ਰੱਖਣ ਵਾਲਿਆਂ ਨੇ ਇਸ ਅਸਥਾਨ ਦੇ ਦੀਦਾਰ ਵੀ ਜਾ ਕੀਤੇ। ਏਥੇ ਅਜੇ ਤੱਕ ਕੋਈ ਗੁਰ ਅਸਥਾਨ ਜਾਂ ਨਿਸ਼ਾਨ ਸਾਹਿਬ ਨਹੀਂ ਝੂਲਿਆ ਜੋ ਕਿ ਝੂਲਣਾ ਚਾਹੀਦਾ ਹੈ।

## ਆਲਸੂਨ ਕਿੱਥੇ ਹੈ?

ਪਿੰਡ ਆਲਸੂਨ ਨੂੰ ਹੁਣ ਮੌਜੂਦਾ ਸਮੇਂ 'ਚ ਅਲਸਾਹਣ ਕਿਹਾ ਜਾਂਦਾ ਹੈ। ਜਿੱਥੇ ਗੁਰੂ ਗੋਬਿੰਦ ਸਿੰਘ ਜੀ ਵਿਰਾਜੇ ਸੀ ਉਹ ਥਾਂ ਹੁਣ ਪਿੰਡ ਸਮਲਾੜਾ ਵਿੱਚ ਆ ਗਈ ਹੈ। ਇਹ ਰਕਬਾ ਪਹਿਲਾਂ ਆਲਸੂਨ ਵਿੱਚ ਹੀ ਹੁੰਦਾ ਸੀ ਜਿਸ ਵਿੱਚ ਬਾਅਦ 'ਚ ਸਮਲਾੜਾ ਪਿੰਡ ਵਸ ਗਿਆ। ਪਿੰਡ ਸਮਲਾੜਾ 'ਚ ਗੁਰੂ ਦਸ਼ਮੇਸ਼ ਜੀ ਨਾਲ ਸੰਬੰਧਿਤ ਇਹ ਇਤਿਹਾਸਕ ਯਾਦਗਾਰਾਂ ਹਨ:-

੧) **ਪਿੱਪਲ -** ਪਿੱਪਲ ਦਾ ਬਹੁਤ ਪੁਰਾਣਾ ਵੱਡੇ ਆਕਾਰ ਦਾ ਦਰੱਖਤ ਜਿਸ ਦੇ ਟਾਹਣੇ ਧਰਤੀ ਨਾਲ ਲੱਗਦੇ ਸਨ। ਇਸ ਦਰੱਖਤ ਦੇ ਥੱਲੇ ਤੰਬੂ ਲਗਾ ਕੇ ਦਸ਼ਮੇਸ਼ ਪਿਤਾ ਜੀ ਨੇ ਇੱਕ ਰਾਤ ਵਿਸ਼ਰਾਮ ਕੀਤਾ ਸੀ। ਇਹ ਪੁਰਾਣਾ ਪਿੱਪਲ ਦਾ ਦਰੱਖਤ ਸੁੱਕ ਕੇ ਥੱਲੇ ਡਿੱਗ ਕੇ ੨੦੦੭ ਈ: ਨੂੰ ਸਮਾਪਤ ਹੋ

ਗਿਆ। ਇਸ ਦੀਆਂ ਜੜ੍ਹਾਂ ਵਿੱਚੋਂ ਦੋ ਨਵੇਂ ਪਿੱਪਲ ਪੈਦਾ ਹੋ ਗਏ ਨੇ ਤੇ ਇੱਕ ਬੋਹੜ ਦਾ ਦਰੱਖਤ ਵੀ ਹੋ ਗਿਆ ਹੈ। ਪਿੰਡ ਵਾਸੀਆਂ ਨੇ ਇਸ ਦੇ ਦੁਆਲੇ ਪੱਕਾ ਥੜਾ ਬਣਾ ਕੇ ਉੱਪਰ ਮੂਰਤੀਆਂ ਰੱਖ ਲਈਆਂ ਹਨ। ਏਸੇ ਪਿੱਪਲ ਵਾਲੀ ਥਾਂ ਥੜੇ ਦੇ ਕੋਲ ਮਿਤੀ ੦੧-੦੬-੨੦੧੩ ਨੂੰ ਪਹਿਲੀ ਵਾਰ ਸੰਗਤੀ ਰੂਪ 'ਚ ਅਰਦਾਸ ਕੀਤੀ ਗਈ ਸੀ। ਏਸੇ ਪਿੱਪਲ ਦੀਆਂ ਫੋਟੋ ਖਿੱਚਦੇ ਹੋਏ ਨਰਿੰਜਨ ਸਿੰਘ ਸਾਥੀ ਤੇ ਰਜਿੰਦਰ ਸਿੰਘ ਸੋਢੀ ਨੂੰ ੧੪ ਦਸੰਬਰ, ੧੯੮੮ ਈ: ਨੂੰ ਪਿੰਡ ਵਾਲਿਆਂ ਨੇ ਅੱਤਵਾਦੀ ਸਮਝ ਕੇ ਪੁਲੀਸ ਕੋਲ ਫੜਾ ਦਿੱਤਾ ਸੀ ਜੋ ਬੰਗਾਣਾ ਪੁਲੀਸ ਨੇ ਪੁੱਛ-ਗਿੱਛ ਕਰਕੇ ਛੱਡ ਦਿੱਤੇ ਸਨ।

੨) **ਖੂਹ –** ਪਿੱਪਲ ਦੇ ਦਰੱਖਤ ਦੇ ਬਿਲਕੁਲ ਮੂਹਰੇ ਪੱਥਰਾਂ ਨਾਲ ਬਣਿਆ ਪੁਰਾਤਨ ਖੂਹ ਅੱਜ ਵੀ ਜਲ ਨਾਲ ਭਰਿਆ ਹੋਇਆ ਹੈ। ਨੇੜੇ ਦੇ ਖੇਤਾਂ ਵਾਲੇ ਮੋਟਰ ਰਾਹੀਂ ਖੇਤੀ ਵਾਸਤੇ ਇਸ ਦੇ ਪਾਣੀ ਦੀ ਵਰਤੋਂ ਕਰਦੇ ਹਨ। ਪਿੰਡ ਵਾਸੀਆਂ ਨੇ ਇਸ ਖੂਹ ਉੱਪਰ ਦਸ ਕੁ ਫੁੱਟ ਉੱਚਾ ਲੈਂਟਰ ਪਾ ਕੇ ਛੱਤ ਪਾ ਦਿੱਤੀ ਹੈ। ਇਸ ਖੂਹ ਦਾ ਜਲ ਗੁਰੂ ਦਸ਼ਮੇਸ਼ ਜੀ ਅਤੇ ਉਨ੍ਹਾਂ ਦੇ ਸਿੱਖ-ਸੇਵਕਾਂ ਨੇ ਛਕਿਆ ਤੇ ਲੰਗਰ ਆਦਿਕ ਲਈ ਵਰਤਿਆ ਸੀ। ਖੂਹ ਅਤੇ ਪਿੱਪਲ ਵਾਲੀ ਥਾਂ ਪੰਚਾਇਤੀ ਸ਼ਾਮਲਾਟ ਹੈ।

੩) **ਬਾਉਲੀ –** ਖੂਹ ਅਤੇ ਪਿੱਪਲ ਤੋਂ ਪੱਛਮ ਦਿਸ਼ਾ ਵੱਲ ਕੁੱਝ ਖੇਤਾਂ ਦੀ ਦੂਰੀ ਦਰਮਿਆਨ ਪਹਾੜੀ ਦੀ ਨੁੱਕਰ ਵਿੱਚ ਇੱਕ ਕੁਦਰਤੀ ਬਾਉਲੀ ਬਣੀ ਹੋਈ ਹੈ। ਗੁਰੂ ਜੀ ਦੇ ਬਚਨਾਂ ਸਦਕਾ ਇਸ ਦਾ ਜਲ ਕਦੇ ਨਹੀਂ ਸੁੱਕਿਆ। ਇਸ ਦਾ ਜਲ ਲਗਾਤਾਰ ਵਗਦਾ ਰਹਿੰਦਾ ਹੈ। ਇਸ ਜਲ ਦੀ ਪਿੰਡ ਸਮਲਾੜਾ ਅਤੇ ਹੋਰ ਆਮ ਲੋਕ ਖੁੱਲ੍ਹੀ ਵਰਤੋਂ ਕਰਦੇ ਹਨ। ਇਸ ਦੇ ਆਲੇ-ਦੁਆਲੇ ਕੁਦਰਤੀ ਵਾਤਾਵਰਨ ਦੇਖ ਕੇ ਮਹਿਸੂਸ ਹੁੰਦਾ ਹੈ ਕਿ ਦਸ਼ਮੇਸ਼ ਜੀ ਨੇ ਅੰਮ੍ਰਿਤ ਵੇਲੇ ਇਸ ਬਾਉਲੀ ਦੇ ਜਲ ਨਾਲ ਹੀ ਇਸ਼ਨਾਨ ਕੀਤਾ ਹੋਵੇਗਾ। ਗੁਰੂ ਜੀ ਦੇ ਸਿੱਖਾਂ ਨੇ ਵੀ ਇਸ ਬਾਉਲੀ ਦਾ ਜਲ ਨਹਾਉਣ-ਧੋਣ ਆਦਿਕ ਲਈ ਵਰਤਿਆ ਸੀ। ਸ਼ਰਧਾ-ਭਾਵਨਾ ਨਾਲ ਬਾਉਲੀ ਦੇ ਜਲ ਨਾਲ ਇਸ਼ਨਾਨ ਕਰਨ ਨਾਲ ਤਨ-ਮਨ ਦੇ ਰੋਗ ਦੂਰ ਹੋ ਜਾਂਦੇ ਹਨ। ਸਥਾਨਕ ਲੋਕ ਇਸਨੂੰ ਬਾਉੜੀ ਕਹਿੰਦੇ ਹਨ ਤੇ ਇਸ ਦਾ ਜਲ ਕਦੇ ਵੀ ਗੰਦਾ ਨਹੀਂ ਕਰਦੇ। ਇਹ ਕੁਦਰਤੀ ਸੋਮਾ ਕਿਸੇ ਦੀ ਨਿੱਜੀ ਜ਼ਮੀਨ ਵਿੱਚ ਬਾਉਲੀ ਦੇ

ਰੂਪ 'ਚ ਵਗਦਾ ਰਹਿੰਦਾ ਹੈ।

ਇਸ ਇਤਿਹਾਸਕ ਥਾਂ ਦੀ ਖੋਜ ਹੋਣ ਤੋਂ ਬਾਅਦ ਅਜੇ ਤੱਕ ਪਿੰਡ ਸਮਲਾੜਾ 'ਚ ਗੁਰੂ ਦਸ਼ਮੇਸ਼ ਜੀ ਦੀ ਯਾਦਗਾਰ ਕਾਇਮ ਨਹੀਂ ਹੋ ਸਕੀ। ਅਸੀਂ (ਲੇਖਕ ਅਤੇ ਸਹਿਯੋਗੀ) ਏਥੇ ਜ਼ਮੀਨ ਮੁੱਲ ਲੈ ਕੇ ਨਿਸ਼ਾਨ ਸਾਹਿਬ ਲਗਾਉਣ ਲਈ ਬਹੁਤ ਕੋਸ਼ਿਸ਼ ਕੀਤੀ ਪਰ ਕਾਰਜ ਸਿਰੇ ਨਾ ਚੜ੍ਹ ਸਕਿਆ। ਗੁਰੂ ਦਸ਼ਮੇਸ਼ ਪਿਤਾ ਜੀ ਆਪ ਹੀ ਕ੍ਰਿਪਾ ਕਰਕੇ ਇਸ ਕਾਰਜ ਨੂੰ ਨੇਪਰੇ ਝੜਾਉਣ ਲਈ ਆਪਣੇ ਸਿੱਖ-ਸੇਵਕਾਂ ਤੋਂ ਸੇਵਾ ਕਰਵਾ ਲੈਣ। ਗੁਰੂ ਦਸ਼ਮੇਸ਼ ਜੀ ਨਾਲ ਗੂੜ੍ਹਾ ਪਿਆਰ ਕਰਨ ਵਾਲੇ ਗੁਰਸਿੱਖੋ ਤੁਸੀਂ ਵੀ ਤਨ, ਮਨ, ਧਨ ਨਾਲ ਹੰਭਲਾ ਮਾਰੋ। ਕਾਰ ਸੇਵਾ ਵਾਲੇ ਬਾਬੇ ਵੀ ਗੁਰੂ ਦਾ ਦਿੱਤਾ ਹੋਇਆ ਬਲ ਖਰਚ ਕਰਨ ਤਾਂ ਕਿ ਪਿੰਡ ਸਮਲਾੜਾ 'ਚ ਗੁਰੂ ਦਸ਼ਮੇਸ਼ ਜੀ ਦੀ ਯਾਦ 'ਚ ਗੁਰ ਅਸਥਾਨ ਬਣ ਜਾਵੇ। ਇਸ ਅਸਥਾਨ ਦੇ ਖੋਜੀਆਂ ਨਰਿੰਜਨ ਸਿੰਘ ਸਾਥੀ, ਹਰਨਾਮ ਸਿੰਘ ਕਾਨੂੰਗੋ ਤੇ ਗਿਆਨੀ ਹਰਬੰਸ ਸਿੰਘ ਦੇ ਜਿਉਂਦੇ ਜੀਅ ਇਹ ਕਾਰਜ ਸਫਲ ਹੋ ਜਾਵੇ। ਉਹ ਵੀ ਆਪਣੇ ਅੱਖੀਂ ਏਥੇ ਨਿਸ਼ਾਨ ਸਾਹਬ ਝੂਲਦਾ ਹੋਇਆ ਦੇਖ ਲੈਣ ਤੇ ਕੀਤੀ ਹੋਈ ਖੋਜ ਨੂੰ ਸਫਲ ਜਾਣ ਕੇ ਅਨੰਦਤ ਹੋ ਸਕਣ। ਅਸੀਂ ਉਸ ਸੁਭਾਗੇ ਸਮੇਂ ਦੀ ਉਡੀਕ ਕਰਾਂਗੇ ਜਦੋਂ ਸੰਗਤਾਂ ਨੂੰ ਦੂਰੋਂ ਹੀ ਏਥੇ ਨਿਸ਼ਾਨ ਸਾਹਿਬ ਲੱਗਾ ਹੋਇਆ ਨਜ਼ਰੀਂ ਆਉਂਦਾ ਹੋਵੇ।

## ਪਤਾ ਅਤੇ ਪਹੁੰਚ ਮਾਰਗ

ਪਿੰਡ ਸਮਲਾੜਾ, ਤਹਿਸੀਲ ਬੰਗਾਣਾ, ਜਿਲ੍ਹਾ ਊਨਾ, ਹਿਮਾਚਲ ਪ੍ਰਦੇਸ਼ ਊਨਾ ਤੋਂ ੩੬ ਕਿ: ਮੀ: ਦੀ ਦੂਰੀ 'ਤੇ ਬੰਗਾਣਾ ਤੇ ਏਥੋਂ ਅੱਗੇ ੬ ਕਿ: ਮੀ: ਦੀ ਦੂਰੀ 'ਤੇ ਪਿੰਡ ਸਮਲਾੜਾ ਆਵੇਗਾ। ਲਿੰਕ ਸੜਕ ਦੇ ਬਿਲਕੁਲ ਨੇੜੇ ਹੀ ਗੁਰੂ ਦਸ਼ਮੇਸ਼ ਜੀ ਦੇ ਵਿਰਾਜਣ ਵਾਲੀ ਇਤਿਹਾਸਕ ਪਿੱਪਲ ਅਤੇ ਖੂਹ ਵਾਲੀ ਥਾਂ ਸਥਿਤ ਹੈ। ਸਮਲਾੜਾ ਤੋਂ ਲਿੰਕ ਸੜਕ ਅੱਗੇ ਨਾਦੌਣ ਨੂੰ ਚਲੇ ਜਾਂਦੀ ਹੈ। ਸਮਲਾੜਾ ਤੋਂ ਨਾਦੌਣ ਦੀ ਦੂਰੀ ੨੨ ਕਿ: ਮੀ: ਦੀ ਹੈ।



# ਗੁਰੂ ਦਸ਼ਮੇਸ਼ ਜੀ ਪਿੰਡ ਸਲੂਰੀ ਤੋਂ ਨਗਨੌਲੀ ਹੋ ਕੇ ਪਿੰਡ ਖੱਡ ਨੂੰ ਵੀ ਗਏ ਸੀ

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਨਾਦੌਣ ਤੋਂ ਵਾਪਸ ਆਉਂਦਿਆਂ ਪਿੰਡ ਸਲੂਰੀ 'ਚ ਸੁਆਂ ਨਦੀ ਦੇ ਕਿਨਾਰੇ ਪੜਾਅ ਕੀਤਾ, ਏਥੇ ਹੀ ਉਹ ਜਾਂਦੇ ਹੋਏ ਵੀ ਠਹਿਰੇ ਸਨ। ਸਿੱਖ ਯੋਧਿਆਂ ਦਾ ਟਿਕਾਣਾ ਵੀ ਏਥੇ ਹੋਇਆ ਜੋ ਗੁਰੂ ਜੀ ਨਾਲ ਆਏ ਹੋਏ ਸੀ। ਇਨ੍ਹਾਂ ਯੋਧਿਆਂ ਵਿੱਚੋਂ ਕੁੱਝ ਚੋਣਵੇਂ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਦਸ਼ਮੇਸ਼ ਜੀ ਸੁਆਂ ਨਦੀ ਪਾਰ ਕਰਕੇ ਪਹਾੜਾਂ ਦੀ ਸੈਰ ਕਰਦੇ ਹੋਏ ਪਿੰਡ ਨਗਨੌਲੀ ਦੀ ਉੱਚੀ ਪਹਾੜੀ ਉੱਤੇ ਜਾ ਵਿਰਾਜਦੇ ਤੇ ਮੁੜ ਸਲੂਰੀ ਨੂੰ ਆ ਜਾਂਦੇ। ਇਤਿਹਾਸਕ ਅੰਦਾਜੇ ਮੁਤਾਬਿਕ ਗੁਰੂ ਜੀ ਕੁੱਝ ਦਿਨ ਸਲੂਰੀ ਠਹਿਰੇ ਹੋਣਗੇ। ਇਹ ਇਤਿਹਾਸਕ ਅੰਦਾਜਾ **ਗੁਰਧਾਮ ਦੀਦਾਰ** ਅਤੇ **ਮਹਾਨ ਕੋਸ਼** ਵਿੱਚ ਲੰਗੜੋਲੀ (ਨਗਨੌਲੀ) ਬਾਰੇ ਲਿਖੇ ਇਨ੍ਹਾਂ ਸ਼ਬਦਾਂ ਤੋਂ ਲੱਗਦਾ ਹੈ:-

**ਲੰਗੜੋਲੀ........ ਗੁਰੂ ਜੀ 'ਸਲੂਰੀ' ਤੋਂ ਸੂਆਂ ਨਦੀ ਲੰਘ ਕੇ ਇੱਥੇ ਸੈਰ ਕਰਨ ਆਏ। ਬੈਠਦੇ ਹੁੰਦੇ ਸੀ। ਕੇਵਲ ਮੰਜੀ ਸਾਹਿਬ ਹੀ ਬਣਿਆ ਹੋਇਆ ਹੈ ਸੇਵਾਦਾਰ ਕੋਈ ਨਹੀਂ।**

**ਗੁਰਧਾਮ ਦੀਦਾਰ**

**ਲੰਗੜੋਲੀ........ ਇਸ ਪਿੰਡ ਤੋਂ ਲਹਿੰਦੇ ਵੱਲ ਪਾਸ ਹੀ ਇੱਕ ਉੱਚੀ ਥਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਸਥਾਨ ਹੈ, ਸਤਿਗੁਰ ਜੀ ਸਲੂਰੀ ਤੋਂ ਸੁਆਂ ਪਾਰ ਹੋ ਕੇ ਇੱਥੇ ਕਦੀ ਕਦੀ ਬੈਠਦੇ ਹੁੰਦੇ ਸੀ, ਸਾਧਾਰਣ ਮੰਜੀ ਸਾਹਿਬ ਬਣਿਆ ਹੋਇਆ ਹੈ ਸੇਵਾਦਾਰ ਕੋਈ ਨਹੀਂ।**

**ਮਹਾਨ ਕੋਸ਼**

ਉਪਰੋਕਤ ਲਿਖਤਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਸਲੂਰੀ ਤੋਂ ਇੱਕ ਤੋਂ ਵੱਧ ਵਾਰੀ ਨਗਨੌਲੀ ਗਏ ਸਨ। ਨਾਦੌਣ ਨੂੰ ਜਾਂਦੇ ਸਮੇਂ ਗੁਰੂ ਜੀ ਨੇ ਛੇਤੀ ਪੈਂਡਾ ਤਹਿ ਕਰਕੇ ਪਹਾੜੀ ਰਾਜਿਆਂ ਦੀ ਮਦਦ ਕਰਨ ਲਈ ਪਹੁੰਚਣਾ ਸੀ। ਵਾਪਸ ਆਉਂਦਿਆਂ ਉਨ੍ਹਾਂ ਨੂੰ ਕੋਈ ਕਾਹਲੀ ਨਹੀਂ ਸੀ। ਏਸੇ ਕਾਰਨ ਉਹ ਨਾਦੌਣ ਨੂੰ ਜਾਂਦੇ

ਹੋਏ ਇੱਕ ਰਾਤ ਸਲੂਰੀ ਠਹਿਰੇ ਤੇ ਮੁੜਦੇ ਹੋਏ ਕੁੱਝ ਦਿਨ ਏਥੇ ਠਹਿਰ ਕੇ ਅਨੰਦਪੁਰ ਸਾਹਿਬ ਨੂੰ ਗਏ ਸਨ। ਗੁਰੂ ਦਸ਼ਮੇਸ਼ ਜੀ ਸਲੂਰੀ ਠਹਿਰਨ ਸਮੇਂ ਨਗਨੌਲੀ ਨੂੰ ਜਾਂਦੇ ਹੁੰਦੇ ਸੀ। ਨਗਨੌਲੀ ਨੂੰ ਇਤਿਹਾਸਕਾਰਾਂ ਨੇ ਲੰਗੜੋਲੀ ਵੀ ਲਿਖਿਆ ਹੈ। ਸਲੂਰੀ ਤੋਂ ਇਸਦੀ ਦੂਰੀ ਸੁਆਂ ਨਦੀ ਵਿੱਚ ਦੀ ੮ ਕਿ: ਮੀ: ਹੈ। ਇੱਕ ਦਿਨ ਆਪ ਜੀ ਨਗਨੌਲੀ ਨੂੰ ਗਏ ਹੋਏ ਉੱਥੋਂ ੬ ਕਿ: ਮੀ: ਦੀ ਦੂਰੀ ਉੱਤੇ ਪੂਰਬ ਦਿਸ਼ਾ ਵੱਲ ਵਸੇ ਪਿੰਡ ਖੱਡ ਦੀ ਉੱਚੀ ਪਹਾੜੀ ਉੱਤੇ ਜਾ ਵਿਰਾਜੇ। ਕੁੱਝ ਸਮਾਂ ਏਥੇ ਵਿਰਾਜ ਕੇ ਗੁਰੂ ਦਸ਼ਮੇਸ਼ ਜੀ ਪਹਾੜਾਂ ਦਾ ਕੁਦਰਤੀ ਨਜ਼ਾਰਾ ਦੇਖਦੇ ਹੋਏ ਵਾਪਸ ਸਲੂਰੀ ਨੂੰ ਮੁੜ ਗਏ। ਗੁਰੂ ਦਸ਼ਮੇਸ਼ ਜੀ ਜਿਸ ਥਾਂ 'ਤੇ ਬੈਠੇ ਸੀ ਉਹ ਥਾਂ ਪਿੰਡ ਖੱਡ ਦੀ ਵਸੋਂ ਦੇ ਨੇੜੇ ਪਹਾੜੀ ਉੱਪਰ ਜੰਗਲ ਵਿੱਚ ਹੈ। ਇਸ ਥਾਂ ਉੱਤੇ ਥੜਾ ਬਣਾ ਕੇ ਮੂਹਰੇ ਭਗਵੇਂ ਰੰਗ ਦਾ ਝੰਡਾ ਲਗਾਇਆ ਹੋਇਆ ਹੈ। ਇਸ ਥੜੇ ਦੀ ਪੂਜਾ ਇੱਕ ਬ੍ਰਾਹਮਣ ਪਰਿਵਾਰ ਕਰਦਾ ਹੈ ਤੇ ਹੋਲੇ ਵਾਲੇ ਦਿਨ ਕੜਾਹ ਪ੍ਰਸ਼ਾਦ ਵੀ ਵਰਤਾਉਂਦੇ ਹਨ। ਇਹ ਪਰਿਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਏਥੇ ਚਰਨ ਪਾਉਣ ਬਾਰੇ ਜਾਣਕਾਰੀ ਨਹੀਂ ਰੱਖਦਾ ਤੇ ਇਸ ਥੜੇ ਉੱਤੇ ਆਪਣਾ ਹੱਕ ਸਮਝ ਕੇ ਆਪਣੇ ਮੱਤ ਅਨੁਸਾਰ ਪੂਜਾ ਕਰਦਾ ਹੈ। ਪਟਵਾਰੀ ਦੇ ਕਾਗਜਾਂ 'ਚ ਇਸ ਥੜੇ ਵਾਲੀ ਥਾਂ ਦਾ ਤਿੰਨ ਮਰਲੇ ਦਾ ਨੰਬਰ ਵੱਖਰਾ ਬੋਲਦਾ ਹੈ। ਪਿੰਡ ਖੱਡ ਦੀ ਵਸੋਂ ਦੋ ਥਾਵਾਂ 'ਤੇ ਵੰਡੀ ਹੋਈ ਹੈ। ਪਹਾੜੀ ਦੀ ਉਚਾਈ 'ਤੇ ਬ੍ਰਾਹਮਣ ਆਦਿਕ ਬਰਾਦਰੀ ਦੇ ਲੋਕ ਵਸਦੇ ਨੇ ਤੇ ਪਹਾੜੀ ਦੇ ਹੇਠਾਂ ਰਵੀਦਾਸੀਏ ਸਿੱਖਾਂ ਦੇ ਵੀਹ ਕੁ ਪਰਿਵਾਰ ਰਹਿੰਦੇ ਹਨ। ਇਹ ਸਿੱਖ ਪਰਿਵਾਰ ੧੯੪੭ ਈ: ਦੀ ਵੰਡ ਸਮੇਂ ਏਥੇ ਆਣ ਕੇ ਵੱਸ ਗਏ। ੧੯੯੦ ਈ: ਨੂੰ ਇਨ੍ਹਾਂ ਸਿੱਖ ਪਰਿਵਾਰਾਂ ਦੀ ਭਾਵਨਾ ਇਹ ਬਣੀ ਕਿ ਪਹਾੜੀ ਉੱਪਰ ਬਣੇ ਥੜੇ ਕੋਲ ਜਾ ਕੇ ਅਰਦਾਸ ਕਰਕੇ ਦਸ਼ਮੇਸ਼ ਪਿਤਾ ਜੀ ਦੀ ਯਾਦ 'ਚ ਨਿਸ਼ਾਨ ਸਾਹਿਬ ਲਗਾਇਆ ਜਾਵੇ। ਇਹ ਸਾਰੇ ਹੀ ਪਰਿਵਾਰ ਇੱਕਠੇ ਹੋ ਕੇ ਦੇਗ ਬਣਾ ਕੇ ਵਾਜਾ (ਬੈਂਡ) ਵਜਾਉਂਦੇ ਹੋਏ ਸੰਗਤੀ ਰੂਪ 'ਚ ਉਸ ਥੜੇ ਕੋਲ ਜਾ ਪਹੁੰਚੇ। ਉੱਥੇ ਪਹੁੰਚਣ 'ਤੇ ਇਨ੍ਹਾਂ ਨੂੰ ਬ੍ਰਾਹਮਣ ਪਰਿਵਾਰ ਨੇ ਇਹ ਸਭ ਕੁੱਝ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ। ਇਹ ਸਾਰੇ ਜਾਣੇ ਚੁੱਪ-ਚਪੀਤੇ ਬੁਝੇ ਹੋਏ ਮਨਾਂ ਨਾਲ ਵਾਪਸ ਆਪਣੇ ਘਰਾਂ ਨੂੰ ਆ ਗਏ ਤੇ ਮੁੜ ਉੱਥੇ ਕੋਈ ਨਾ ਗਿਆ।

ਮਿਤੀ ੨੪-੦੬-੨੦੧੪ ਨੂੰ ਅਸੀਂ (ਲੇਖਕ ਸਮੇਤ) ਸੰਗਤੀ ਰੂਪ 'ਚ ਪਿੰਡ ਨਗਨੌਲੀ ਦੇ ਇਤਿਹਾਸਕ ਅਸਥਾਨ ਗੁਰਦੁਆਰਾ ਦਮਦਮਾ ਸਾਹਿਬ ਪਾ: ਦਸਵੀਂ ਦੇ ਦੀਦਾਰ ਕਰਨ ਲਈ ਗਏ ਹੋਏ ਸੀ ਤਾਂ ਉੱਥੋਂ ਸਾਨੂੰ ਇਹ ਪਤਾ ਲੱਗਾ ਕਿ ਗੁਰੂ ਦਸ਼ਮੇਸ਼ ਜੀ ਪਿੰਡ ਖੱਡ 'ਚ ਵੀ ਗਏ ਸਨ। ਏਸੇ ਸ਼ਾਮ ਨੂੰ ਸੰਗਤ ਸਮੇਤ ਅਸੀਂ ਪਿੰਡ ਖੱਡ 'ਚ ਜਾ ਪਹੁੰਚੇ ਤੇ ਗੁਰੂ ਦਸ਼ਮੇਸ਼ ਜੀ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਪਹਾੜੀ ਥੱਲੇ ਵਸਦੇ ਸਿੱਖ ਪਰਿਵਾਰਾਂ ਨੇ ਸੰਗਤ ਨੂੰ ਬਹੁਤ ਹੀ ਪਿਆਰ ਨਾਲ ਚਾਹ-ਪਾਣੀ ਛਕਾਇਆ ਤੇ ਪਹਾੜੀ ਉੱਤੇ ਬਣੇ ਥੜੇ ਨੂੰ ਦਸ਼ਮੇਸ਼ ਜੀ ਦੇ ਵਿਰਾਜਣ ਦੀ ਥਾਂ ਦੱਸਿਆ। ਇਨ੍ਹਾਂ ਸਿੱਖਾਂ ਨੇ ਆਪਣੇ ਨੇਮ-ਪ੍ਰੇਮ ਲਈ ਆਪਣੇ ਘਰਾਂ ਦੇ ਨੇੜੇ ਟੀਨਾਂ ਪਾ ਕੇ ਸਾਧਾਰਨ ਜਿਹੀ ਹਾਲਤ 'ਚ ਗੁਰਦੁਆਰਾ ਬਣਾਇਆ ਹੋਇਆ ਹੈ ਜਿਸ ਦੀ ਹੁਣ ਨਵੀਨ ਉਸਾਰੀ ਹੋ ਰਹੀ ਹੈ। ਅਗਲੀ ਵਾਰ ਮੈਨੂੰ ਜੁਲਾਈ ੨੦੧੪ ਵਿੱਚ ਪਿੰਡ ਖੱਡ ਜਾ ਕੇ ਹੋਰ ਵਧੇਰੇ ਖੋਜ ਕਰਨ ਦਾ ਸਮਾਂ ਮਿਲਿਆ। ਇਸ ਵਾਰੀ ਕਈ ਸਿਆਣੇ ਬਜ਼ੁਰਗ ਮਿਲੇ, ਪਟਵਾਰੀ ਵੀ ਮਿਲਿਆ ਤੇ ਉਹ ਬ੍ਰਾਹਮਣ ਪਰਿਵਾਰ ਨਾਲ ਵੀ ਮੇਲ-ਮਿਲਾਪ ਹੋਇਆ ਜੋ ਥੜੇ ਦੀ ਪੂਜਾ ਕਰਦਾ ਹੈ। ਉਸ ਪਰਿਵਾਰ ਨੇ ਸਾਨੂੰ ਚਾਹ-ਪਾਣੀ ਛਕਾਇਆ ਤੇ ਥੜੇ ਕੋਲ ਅਰਦਾਸ ਕਰਨ ਦੀ ਸਹਿਮਤੀ ਵੀ ਦਿੱਤੀ। ਤੀਜੀ ਵਾਰ ਦਿਨ ਬੁੱਧਵਾਰ ੧੮ ਫਰਵਰੀ, ੨੦੧੫ ਨੂੰ ਇਸ ਇਤਿਹਾਸਕ ਥੜੇ ਕੋਲ ਕੜਾਹ ਪ੍ਰਸ਼ਾਦ ਤਿਆਰ ਕਰਕੇ ਅਰਦਾਸ ਕੀਤੀ ਗਈ। ਇਸ ਵਿੱਚ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਯਾਦ ਕੀਤਾ ਗਿਆ ਤੇ ਅਰਦਾਸ ਕਰਨ ਦਾ ਸੁਭਾਗ ਲੇਖਕ ਨੂੰ ਨਸੀਬ ਹੋਇਆ। ਇਸ ਵਿੱਚ ਪੰਜਾਹ ਕੁ ਮੈਂਬਰ ਸੰਗਤ ਰੂਪ 'ਚ ਸ਼ਾਮਿਲ ਹੋਏ ਤੇ ਅਰਦਾਸ ਵਿੱਚ ਸ਼ਾਮਿਲ ਹੋਣ ਵਾਲੀ ਸੰਗਤ ਬਹੁਤ ਹੀ ਪ੍ਰਸੰਨ ਹੋਈ। ੧੯੬੦ ਈ: ਨੂੰ ਇਸ ਇਤਿਹਾਸਕ ਥੜੇ 'ਤੇ ਬੈਂਡ ਨਾਲ ਕੜਾਹ ਪ੍ਰਸ਼ਾਦ ਲੈ ਕੇ ਅਰਦਾਸ ਕਰਨ ਵਾਲਿਆਂ ਦੀ ਭਾਵਨਾ ਅੱਜ ਪੂਰੀ ਹੋ ਗਈ ਸੀ। ਏਥੇ ਨਿਸ਼ਾਨ ਸਾਹਿਬ ਲੱਗਣ ਦਾ ਜੋ ਕਾਰਜ ਅਜੇ ਪੂਰਾ ਨਹੀਂ ਹੋ ਸਕਿਆ ਉਸ ਨੂੰ ਪੂਰਾ ਕਰਨ ਲਈ ਗੁਰੂ ਪਿਆਰਿਓ ਹੰਭਲਾ ਮਾਰੋ, ਦਸ਼ਮੇਸ਼ ਪਿਤਾ ਜੀ ਆਪ ਹੀ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਆਪਣੀਆਂ ਸਿੱਖ ਸੰਗਤਾਂ ਦੇ ਸਹਾਈ ਹੋਣਗੇ। ਮਾਲਕਾ ਸਾਡੀਆਂ ਰੀਝਾਂ ਤਾਂ ਇਹੋ ਨੇ ਕਿ ਦਸ਼ਮੇਸ਼ ਪਿਤਾ ਜੀ ਦੀ ਚਰਨ ਛੋਹ ਹਰ ਇੱਕ ਇਤਿਹਾਸਕ ਥਾਂ ਉੱਤੇ ਆਲੀਸ਼ਾਨ

ਗੁਰ ਅਸਥਾਨ ਉੱਸਰ ਜਾਣ ਤੇ ਅਸੀਂ ਵਾਰ-ਵਾਰ ਦੀਦਾਰ ਕਰਨ ਜਾਂਦੇ ਰਹੀਏ।

**ਨੋਟ -** ਦਸ਼ਮੇਸ਼ ਜੀ ਦੇ ਇਸ ਅਸਥਾਨ ਦੀ ਖੋਜ ਕਰਨ 'ਚ ਇਨ੍ਹਾਂ ਗੁਰੂ ਪਿਆਰਿਆਂ ਨੇ ਬਹੁਤ ਸਹਿਯੋਗ ਦਿੱਤਾ, ਜਥੇਦਾਰ ਹਰੀ ਸਿੰਘ ਊਨਾ ਤੇ ਪਿੰਡ ਖੱਡ ਦੇ ਸੱਜਣ ਸਿੰਘ, ਨਿਰਮਲ ਸਿੰਘ ਅਤੇ ਸਾਰੇ ਹੀ ਸਿੱਖ ਪਰਿਵਾਰ। ਅਸੀਂ ਜਦੋਂ ਵੀ ਖੋਜ ਦੌਰਾਨ ਸਲੂਰੀ ਸਾਹਿਬ ਠਹਿਰੇ ਤਾਂ ਉੱਥੇ ਦੇ ਗ੍ਰੰਥੀ ਭਾਈ ਬਲਦੇਵ ਸਿੰਘ ਨੇ ਵੀ ਬਹੁਤ ਹੀ ਚਾਅ ਨਾਲ ਲੰਗਰ-ਪਾਣੀ ਛਕਾਇਆ।

## ਪਤਾ ਅਤੇ ਪਹੁੰਚ ਮਾਰਗ

ਪਿੰਡ ਅਤੇ ਡਾਕਘਰ ਖੱਡ, ਤਹਿਸੀਲ ਈਸਪੁਰ, ਜਿਲ੍ਹਾ ਊਨਾ,
ਹਿਮਾਚਲ ਪ੍ਰਦੇਸ਼

ਊਨਾ-ਹੁਸ਼ਿਆਰਪੁਰ ਸੜਕ ਮਾਰਗ, ਊਨਾ ਤੋਂ ਹੁਸ਼ਿਆਰਪੁਰ ਵੱਲ ਨੂੰ ਪਿੰਡ ਖੱਡ ਦੀ ਦੂਰੀ ੧੯ ਕਿ: ਮੀ:, ਨਗਨੌਲੀ ਤੋਂ ੬ ਕਿ: ਮੀ:, ਸਲੂਰੀ ਸਾਹਿਬ ਤੋਂ ਸੁਆਂ ਨਦੀ ਵਿੱਚ ਦੀ ੧੨ ਕਿ: ਮੀ: ਅਤੇ ਪਿੰਡ ਪੰਡੋਗਾ ਤੋਂ ੩ ਕਿ: ਮੀ: ਹੈ।

ਗੁਰਦੁਆਰਾ ਸਲੂਰੀ ਸਾਹਿਬ ਪਾ: ਦਸਵੀਂ, ਊਨਾ ਤੋਂ ਅੰਬ ਸੜਕ 'ਤੇ ਆਉਂਦਾ ਹੈ। ਊਨਾ ਤੋਂ ਇਸਦੀ ਦੂਰੀ ੧੯ ਕਿ: ਮੀ: ਹੈ।



# ਵਿਸ਼ੇਸ਼ ਧੰਨਵਾਦ

ਗੁਰੂ ਦਸ਼ਮੇਸ਼ ਜੀ ਨੇ ਆਪ ਹੀ ਕ੍ਰਿਪਾ ਕਰਕੇ ਇਤਿਹਾਸਕ ਪੈਂਡੇ ਤਹਿ ਕਰਵਾ ਲਏ ਹਨ। ਉਸ ਦੀ ਨਦਰ ਸਦਕਾ ਹੀ ਇਨ੍ਹਾਂ ਗੁਰੂ ਪਿਆਰਿਆਂ ਨੇ ਇਸ ਇਤਿਹਾਸਕ ਖੋਜ ਲਈ ਕਈ ਪੱਖਾਂ ਤੋਂ ਮੇਰੀ ਸਹਾਇਤਾ ਕਤਿ ਹੈ। ਮੇਰੇ ਸਤਿਕਾਰਯੋਗ ਪਿਤਾ ਸ. ਭਜਨ ਸਿੰਘ ਅਤੇ ਸਵ. ਮਾਂ ਸੁਰਜੀਤ ਕੌਰ, ਭਰਾ ਸੁਖਦੇਵ ਸਿੰਘ, ਉਸਦੀ ਪਤਨੀ ਸੁਰਿੰਦਰ ਕੌਰ, ਬੇਟੀਆਂ ਕੰਵਲਪ੍ਰੀਤ ਕੌਰ ਅਤੇ ਸੁਪ੍ਰੀਤ ਕੌਰ, ਮੇਰੀ ਪਤਨੀ ਬਲਜੀਤ ਕੌਰ, ਬੇਟੀ ਮਨਰੀਤ ਕੌਰ ਤੇ ਬੇਟਾ ਸਾਹਿਬਜ਼ਾਦਾ ਸਿੰਘ। ਇਨ੍ਹਾਂ ਸਾਰਿਆਂ ਦਾ ਧੰਨਵਾਦ ਕੀਤੇ ਬਿਨਾ ਧੰਨਵਾਦ ਦੇ ਸ਼ਬਦ ਅਧੂਰੇ ਲੱਗਣਗੇ। ਇਨ੍ਹਾਂ ਨੇ ਪੂਰੀ ਤਨਦੇਹੀ ਨਾਲ ਸਹਿਯੋਗ ਦਿੱਤਾ ਤਾਂਹੀਓ ਤਾਂ ਮੈਨੂੰ ਜੱਟ ਜਿਮੀਂਦਾਰ ਪਰਿਵਾਰ ਦੇ ਢੇਰ ਸਾਰੇ ਰੁਝੇਵਿਆਂ ਵਿੱਚੋਂ ਖੋਜ ਕਰਨ ਲਈ ਸਮਾਂ ਮਿਲ ਸਕਿਆ।

ਭੈਣ ਜਸਵਿੰਦਰ ਕੌਰ, ਚਰਨਜੀਤ ਕੌਰ ਤੇ ਹਰਨਿੰਦਰ ਕੌਰ ਦੀਆਂ ਅਰਦਾਸਾਂ ਵੀ ਰੰਗ ਲਿਆਈਆਂ। ਭਾਣਜਾ ਮਨਰੂਪ ਸਿੰਘ ਕੈਨੇਡਾ, ਪੰਥਵੀਰ ਸਿੰਘ ਨਿਊਜ਼ੀਲੈਂਡ ਤੇ ਮੇਰੀ ਭਾਣਜੀ ਪ੍ਰਭਜੀਤ ਕੌਰ ਨਿਊਜ਼ੀਲੈਂਡ ਵਿਦੇਸ਼ ਵਸਦੇ ਹੋਏ ਵੀ ਖੋਜ ਦੌਰਾਨ ਮੇਰੇ ਨਾਲ ਹੀ ਰਹੇ।

ਸੋਮਾ ਸਿੰਘ ਪੱਤਣ ਬਾਬਾ ਕੁੰਮਾ ਮਾਸ਼ਕੀ ਜੀ, ਅਮਰੀਕ ਸਿੰਘ ਵਕੀਲ ਪਿੰਡ ਚੱਕ ਢੇਰਾ, ਅਵਤਾਰ ਸਿੰਘ ਪਿੰਡ ਮਾਣਕ ਮਾਜਰਾ, ਜਿਲ੍ਹਾ ਰੋਪੜ ਇਹ ਤਿੰਨੋ ਗੁਰੂ ਪਿਆਰੇ ਹਰ ਸਮੇਂ ਤੱਤਪਰ ਰਹਿੰਦੇ ਨੇ ਤੇ ਬਹੁਤ ਵਾਰੀ ਮੇਰੇ ਨਾਲ ਖੋਜ 'ਤੇ ਜਾਂਦੇ ਰਹੇ ਹਨ। ਹੱਥੀਂ ਸੇਵਾ ਕਰਨ ਦੀ ਭਾਵਨਾ ਵੀ ਗੁਰੂ ਪਾਤਸ਼ਾਹ ਜੀ ਨੇ ਇਨ੍ਹਾਂ ਨੂੰ ਬਖਸ਼ਿਸ਼ ਕੀਤੀ ਹੈ। ਇਤਿਹਾਸਕ ਗੁਰਦੁਆਰਾ ਮਾਤਾ ਗੁਜਰ ਕੌਰ ਜੀ ਅਤੇ ਛੋਟੇ ਸਾਹਿਬਜ਼ਾਦੇ ਦੀ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਖਜਾਨਚੀ ਵੀ ਹਨ ਸੋਮਾ ਸਿੰਘ ਅਤੇ ਅਮਰੀਕ ਸਿੰਘ ਵਕੀਲ।

ਜਿਨ੍ਹਾਂ ਬਿਰਧ ਬਾਬਿਆਂ ਅਤੇ ਮਾਈਆਂ ਨੇ ਆਪਣੀ ਯਾਦ ਸ਼ਕਤੀ ਦੁਆਰਾ ਇਤਿਾਹਾਸਕ ਰਾਹਾਂ ਦੀਆਂ ਬਾਤਾਂ ਪਾਈਆਂ, ਜਿਨ੍ਹਾਂ ਨੇ ਗੁਰੂ ਘਰ ਦੀ ਪ੍ਰੀਤ ਵਿੱਚ ਕਿਣਕਾ ਮਾਤਰ ਵੀ ਖੋਜ ਵਿੱਚ ਸਹਾਇਤਾ ਕੀਤੀ, ਚਾਹ-ਪਾਣੀ ਛਕਾਇਆ ਅਤੇ ਅੱਗੇ ਦੀ ਅੱਗੇ ਗੁਰਮੁਖ ਪਿਆਰਿਆਂ ਦੀ ਦੱਸ ਪਾਈ, ਉਨ੍ਹਾਂ ਸਾਰੀਆਂ ਹੀ ਰੰਗੀਆਂ ਰੂਹਾਂ ਦਾ ਵਾਰ-ਵਾਰ ਧੰਨਵਾਦ ਹੈ। ਖੋਜ ਦੌਰਾਨ ਜਿਨ੍ਹਾਂ ਨਾਲ ਵੀ ਮਿਲਾਪ ਹੋਇਆ ਸਾਰੇ ਆਪਣੇ ਹੀ ਨਜ਼ਰੀਂ ਆਏ, ਬਿਗਾਨਾ ਕੋਈ ਨਾ ਦਿਸਿਆ ਤੇ ਅੱਗੋਂ ਉਨ੍ਹਾਂ ਨੇ ਵੀ ਆਪਣਾ ਜਾਣ ਕੇ ਬਹੁਤ ਹੀ ਆਦਰ ਦਿੱਤਾ। ਆਪਣੇ ਨਜ਼ਰੀਂ ਆਉਣ ਵਾਲੇ ਰੱਬੀ

ਪਿਆਰਿਆਂ ਦੀਆਂ ਯਾਦਾਂ ਨੂੰ ਯਾਦ ਕਰਦਿਆਂ ਹੋਇਆਂ ਮੁੜ ਮਿਲਣ ਦੀ ਆਸ ਕਰਦੇ ਹੋਏ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ।

ਸੁਰਿੰਦਰ ਸਿੰਘ ਖਾਲਸਾ



**ਸੰਪਰਕ ਨੰਬਰ :-**

**ਸੋਮਾ ਸਿੰਘ :** 94630-90813

**ਅਮਰੀਕ ਸਿੰਘ :** 94179-86198

# ਇਤਿਹਾਸਕ ਸਰੋਤ

| ਇਤਿਹਾਸ | ਲਿਖਾਰੀ | ਰਚਨਾ ਕਾਲ |
|---|---|---|
| ੧) ਸ੍ਰੀ ਗੁਰ ਸੋਭਾ | ਕਵੀ ਸੈਨਾਪਤਿ | ੧੭੧੧ ਈ: |
| ੨) ਗੁਰਬਿਲਾਸ ਪਾ: ਛੇਵੀਂ | ਭਗਤ ਸਿੰਘ | ੧੭੧੮ |
| ੩) ਪ੍ਰਾਚੀਨ ਸੌ ਸਾਖੀ | ਸੰਪਾਦਕ ਪਿਆਰਾ ਸਿੰਘ ਪਦਮ | ਅਠਾਰਵੀਂ ਸਦੀ |
| ੪) ਗੁਰਬਿਲਾਸ ਪਾ: ਦਸਵੀਂ | ਭਾਈ ਕੁਇਰ ਸਿੰਘ | ੧੭੫੧ |
| ੫) ਕਥਾ ਗੁਰੂ ਜੀ ਕੇ ਸੁਤਨ ਕੀ | ਭਾਈ ਦੁੱਨਾ ਸਿੰਘ ਹੰਡੂਰੀਆ | ੧੭੬੪ |
| ੬) ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ | ਕੇਸਰ ਸਿੰਘ ਛਿੱਬਰ | ੧੭੬੯ |
| ੭) ਮਹਿਮਾ ਪ੍ਰਕਾਸ਼ | ਸਰੂਪ ਦਾਸ ਭੱਲਾ | ੧੭੭੬ |
| ੮) ਗੁਰੂ ਕੀਆਂ ਸਾਖੀਆਂ | ਸਰੂਪ ਸਿੰਘ ਕੌਸ਼ਿਸ਼ | ੧੭੯੦ |
| ੯) ਗੁਰਬਿਲਾਸ ਪਾ: ਦਸਵੀਂ | ਭਾਈ ਸੁੱਖਾ ਸਿੰਘ | ੧੭੯੭ |
| ੧੦) ਸਿੰਘ ਸਾਗਰ | ਭਾਈ ਵੀਰ ਸਿੰਘ ਬਲ | ੧੮੨੭ |
| ੧੧) ਸ੍ਰੀ ਗੁਰ ਪੰਥ ਪ੍ਰਕਾਸ਼ | ਭਾਈ ਰਤਨ ਸਿੰਘ ਭੰਗੂ | ੧੮੪੧ ਈ: |
| ੧੨) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ | ਭਾਈ ਸੰਤੋਖ ਸਿੰਘ | ੧੮੪੩ |
| ੧੩) ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼ | ਬਾਬਾ ਸੁਮੇਰ ਸਿੰਘ | ੧੮੮੧ |
| ੧੪) ਸ੍ਰੀ ਗੁਰੁ ਤੀਰਥ ਸੰਗ੍ਰਿਹ | ਪੰਡਿਤ ਤਾਰਾਹਰਿ ਨਰੋਤਮ | ੧੮੮੪ |
| ੧੫) ਪੰਥ ਪ੍ਰਕਾਸ਼ | ਗਿਆਨੀ ਗਿਆਨ ਸਿੰਘ | ੧੮੮੫ |
| ੧੬) ਗੁਰਧਾਮ ਸੰਗ੍ਰਹਿ | ਗਿਆਨੀ ਗਿਆਨ ਸਿੰਘ | ਉੱਨੀਵੀਂ ਸਦੀ |
| ੧੭) ਤਵਾਰੀਖ ਗੁਰੂ ਖਾਲਸਾ | ਗਿਆਨੀ ਗਿਆਨ ਸਿੰਘ | ੧੯੦੦ ਈ: |
| ੧੮) ਸਿੱਖ ਇਤਿਹਾਸ | ਮੈਕਸ ਆਰਥਰ ਮੈਕਾਲਿਫ | ੧੯੦੯ |
| ੧੯) ਸ਼ਹੀਦਾਨਿ ਵਫਾ ਸਾਕਾ ਸਰਹੰਦ | ਅੱਲ੍ਹਾ ਯਾਰ ਖ਼ਾਂ ਯੋਗੀ | ੧੯੧੩ |
| ੨੦) ਗੰਜਿ ਸ਼ਹੀਦਾਂ ਸਾਕਾ ਚਮਕੌਰ | ਅੱਲ੍ਹਾ ਯਾਰ ਖ਼ਾਂ ਯੋਗੀ | ੧੯੧੫ |
| ੨੧) ਸ੍ਰੀ ਗੁਰਦੁਆਰੇ ਦਰਸ਼ਨ | ਗਿਆਨੀ ਠਾਕੁਰ ਸਿੰਘ | ੧੯੨੪ |
| ੨੨) ਗੁਰਧਾਮ ਦੀਦਾਰ | ਭਾਈ ਪਰਦੁਮਣ ਸਿੰਘ | ੧੯੨੪-੨੫ |
| ੨੩) ਸ੍ਰੀ ਕਲਗੀਧਰ ਚਮਤਕਾਰ | ਭਾਈ ਵੀਰ ਸਿੰਘ | ੧੯੨੫ |
| ੨੪) ਗੁਰਸ਼ਬਦ ਰਤਨਾਕਰ ਮਹਾਨ ਕੋਸ਼ | ਭਾਈ ਕਾਨ੍ਹ ਸਿੰਘ ਨਾਭਾ | ੧੯੨੬ |
| ੨੫) ਮਾਲਵਾ ਸਿੱਖ ਇਤਿਹਾਸ | ਭਾਈ ਵਿਸਾਖਾ ਸਿੰਘ | ੧੯੫੪ |

| ਇਤਿਹਾਸ | ਲਿਖਾਰੀ | ਰਚਨਾ ਕਾਲ |
|---|---|---|
| ੨੬) ਮਾਤਾ ਸੁੰਦਰੀ ਜੀ | ਡਾ. ਮਹਿੰਦਰ ਕੌਰ ਗਿੱਲ | ੧੯੭੬ |
| ੨੭) ਗੁਰ-ਪ੍ਰਣਾਲੀਆਂ | ਸੰਪਾਦਕ ਸ. ਰਣਧੀਰ ਸਿੰਘ | ੧੯੭੭ |
| ੨੮) ਸਫਰਨਾਮਾ ਤੇ ਜ਼ਫਰਨਾਮਾ | ਗਿਆਨੀ ਈਸ਼ਰ ਸਿੰਘ ਨਾਰਾ | ੧੯੮੫ |
| ੨੯) ਮਾਤਾ ਸਾਹਿਬ ਕੌਰ | ਗਿਆਨੀ ਹਰੀ ਸਿੰਘ | ੧੯੮੮ |
| ੩੦) ਸ੍ਰੀ ਭੱਠਾ ਸਾਹਿਬ ਦੀ ਬਹੁ ਪੱਖੀ ਇਤਿਹਾਸਕ ਖੋਜ | ਡਾ. ਮੁਖਤਿਆਰ ਸਿੰਘ | ੧੯੮੯ |
| ੩੧) ਨਿਰਭਉ ਨਿਰਵੈਰ (ਜੀਵਨੀ ਗੁਰੂ ਹਰਿਰਾਇ ਜੀ) | ਸਤਿਬੀਰ ਸਿੰਘ | ੧੯੯੧ |
| ੩੨) ਨਦੌਣ ਦੀ ਜੰਗ | ਨਰਿੰਜਨ ਸਿੰਘ ਸਾਥੀ | ੧੯੯੧ |
| ੩੩) ਪੰਜਾਬ ਕੋਸ਼ | ਸੰਪਾਦਕ ਰਛਪਾਲ ਸਿੰਘ ਗਿੱਲ | ੨੦੦੪ ਈ: |
| ੩੪) ਸਿੱਖ ਪੰਥ ਵਿਸ਼ਵਕੋਸ਼ | ਡਾ. ਰਤਨ ਸਿੰਘ ਜੱਗੀ | ੨੦੦੫ |
| ੩੫) ਰੂਪਨਗਰ ਭਾਸ਼ਾਈ ਤੇ ਸੱਭਿਆਚਾਰਕ ਸਰਵੇਖਣ | ਗੁਰਇੰਦਰ ਸਿੰਘ ਪ੍ਰੀਤ | ੨੦੦੯ |
| ੩੬) ਚਰਨ ਚਲਉ ਮਾਰਗਿ ਗੋਬਿੰਦ | ਨਰਿੰਜਨ ਸਿੰਘ ਸਾਥੀ | ੨੦੧੦ |
| ੩੭) ਮਾਤਾ ਸੁੰਦਰੀ ਜੀ, ਸੰਘਰਸ਼ ਅਤੇ ਸ਼ਖਸੀਅਤ | ਡਾ. ਪਰਮਵੀਰ ਸਿੰਘ | ੨੦੧੨ |
| ੩੮) ਗੁਰ ਤੀਰਥ ਸਾਈਕਲ ਯਾਤਰਾ | ਭਾਈ ਧੰਨਾ ਸਿੰਘ ਚਹਿਲ ਪਟਿਆਲਵੀ | ੨੦੧੬ |
| ੩੯) ਖ਼ੁਲਾਸਤੁਤ ਤਵਾਰੀਖ | ਸੁਜਾਨ ਰਾਏ ਭੰਡਾਰੀ | ੧੬੯੬ ਈ: |
| ੪੦) ਗੁਲਸ਼ਨ-ਏ-ਪੰਜਾਬ ਅਰਥਾਤ ਤਾਰੀਖ-ਏ-ਪੰਜਾਬ | ਪੰਡਤ ਦੇਬੀ ਪ੍ਰਸਾਦ | ੧੮੫੦ ਈ: |
| ੪੧) ਤਾਰੀਖ-ਇ-ਪੰਜਾਬ | ਕਨ੍ਹੱਈਆ ਲਾਲ | ੧੮੭੫ |
| ੪੨) ਪੰਜਾਬ ਦੀ ਸੈਰ | ਰਾਏ ਕਾਲੀ ਰਾਇ ਸਾਹਿਬ ਤੇ ਮੁਨਸ਼ੀ ਤੁਲਸੀ ਰਾਮ | ਉੱਨੀਵੀਂ ਸਦੀ |
| ੪੩) ਉਮਦਾ ਉੱਤਵਾਰੀਖ਼ | ਸੋਹਨ ਲਾਲ ਸੂਰੀ | ਉੱਨੀਵੀਂ ਸਦੀ |
| ੪੪) ਪੰਜਾਬ ਔਨ ਦ ਈਵ ਔਫ ਫਰਸਟ ਸਿੱਖ ਵਾਰ | ਹਰੀ ਰਾਮ ਗੁਪਤਾ | ੧੯੭੫ |